ਸਾਲ ਪੰਦਰਵਾਂ, ਮਹੀਨਾ ਅਪ੍ਰੈਲ, 2009

ਫਾਉਂਡਰ ਚੇਅਰਮੈਨ

**ਸ੍ਰੀ ਮਾਨ ਸੰਤ ਵਰਿਆਮ ਸਿੰਘ ਜੀ ਮਹਾਰਾਜ**

ਚੇਅਰਪਰਸਨ

**ਬੀਬੀ ਰਣਜੀਤ ਕੌਰ ਜੀ ਰਤਵਾੜਾ ਸਾਹਿਬ**

**SUBSCRIPTION FOREIGN (ਵਿਦੇਸ਼)**

| | Annual | Life |
|---|---|---|
| **U.S.A.** | **50** US$ | **500** US$ |
| U.K. | **30 £** | **300 £** |
| Aus. | **80** $ | **800** $ |
| Europ | **50** Euro | **500** Euro |

Postal Address for 'ATAM MARG' Enquiry, Money Order, Cheque, Draft & correspondence
V.G.R.M Charitable Trust 'Atam Marg' Gurdwara Ishar Parkash, Ratwara Sahib (Near Chandigarh) P.O. Mullanpur Garibdas, Teh. Kharar, Distt. S.A.S. Nagar (Mohali) 140901 Pb.India.

Office 'Atam Marg' Ph. No. - **0160-2255002,** Fax.-**2255009**, , Mobile - *9417214391,79*

**FOREIGN (ਵਿਦੇਸ਼) CONTACT NO.**

U.S.A. - Baba Satnam Singh ji Atwal
Phone and Fax : 408-263-1844
Bhai Kuldeep Singh Sher Gill
Phone : 408-230-8319
**Bibi Sukhvinder Kaur Bains**
Phone : 403-270-3387
**Canada - Bhai Sarmukh Singh Pannu**
Phone - 604-433-0408
**England - Bibi Gurbax Kaur /Jagtar Singh Jagi**
Phone : 0121-200-2818
Fax : 0121-200-2879, **Raj Mobile** : 07968734058
**Australia - Bhai Jiwan Singh ji**
Phone : 03-943-65865, Fax : 03-943-65867

**For more information please visit us on internet at:-**
**Email : atammarg@glide.net.in**
http:# www.ratwarasahib.org, http # www.ratwarasahibmedia.org



ਪ੍ਰਿੰਟਰ, ਪਬਲਿਸ਼ਰ ਤੇ ਐਡੀਟਰ ਬਾਬਾ ਹਰਪਾਲ ਸਿੰਘ ਰਤਵਾੜਾ ਸਾਹਿਬ ਨੇ 'ਆਤਮ ਮਾਰਗ' ਜੈ ਆਫਸੈਟ ਪ੍ਰਿੰਟਰਜ਼, 905 ਇੰਡਸਟਰੀਅਲ ਏਰੀਆ, ਫੇਜ਼-2, ਚੰਡੀਗੜ੍ਹ ਤੋਂ ਛਪਵਾ ਕੇ ਮੁੱਖ ਦਫਤਰ 'ਆਤਮ ਮਾਰਗ', ਰਤਵਾੜਾ ਸਾਹਿਬ, ਡਾਕਖਾਨਾ ਮੁਲਾਂਪੁਰ ਗਰੀਬਦਾਸ, ਤਹਿਸੀਲ ਖਰੜ, ਜ਼ਿਲਾ ਐਸ.ਏ.ਐਸ ਨਗਰ (ਮੋਹਾਲੀ) ਪੰਜਾਬ ਤੋਂ ਪ੍ਰਕਾਸ਼ਿਤ ਕੀਤਾ।

## ਤਤਕਰਾ



**SUBSCRIPTION - ਚੰਦਾ - (ਦੇਸ਼)**

| ਸਾਲਾਨਾ | ਜੀਵਨ ਕਾਲ | ਫੀ ਕਾਪੀ |
|---|---|---|
| 200/- | 2000/- | 20/- |
| 280/- | 2080/- | (For outstation cheques) |

**ਸੰਪਰਕ ਨੰ. ਰਤਵਾੜਾ ਸਾਹਿਬ**

| | |
|---|---|
| ਰਤਵਾੜਾ ਸਾਹਿਬ | 0160-2255001 |
| ਗੁ. ਰਤਵਾੜਾ ਸਾਹਿਬ ਵਿਖੇ ਅਖੰਡਪਾਠ ਬੁਕਿੰਗ ਸਬੰਧੀ - | 9417214386 |
| ਪਰਮ ਸਤਿਕਾਰ ਯੋਗ ਬੀਜੀ | 9417214381 |
| ਬਾਬਾ ਹਰਪਾਲ ਸਿੰਘ ਜੀ ਰਤਵਾੜਾ ਸਾਹਿਬ - | 9417214378 |
| ਜਥੇਦਾਰ ਅਮਰੀਕ ਸਿੰਘ ਖੇਤੀਬਾੜੀ ਇੰਚਾਰਜ | 9417214383 |
| ਜਰਨਲ - 9417214384, ਬੀ ਐਡ ਕਾਲਜ - | 9417214382 |
| ਬਾਬਾ ਰਾਜਿੰਦਰ ਸਿੰਘ ਸ੍ਰੀ ਮਾਨ ਲੰਗਰ | 9417214380 |
| ਆਡੀਓ ਵੀਡੀਓ ਲਾਇਬ੍ਰੇਰੀ | 9872814385, 9417214385 |
| ਅਖੰਡਪਾਠ ਬੁਕਿੰਗ | 9417214386 |
| ਗੁਰੂ ਗੋਬਿੰਦ ਸਿੰਘ ਵਿਦਿਆ ਮੰਦਰ ਰਤਵਾੜਾ ਸਾਹਿਬ | 0160-2255003 |
| ਸੰਤ ਵਰਿਆਮ ਸਿੰਘ ਮੈਮੋਰੀਅਲ ਪਬਲਿਕ ਸਕੂਲ | 0160-2255004 |

**ਅੰਮ੍ਰਿਤ ਬਾਣੀ ਸਕਾਈ ਟੀ.ਵੀ. ਸੈਟੇਲਾਈਟ ਚੈਨਲ 0176 ਤੇ ਸੰਤ ਮਹਾਰਾਜ ਸੰਤ ਬਾਬਾ ਵਰਿਆਮ ਸਿੰਘ ਜੀ ਰਤਵਾੜਾ ਸਾਹਿਬ ਵਾਲਿਆਂ ਦਾ ਕੀਰਤਨ ਨਿਮਨ ਅਨੁਸਾਰ ਹੈ -**

**ਐਤਵਾਰ ਸਵੇਰੇ 10.00 ਵਜੇ ਤੋਂ 11.00 ਵਜੇ ਤੱਕ**
**ਸੋਮਵਾਰ ਸ਼ਾਮ 7.00 ਵਜੇ ਤੋਂ ਸ਼ਾਮ 8.00 ਵਜੇ ਤੱਕ**
**ਯੂ.ਕੇ. ਸਮੇਂ ਅਨੁਸਾਰ ਸੁਣਿਆ ਜਾ ਸਕਦਾ ਹੈ।**

ਬਾਬਾ ਜੀ ਦੇ ਕੀਰਤਨ ਨੂੰ ਪੂਰੇ ਵਿਸ਼ਵ ਵਿਚ www.amritbani.com ਤੋਂ ਸੁਣਿਆ ਜਾ ਸਕਦਾ ਹੈ। ਆਪਣਾ ਸਮਾਂ ਯੂ.ਕੇ. ਸਮੇਂ ਅਨੁਸਾਰ ਨਿਰਧਾਰਤ ਕਰੋ।

**ਜਾਰੀ ਕਰਤਾ - ਆਤਮ ਮਾਰਗ ਸਪਿਰਚੂਅਲ ਸਾਇੰਟਿਫਿਕ ਐਜੂਕੇਸ਼ਨਲ ਚੈਰੀਟੇਬਲ ਟਰਸਟ, ਯੂ.ਕੇ.**

# ਵੈਸਾਖਿ

*ਰਾਗ ਮਾਝ ਬਾਰਹਮਾਹਾ ਮਹਲਾ ੫*
*ਵੈਸਾਖਿ ਧੀਰਨਿ ਕਿਉ ਵਾਢੀਆ*
*ਜਿਨਾ ਪ੍ਰੇਮ ਬਿਛੋਹੁ॥*
*ਹਰਿ ਸਾਜਨੁ ਪੁਰਖੁ ਵਿਸਾਰਿ ਕੈ*
*ਲਗੀ ਮਾਇਆ ਧੋਹੁ॥*
*ਪੁਤ੍ਰ ਕਲਤ੍ਰ ਨ ਸੰਗਿ ਧਨਾ*
*ਹਰਿ ਅਵਿਨਾਸੀ ਓਹੁ॥*
*ਪਲਚਿ ਪਲਚਿ ਸਗਲੀ ਮੁਈ*
*ਝੂਠੈ ਧੰਧੈ ਮੋਹੁ॥*
*ਇਕਸੁ ਹਰਿ ਕੇ ਨਾਮ ਬਿਨੁ*
*ਅਗੈ ਲਈਅਹਿ ਖੋਹਿ॥*
*ਦਯੁ ਵਿਸਾਰਿ ਵਿਗੁਚਣਾ*
*ਪ੍ਰਭ ਬਿਨੁ ਅਵਰੁ ਨ ਕੋਇ॥*
*ਪ੍ਰੀਤਮ ਚਰਣੀ ਜੋ ਲਗੇ*
*ਤਿਨ ਕੀ ਨਿਰਮਲ ਸੋਇ॥*
*ਨਾਨਕ ਕੀ ਪ੍ਰਭ ਬੇਨਤੀ*
*ਪ੍ਰਭ ਮਿਲਹੁ ਪਰਾਪਤਿ ਹੋਇ॥*
*ਵੈਸਾਖੁ ਸੁਹਾਵਾ ਤਾਂ ਲਗੈ*
*ਜਾ ਸੰਤੁ ਭੇਟੈ ਹਰਿ ਸੋਇ॥ ਅੰਗ - 133*

ਵੈਸਾਖ ਦਾ ਮਹੀਨਾ ਬੜੀ ਸੁਹਾਵਣੀ ਰੁੱਤ ਵਾਲਾ ਹੈ ਅਤੇ ਹਰ ਇਸਤ੍ਰੀ ਪੁਰਸ਼ ਲਈ ਖੁਸ਼ੀਆਂ ਭਰਿਆ ਰੀਝਾਂ ਵਾਲਾ ਮਹੀਨਾ ਮੰਨਿਆ ਜਾਂਦਾ ਹੈ ਪਰ ਵੈਸਾਖ ਦੇ ਇਸ ਸੁਹਾਵਣੇ ਮਹੀਨੇ ਵਿਚ ਵੀ ਉਨ੍ਹਾਂ ਇਸਤ੍ਰੀਆਂ ਦਾ ਦਿਲ ਕਿਵੇਂ ਟਿਕ ਸਕਦਾ ਹੈ, ਖੁਸ਼ ਹੋ ਸਕਦਾ ਹੈ ਜੋ ਆਪਣੇ ਪ੍ਰੀਤਮ ਤੋਂ ਵਿਛੁੜੀਆਂ ਹੋਈਆਂ ਹਨ ਅਤੇ ਜਿਨ੍ਹਾਂ ਦੇ ਅੰਦਰ ਪਤੀ-ਪਿਆਰ ਦੀ ਅਣਹੋਂਦ ਹੈ ਅਤੇ ਵਿਛੋੜੇ ਦਾ ਅਨੁਭਵ ਹੀ ਨਹੀਂ। ***(ਵੈਸਾਖਿ ਧੀਰਨਿ ਕਿਉ ਵਾਢੀਆ ਜਿਨਾ ਪ੍ਰੇਮ ਬਿਛੋਹੁ)*** ਵਿਛੋੜਾ ਸਭ ਤੋਂ ਵੱਡਾ ਦੁਖ ਹੈ ਪਰ ਇਸ ਤੋਂ ਵੀ ਵੱਡਾ ਦੁਖ ਹੈ ਵਿਛੋੜੇ ਦੇ ਅਨੁਭਵ ਦਾ ਖਤਮ ਹੋ ਜਾਣਾ। ਜੇ ਵਿਛੋੜੇ ਦਾ ਅਹਿਸਾਸ ਹੋਵੇਗਾ ਤਾਂ ਮਿਲਾਪ ਲਈ ਉਦਮ-ਸ਼ੀਲ ਹੋਇਆ ਜਾ ਸਕਦਾ ਹੈ ਪਰ ਜੇ ਭਾਵਨਾ ਹੀ ਮਰ ਜਾਵੇ, ਤਾਂ ਬੜੀ ਦੁਖਦਾਈ ਅਵਸਥਾ ਹੁੰਦੀ ਹੈ। ਇਸ ਤਰ੍ਹਾਂ ਜਿਹੜੇ ਜੀਵਾਂ ਨੂੰ ਮਨ-ਮੋਹਣੀ ਮਾਇਆ ਚੰਬੜ ਜਾਂਦੀ ਹੈ, ਉਹ ਸੱਜਣ ਪ੍ਰਭੂ ਨੂੰ ਭੁੱਲ ਹੀ ਜਾਂਦੇ ਹਨ। ਉਨ੍ਹਾਂ ਨੂੰ ਧੀਰਜ ਕਿਵੇਂ ਪ੍ਰਾਪਤ ਹੋ ਸਕਦਾ ਹੈ? ***(ਹਰਿ ਸਾਜਨੁ ਪੁਰਖੁ ਵਿਸਾਰਿ ਕੈ ਲਗੀ ਮਾਇਆ ਧੋਹ)*** ਮਾਇਆ ਦੇ ਪਿਆਰ ਵਿਚ ਉਹ ਇਹ ਸਚਾਈ ਭੁੱਲ ਜਾਂਦੇ ਹਨ ਕਿ ਨਾ ਪੁੱਤਰ, ਨਾ ਇਸਤ੍ਰੀ, ਨਾ ਧਨ, ਕੋਈ ਭੀ ਮਨੁੱਖ ਦੇ ਨਾਲ ਨਹੀਂ ਨਿਭਦਾ, ਇਕ ਅਬਿਨਾਸ਼ੀ ਪ੍ਰਮਾਤਮਾ ਹੀ ਨਾਲ ਨਿਭਣ ਵਾਲਾ ਅਸਲ ਸਾਥੀ ਹੈ ਜਿਸ ਨੇ ਸਹਿਜ ਸੁਖ ਸ਼ਾਂਤੀ ਬਖਸ਼ਿਸ਼ ਕਰਨੀ ਹੈ ਅਤੇ ਜਿਸ ਦੇ ਮਿਲਾਪ ਤੋਂ ਜੀਵਨ-ਮਨੋਰਥ ਦੀ ਸਿੱਧੀ ਹੋਣੀ ਹੈ ***(ਪੁਤ੍ਰ ਕਲਤ੍ਰ ਨ ਸੰਗਿ ਧਨਾ ਹਰਿ ਅਵਿਨਾਸੀ ਓਹੁ)***

ਇਸ ਸਬੰਧ ਵਿਚ ਗੁਰੂ ਮਹਾਰਾਜ ਜੀ ਦਾ ਫੁਰਮਾਨ ਹੈ-

*ਮਾਤ ਪਿਤਾ ਬਨਿਤਾ ਸੁਤ ਬੰਧਪ*
*ਇਸਟ ਮੀਤ ਅਰੁ ਭਾਈ॥*
*ਪੂਰਬ ਜਨਮ ਕੇ ਮਿਲੇ ਸੰਜੋਗੀ*
*ਅੰਤਹਿ ਕੋ ਨ ਸਹਾਈ॥ ਅੰਗ - 700*

ਇਸ ਸਚਾਈ ਦੇ ਬਾਵਜੂਦ ਸਾਰੀ ਲੋਕਾਈ ਨਾਸ਼ਵੰਦ ਸੰਸਾਰਕ ਧੰਦਿਆਂ ਦੇ ਮੋਹ ਵਿਚ, ਉਲਝ ਉਲਝ ਕੇ ਆਪਾ ਬਰਬਾਦ ਕਰ ਰਹੀ ਹੈ, ਆਤਮਿਕ ਮੌਤ ਮਰ ਰਹੀ ਹੈ, ਦੁਖ ਸਹੇੜ ਰਹੀ ਹੈ। ***(ਪਲਚਿ ਪਲਚਿ ਸਗਲੀ ਮੁਈ ਝੂਠੈ ਧੰਧੈ ਮੋਹੁ)*** ਅਗਿਆਨਤਾ ਦੇ ਘੁੱਪ ਹਨ੍ਹੇਰੇ ਵਿਚ ਮਨੁੱਖ ਇਹ ਭੁਲੀ ਬੈਠਾ ਹੈ ਕਿ ਕੇਵਲ ਪ੍ਰਭੂ-ਨਾਮ ਹੀ ਨਾਲ ਨਿਭਣ ਵਾਲੀ ਅਮੋਲਕ ਵਸਤੂ ਹੈ, ਨਾਮ ਤੋਂ ਬਿਨਾਂ ਹੋਰ ਸਾਰੀਆਂ ਕਿਰਿਆਵਾਂ, ਰਜੋ, ਤਮੋ, ਸਤੋ ਤਿੰਨਾਂ ਗੁਣਾਂ ਵਿਚ ਕੀਤੇ ਸਾਰੇ ਕਰਮ ਪਹਿਲਾਂ ਹੀ ਖੋਹ ਲਏ ਜਾਂਦੇ ਹਨ, ਜੀਵ ਦੇ ਕਲਿਆਣ ਹਿਤ ਇਨ੍ਹਾਂ ਦਾ ਕੋਈ ਮੁੱਲ ਨਹੀਂ ਪੈਂਦਾ। ***(ਇਕਸੁ ਹਰਿ ਕੇ ਨਾਮ ਬਿਨੁ ਅਗੈ ਲਈਅਹਿ ਖੋਹਿ)***

ਪੰਚਮ ਪਾਤਸ਼ਾਹ ਦਾ ਫੁਰਮਾਨ ਹੈ -

*ਕਰਮ ਧਰਮ ਪਾਖੰਡ ਜੋ ਦੀਸਹਿ*
*ਤਿਨ ਜਮੁ ਜਾਗਾਤੀ ਲੂਟੈ॥ ਅੰਗ - 747*

ਇਹ ਅਟੱਲ ਸਚਾਈ ਹੈ ਕਿ ਪਿਆਰੇ ਪ੍ਰਭੂ ਨੂੰ ਵਿਸਾਰਨ ਨਾਲ, ਭੁੱਲਣ ਨਾਲ ਜੀਵਨ ਵਿਚ ਖੁਆਰੀ ਹੀ ਖੁਆਰੀ ਹੈ ***(ਹਰਿ ਬਿਸਰਤਿ ਸਦਾ ਖੁਆਰੀ)*** ਕਿਉਂਕਿ ਪ੍ਰਮਾਤਮਾ ਤੋਂ ਬਿਨਾਂ ਜਿੰਦ ਦਾ ਕੋਈ ਸੱਚਾ ਸਾਥੀ ਨਹੀਂ ਹੁੰਦਾ, ਨਾ ਹੀ ਹੋ ਸਕਦਾ ਹੈ ***(ਦਯੁ ਵਿਸਾਰਿ ਵਿਗੁਚਣਾ ਪ੍ਰਭ ਬਿਨੁ ਅਵਰੁ ਨ ਕੋਇ)*** ਇਸ ਲਈ ਜਿਹੜੇ ਜੀਵ ਪ੍ਰਭੂ ਪ੍ਰੀਤਮ ਦੀ ਚਰਨੀਂ ਲਗਦੇ ਹਨ ਉਨ੍ਹਾਂ ਦੀ ਲੋਕ ਪ੍ਰਲੋਕ ਵਿਚ ਭਲੀ ਸੋਭਾ ਹੁੰਦੀ ਹੈ। ***(ਪ੍ਰੀਤਮ ਚਰਣੀ ਜੋ ਲਗੇ ਤਿਨ ਕੀ ਨਿਰਮਲ ਸੋਇ)***

ਤਾਂ ਤੇ ਹੇ ਪ੍ਰਭੂ! ਤੇਰੇ ਦਰ ਤੇ ਸੰਨਿਮਰ ਬੇਨਤੀ ਹੈ ਕਿ ਮੈਨੂੰ ਵੀ ਤੇਰਾ ਦਿਲ ਰੱਜਵਾਂ ਪਿਆਰ ਤੇ ਮਿਲਾਪ ਨਸੀਬ ਹੋਵੇ। ***(ਨਾਨਕ ਕੀ ਪ੍ਰਭ ਬੇਨਤੀ ਪ੍ਰਭ ਮਿਲਹੁ ਪਰਾਪਤਿ ਹੋਇ)*** ਵਿਸਾਖ ਦਾ ਮਹੀਨਾ ਸੁਹਾਵਣਾ ਹੈ, ਸੋਹਣਾ ਹੈ, ਖੇੜੇ ਤੇ ਹਰਿਆਵਲ ਵਾਲਾ ਹੈ ਪਰ ਜਿੰਦ ਨੂੰ ਵਿਸਾਖ ਦਾ ਖੁਸ਼ੀਆਂ ਭਰਿਆ ਮਹੀਨਾ ਵੀ ਤਾਂ ਹੀ ਸੋਹਣਾ ਲਗਦਾ ਹੈ ਜੇ ਹਰੀ ਸੰਤ ਪ੍ਰਭੂ ਦਾ ਮਿਲਾਪ ਹੋ ਜਾਵੇ। ***(ਵੈਸਾਖੁ ਸੁਹਾਵਾ ਤਾਂ ਲਗੈ ਜਾ ਸੰਤੁ ਭੇਟੈ ਹਰਿ ਸੋਇ)*** ਤਾਂ ਤੇ ਪ੍ਰਭੂ ਮਿਲਾਪ ਲਈ ਨਾਮ-ਸਿਮਰਨ ਵਿਚ ਜੁੱਟ ਜਾਣਾ ਹੀ ਸਰਵੋਤਮ ਕਿਰਿਆ ਹੈ, ਸੁਖ, ਸਹਿਜ ਸ਼ਾਂਤੀ ਦਾ ਮਾਰਗ ਹੈ। ਇਹੋ ਜੀਵਨ ਮਨੋਰਥ ਹੈ।

(********)

# ਸੰਪਾਦਕੀ

ਵੈਸਾਖ ਮਹੀਨੇ ਦਾ ਇਹ ਮਾਸਿਕ ਰੂਹਾਨੀ ਪਤ੍ਰਿਕਾ ਹਰ ਮਹੀਨੇ ਵਾਂਗੂੰ ਰੂਹਾਨੀਅਤ ਭਰਪੂਰ ਪਿਆਰ ਭਰਿਆ ਸੰਦੇਸ਼ ਲੈ ਕੇ ਆਪ ਜੀ ਤੱਕ ਪਹੁੰਚ ਰਿਹਾ ਹੈ। ਵਿਸਾਖੀ ਦਾ ਦਿਨ ਇਤਿਹਾਸ ਅੰਦਰ ਬਹੁਤ ਹੀ ਮਹੱਤਤਾ ਵਾਲਾ ਦਿਨ ਹੈ। ਇਸ ਦਿਨ ਗੁਰੂ ਪ੍ਰਮੇਸ਼ਰ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਸੰਸਾਰ ਦਾ ਉਧਾਰ ਕਰਨ ਵਾਸਤੇ ਆਪਣੇ ਘਰ ਤੋਂ ਚਾਲੇ ਪਾਏ ਸਨ। ਉਨ੍ਹਾਂ ਦਾ ਪਹਿਲੀ ਉਦਾਸੀ ਤੇ ਜਾਣ ਵਾਲਾ ਦਿਨ ਵਿਸਾਖੀ ਦਾ ਦਿਨ ਸੀ। ਤੀਸਰੇ ਗੁਰੂ ਨਾਨਕ ਧੰਨ ਗੁਰੂ ਅਮਰਦਾਸ ਜੀ ਮਹਾਰਾਜ ਨੇ ਗੋਇੰਦਵਾਲ ਸਾਹਿਬ ਦੁਖੀ ਰੋਗੀ ਦੁਨੀਆਂ ਦੇ ਦੁੱਖ ਰੋਗ ਦੂਰ ਕਰਨ ਵਾਸਤੇ ਅਤੇ ਛੂਤ-ਛਾਤ ਦੀ ਬਿਮਾਰੀ ਨਿਵਾਰਨ ਹਿੱਤ ਸਭ ਦੇ ਇੱਕ ਥਾਉਂ ਉਪਰ ਇਸ਼ਨਾਨ ਕਰਨ ਵਾਸਤੇ ਬਾਉਲੀ ਸਾਹਿਬ ਲਗਵਾਈ ਸੀ। ਬਾਉਲੀ ਸਾਹਿਬ ਪਵਿੱਤਰ ਖੂਹ ਦਾ ਕੜ੍ਹ ਜੋ ਕਿ ਬਹੁਤ ਹੀ ਪਥਰੀਲਾ ਸਖਤ ਸੀ, ਵਿਸਾਖੀ ਦੇ ਦਿਨ ਹੀ ਟੁੱਟਿਆ ਸੀ। ਇਸ ਦਿਨ ਦਾ ਸਬੰਧ ਪਵਿੱਤਰ ਅੰਮ੍ਰਿਤ ਸਰੋਵਰ ਅੰਮ੍ਰਿਤਸਰ ਸਾਹਿਬ ਨਾਲ ਵੀ ਹੈ। ਇੱਕ ਬੀਬੀ ਰਜਨੀ ਜਿਸ ਦਾ ਵਿਆਹ ਇੱਕ ਪਿੰਗਲੇ ਨਾਲ ਕਰ ਦਿੱਤਾ ਗਿਆ ਸੀ ਉਹ ਉਸ ਨੂੰ ਅੰਮ੍ਰਿਤਸਰ ਦਰਬਾਰ ਸਾਹਿਬ ਲੈ ਕੇ ਆਈ ਸੀ ਜਿਥੇ ਕਿ ਦੁਖਭੰਜਨੀ ਬੇਰੀ ਸਾਹਿਬ ਸਸ਼ੋਭਿਤ ਹੈ, ਉਸ ਹੇਠਾਂ ਉਸ ਪਿੰਗਲੇ ਦੇ ਇਸ਼ਨਾਨ ਕਰਨ ਨਾਲ ਸਰੀਰਕ ਰੋਗ ਦੂਰ ਹੋਇਆ ਸੀ, ਉਸ ਦਿਨ ਵੀ ਵਿਸਾਖੀ ਦਾ ਪਵਿੱਤਰ ਦਿਹਾੜਾ ਸੀ। ਇਸ ਦਿਨ ਹੀ ਧੰਨ ਗੁਰੂ ਹਰਿਕ੍ਰਿਸ਼ਨ ਜੀ ਮਹਾਰਾਜ ਨੇ ਬਚਨ ਕੀਤਾ ਸੀ ਕਿ ਸਿੱਖੀ ਸੰਭਾਲਣ ਵਾਲੇ ਬਾਬਾ ਜੀ, ਜਿਨ੍ਹਾਂ ਨੇ ਗੁਰਤਾ ਗੱਦੀ ਉਪਰ ਸਸ਼ੋਭਿਤ ਹੋਣਾ ਹੈ, ਉਹ ਬਕਾਲਾ ਵਿਖੇ ਰਹਿੰਦੇ ਹਨ। ਵਿਸਾਖ ਅਪ੍ਰੈਲ ੧੬੯੯ ਈਸਵੀ ਨੂੰ ਧੰਨ-ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਖੰਡੇ ਬਾਟੇ ਦਾ ਅੰਮ੍ਰਿਤ ਛਕਾਉਣ ਦੀ ਮਹਾਨ ਪਰੰਪਰਾ ਨੂੰ ਕਾਇਮ ਕੀਤਾ ਸੀ।

ਇਸ ਵਿਸਾਖੀ ਦਾ ਸਬੰਧ ਅਨੇਕਾਂ ਹੀ ਘਟਨਾਵਾਂ ਨਾਲ ਸਬੰਧਿਤ ਹੈ। ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਚੈਰੀਟੇਬਲ ਟਰੱਸਟ ਰਤਵਾੜਾ ਸਾਹਿਬ ਦੇ ਬਾਨੀ ਮਹਾਂਪੁਰਸ਼ਾਂ ਨੇ ੧੪ ਸਾਲ ਪਹਿਲਾਂ ਵਿਸਾਖੀ ੧੯੯੫ ਈਸਵੀ ਨੂੰ ਪਰਮ ਪੂਜਯ ਸਤਿਕਾਰਯੋਗ ਬੀ.ਜੀ ਦੇ ਹਸਤ ਕਮਲਾਂ ਤੋਂ ਰੂਹਾਨੀ ਮਾਸਿਕ ਪਤ੍ਰਿੱਕਾ ਆਤਮ ਮਾਰਗ ਦੀ ਸ਼ੁਰੂਆਤ ਕਰਵਾਈ ਸੀ। ਸਰਬ ਸਾਂਝੇ ਗੁਰਬਾਣੀ ਸਿਧਾਂਤ ਨੂੰ ਪ੍ਰਚਾਰਨ ਵਾਸਤੇ ਬਹੁਤ ਹੀ ਪਰਉਪਕਾਰ ਦਾ ਉਪਰਾਲਾ ਸ਼ੁਰੂ ਕੀਤਾ ਗਿਆ ਹੈ। ਗੁਰਮਤਿ ਸਾਹਿਤ ਅੰਦਰ ਆਤਮ ਮਾਰਗ ਰਾਹੀਂ ਇਨਕਲਾਬ ਆਇਆ ਹੈ। ਇਸ ਰੂਹਾਨੀ ਮੈਗਜ਼ੀਨ ਨੂੰ ਸਾਰੇ ਹੀ ਮਜ਼ਹਬਾਂ ਦੇ ਨਾਮ ਜਪਣ ਵਾਲੇ ਜਗਿਆਸੂਆਂ ਦਾ ਪਿਆਰ ਸਤਿਕਾਰ ਪ੍ਰਾਪਤ ਹੋ ਰਿਹਾ ਹੈ।

ਹਰ ਪੂਰਨਮਾਸ਼ੀ ਦੇ ਪਵਿੱਤਰ ਦਿਹਾੜੇ ਉੱਪਰ ਰੈਣ ਸਬਾਈ ਕੀਰਤਨ ਰਤਵਾੜਾ ਸਾਹਿਬ ਵਿਖੇ ਹੁੰਦੇ ਹਨ। ਅੰਮ੍ਰਿਤ ਸੰਚਾਰ ਵੀ ਪੂਰਨਮਾਸ਼ੀ ਦੀ ਰਾਤ ਨੂੰ ਹੀ ਹੁੰਦੇ ਹਨ। ਅੱਜ ਦੇ ਮਾਨੁਖ ਨੂੰ ਅਨੇਕਾਂ ਹੀ ਦੁੱਖਾਂ ਰੋਗਾਂ ਨੇ ਘੇਰਿਆ ਹੋਇਆ ਹੈ। ਸਰੀਰਕ ਰੋਗਾਂ ਦੇ ਨਿਵਾਰਨ ਹਿਤ ਸਰਬ ਰੋਗ ਕਾ ਅਉਖਧ ਨਾਮ ਅਨੁਸਾਰ ਗੁਰਦੁਆਰਾ ਈਸ਼ਰ ਪ੍ਰਕਾਸ਼ ਰਤਵਾੜਾ ਸਾਹਿਬ ਦੀ ਪਵਿੱਤਰ ਪਾਵਨ ਮਹਾਨ ਕਰਮ ਭੂਮੀ ਉਪਰ ਹਰ ਹੀਲਾ ਵਸੀਲਾ ਅਪਣਾਇਆ ਜਾ ਰਿਹਾ ਹੈ। ਗੁਰਮੰਤ੍ਰ ਦਾ ਅਭਿਆਸ ਕਰਾਇਆ ਜਾਂਦਾ ਹੈ। ਚੌਗਿਰਦੇ ਵਾਤਾਵਰਣ ਦੀ ਪਵਿੱਤਰ ਭੂਮੀ ਉਪਰ ਵੰਨ-ਸੁਵੰਨੇ ਫੁੱਲ, ਫਲਾਂ ਵਾਲੇ ਦਰਖਤ ਆਯੁਰਵੈਦਿਕ ਜੜ੍ਹੀਆਂ-ਬੂਟੀਆਂ, ਹਰਬਲ ਗਾਰਡਨ ਅਤੇ ਪਿੱਪਲ, ਬਰੋਟੇ, ਨਿੰਮ ਦੀਆਂ ਤਰੇਬੇਣੀਆਂ ਲਾਈਆਂ ਜਾ ਰਹੀਆਂ ਹਨ। ਪੂਰਨਮਾਸ਼ੀ ਦੀ ਰਾਤ ਨੂੰ ਹੀ ਚੰਦਰਮਾ ਦੀਆ ਰਿਸ਼ਮਾਂ ਕਿਰਨਾਂ ਅੰਦਰ ਆਯੁਰਵੈਦਿਕ ਜੜ੍ਹੀਆਂ ਬੂਟੀਆਂ ਨਾਲ ਭਰਪੂਰ ਖੀਰ ਤਿਆਰ ਕੀਤੀ ਜਾਂਦੀ ਹੈ ਜੋ ਕਿ ਭਿਆਨਕ ਰੋਗਾਂ ਤੋਂ ਬਚਾਉਂਦੀ ਹੈ। ਰੈਣ ਸਬਾਈ ਕੀਰਤਨ ਉਪਰੰਤ ਬ੍ਰਹਮ ਮਹੂਰਤ ਵਿੱਚ ਇਹ ਆਯੁਰਵੈਦਿਕ ਖੀਰ ਦਾ ਦਰਗਾਹੀ ਪ੍ਰਸ਼ਾਦ ਸੰਗਤਾਂ ਛਕ ਕੇ ਆਪੋ-ਆਪਣੇ ਘਰਾਂ ਨੂੰ ਚਾਲੇ ਪਾਉਂਦੀਆ ਹਨ। ਵੈਦ ਡਾਕਟਰ ਵਲੋਂ ਰੋਗੀਆਂ ਦੇ ਇਲਾਜ ਹਿਤ ਫਰੀ ਮੁਫਤ ਦਵਾਈਆਂ ਦਾ ਵਿਤਰਣ ਕੀਤਾ ਜਾਂਦਾ ਹੈ। ਰੁੱਤ ਤਬਦੀਲੀ ਅਨੁਸਾਰ ਜੜ੍ਹੀਆਂ-ਬੂਟੀਆਂ ਦੇ ਸਤ ਰਸ ਵੀ ਸੰਗਤਾਂ ਨੂੰ ਪਿਲਾਏ ਜਾਂਦੇ ਹਨ। ਇਸ ਮੈਗਜ਼ੀਨ ਵਿੱਚ ਵੀ ਦੋ ਲੇਖ ਸਿਹਤ ਗਿਆਨ ਉਪਰ ਅਧਾਰਿਤ ਹਨ। ਗੁਰਦੁਆਰਾ ਈਸ਼ਰ ਪ੍ਰਕਾਸ਼ ਰਤਵਾੜਾ ਸਾਹਿਬ ਵਿਖੇ ਪਵਿੱਤਰ ਸਰੋਵਰ ਜੋ ਕਿ ਅਤਿ ਆਧੁਨਿਕ ਤਰੀਕੇ ਨਾਲ ਸੰਗਤਾਂ ਨੇ ਕਾਰ-ਸੇਵਾ ਰਾਹੀ ਬਣਾਇਆ ਹੈ ਉਸ ਅੰਦਰ ਵੀ ਸੰਗਤਾਂ ਇਸ਼ਨਾਨ ਕਰਦੀਆਂ ਹਨ। ਵਿਸਾਖੀ ਦੇ ਪਵਿੱਤਰ ਦਿਹਾੜੇ ਤੇ ਮਹਾਂਪੁਰਸ਼ਾਂ ਦੇ ਜੀਵਨ ਸਾਥੀ ਪਰਮ ਪੂਜਯ ਸਤਿਕਾਰਯੋਗ ਬੀ.ਜੀ. ਵਲੋਂ ਮਿਊਜ਼ੀਅਮ ਦੀ ਕਾਰ-ਸੇਵਾ ਦਾ ਉਦਘਾਟਨ ਆਪਣੇ ਕਰ-ਕਮਲਾਂ ਨਾਲ ਕੀਤਾ ਜਾ ਰਿਹਾ ਹੈ। ਇਸ ਮਿਊਜ਼ੀਅਮ ਵਿੱਚ ਮਹਾਂਪੁਰਸ਼ਾਂ ਨਾਲ ਸਬੰਧਿਤ ਜੀਵਨ ਉਤਸ਼ਾਹ ਬਖਸ਼ਿਸ਼ ਕਰਨ ਵਾਲੀਆਂ ਪੁਸਤਕਾਂ ਅਤੇ ਹੋਰ ਪੁਰਾਤਨ ਵਸਤੂਆਂ ਨੂੰ ਸੰਭਾਲਿਆ ਜਾਵੇਗਾ। ਗੁਰਦੁਆਰਾ ਸਾਹਿਬ ਦੇ ਕੰਪਲੈਕਸ ਅੰਦਰ ਸਕੂਲ, ਕਾਲਜ ਬਹੁਤ ਹੀ ਸਫਲਤਾਪੂਰਵਕ ਰੂਹਾਨੀ ਵਾਤਾਵਰਣ ਅੰਦਰ ਸਿੱਖਿਆ ਪ੍ਰਦਾਨ ਕਰਾ ਰਹੇ ਹਨ। ਵਿਦਿਅਕ ਅਦਾਰਿਆਂ ਅੰਦਰ ਅੰਤਰ-ਰਾਸ਼ਟਰੀ ਪੱਧਰ ਦੀ ਦੁਨਿਆਵੀ ਪੜ੍ਹਾਈ ਨਾਲ ਜੀਵਨ ਜਾਂਚ ਵੀ ਸਿਖਾਈ ਜਾ ਰਹੀ ਹੈ। ਪੁਰਾਤਨ ਘੋੜ ਸਵਾਰੀ ਦੀ ਪਰੰਪਰਾ ਨੂੰ ਕਾਇਮ ਰੱਖਣ ਵਾਸਤੇ ਘੋੜ ਸਵਾਰੀ ਦੀ ਸਕੂਲਾਂ ਵਿੱਚ ਬੱਚਿਆਂ ਨੂੰ ਸਿਖਲਾਈ ਦਿੱਤੀ ਜਾਂਦੀ ਹੈ।

ਇਹ ਮਾਸਿਕ ਪਤ੍ਰਿੱਕਾ ਨਿਰੋਲ ਰੂਹਾਨੀਅਤ ਉਪਰ ਅਧਾਰਿਤ ਹੈ। ਇਸ ਅੰਦਰ ਪ੍ਰਕਾਸ਼ਿਤ ਹਰ ਅੱਖਰ ਨੂੰ ਗੁਰਬਾਣੀ ਕਸਵੱਟੀ ਉਪਰ ਪਰਖ ਕੇ ਹੀ ਪ੍ਰਕਾਸ਼ਿਤ ਕੀਤਾ ਜਾਂਦਾ ਹੈ। ਸਮੇਂ-ਸਮੇਂ ਜਗਿਆਸੂ ਪਾਠਕਾਂ ਦੇ ਸੁਝਾਅ ਵੀ ਆਤਮ-ਮਾਰਗ ਅਦਾਰੇ ਨੂੰ ਮਿਲਦੇ ਰਹਿੰਦੇ ਹਨ ਜਿਨ੍ਹਾਂ ਦੀ ਪੂਰੀ ਕਦਰ ਕਰਕੇ ਅਮਲ ਵਿੱਚ ਲਿਆਉਣ ਦਾ ਪੂਰਾ ਯਤਨ ਕੀਤਾ ਜਾ ਰਿਹਾ ਹੈ। ਸੰਗਤਾਂ ਦੇ ਨਿਰੰਤਰ ਤਨ-ਮਨ-ਧਨ ਕਰਕੇ ਕੇ ਮਿਲ ਰਹੇ ਸਹਿਯੋਗ ਕਾਰਨ ਹੀ ਇਸ ਰੂਹਾਨੀ ਸੰਸਥਾ ਵਲੋਂ ਚਲਾਏ ਜਾ ਰਹੇ ਸਾਰੇ ਹੀ ਪਰਉਪਕਾਰੀ ਕਾਰਜ ਸਫਲਤਾਪੂਰਵਕ ਚਲ ਰਹੇ ਹਨ। ਸਾਨੂੰ ਆਤਮ-ਮਾਰਗ ਅਦਾਰੇ ਨੂੰ ਪੂਰੀ ਆਸ ਦੇ ਨਾਲ ਪੂਰਾ ਵਿਸ਼ਵਾਸ਼ ਹੈ ਕਿ ਸੰਗਤਾਂ ਆਪਣਾ ਤਨ-ਮਨ-ਧਨ ਦੇ ਨਾਲ ਯੋਗਦਾਨ ਪਾਉਂਦੀਆਂ ਰਹਿਣਗੀਆਂ। ਸਮੇਂ-ਸਮੈਂ ਹੋ ਰਹੇ ਸਤਿਸੰਗ ਸਮਾਗਮਾਂ ਅੰਦਰ ਗੁਰ-ਸ਼ਬਦ ਲੰਗਰ ਦੀ ਸੇਵਾ ਵਿੱਚ ਸੰਗਤਾਂ ਦਾ ਪੂਰਾ ਸਹਿਯੋਗ ਮਿਲਣ ਕਾਰਣ ਹੀ ਆਤਮ-ਮਾਰਗ ਦੀ ਮੈਂਬਰਸ਼ਿਪ ਅੱਧੀ ਹੀ ਕੀਮਤ ਭੇਟਾ ਉਪਰ ਕੀਤੀ ਜਾਂਦੀ ਹੈ। ਸਾਰੇ ਹੀ ਪਾਠਕਾਂ ਤੋਂ ਪੂਰੀ ਉਮੀਦ ਹੈ ਕਿ ਇਸ ਪਿਆਰੀ ਪਤ੍ਰਿੱਕਾ ਨੂੰ ਆਪ ਪੜ੍ਹਨ, ਉਪਰੰਤ ਹੋਰਨਾਂ ਨੂੰ ਪੜ੍ਹਨ ਵਾਸਤੇ ਦਿੱਤੀ ਜਾਵੇ ਤਾਂ ਜੋ ਵੱਧ ਤੋਂ ਵੱਧ ਪ੍ਰੇਮੀ ਰੂਹਾਨੀਅਤ ਦੀ ਸੋਝੀ-ਸੂਝ-ਬੂਝ ਪ੍ਰਾਪਤ ਕਰ ਸਕਣ ਜੀ।

# ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ

## (ਅੰਮ੍ਰਿਤ ਵੇਲੇ ਆਸਾ ਜੀ ਦੀ ਵਾਰ ਦੀ ਸਮਾਪਤੀ ਉਪਰੰਤ ਕੀਤੇ ਬਚਨ)

***ਸੰਤ ਵਰਿਆਮ ਸਿੰਘ ਜੀ***
***ਬਾਨੀ ਵਿ. ਗੁ. ਰੂ. ਮਿਸ਼ਨ***

*ਬਿਲਾਵਲੁ ਮਹਲਾ ੪ ॥*
*ਆਵਹੁ ਸੰਤ ਮਿਲਹੁ ਮੇਰੇ ਭਾਈ*
*ਮਿਲਿ ਹਰਿ ਹਰਿ ਕਥਾ ਕਰਹੁ ॥*
*ਹਰਿ ਹਰਿ ਨਾਮੁ ਬੋਹਿਥੁ ਹੈ*
*ਕਲਜੁਗਿ ਖੇਵਟੁ ਗੁਰ ਸਬਦਿ ਤਰਹੁ ॥੧॥*
*ਮੇਰੇ ਮਨ ਹਰਿ ਗੁਣ ਹਰਿ ਉਚਰਹੁ ॥*
*ਮਸਤਕਿ ਲਿਖਤ ਲਿਖੇ ਗੁਨ ਗਾਏ*
*ਮਿਲਿ ਸੰਗਤਿ ਪਾਰਿ ਪਰਹੁ ॥੧॥ ਰਹਾਉ ॥*
*ਕਾਇਆ ਨਗਰ ਮਹਿ ਰਾਮ ਰਸੁ ਊਤਮੁ*
*ਕਿਉ ਪਾਈਐ ਉਪਦੇਸੁ ਜਨ ਕਰਹੁ ॥*
*ਸਤਿਗੁਰੁ ਸੇਵਿ ਸਫਲ ਹਰਿ ਦਰਸਨੁ*
*ਮਿਲਿ ਅੰਮ੍ਰਿਤੁ ਹਰਿ ਰਸੁ ਪੀਅਹੁ ॥੨॥*
*ਹਰਿ ਹਰਿ ਨਾਮੁ ਅੰਮ੍ਰਿਤੁ ਹਰਿ ਮੀਠਾ*
*ਹਰਿ ਸੰਤਹੁ ਚਾਖਿ ਦਿਖਹੁ ॥*
*ਗੁਰਮਤਿ ਹਰਿ ਰਸੁ ਮੀਠਾ ਲਾਗਾ*
*ਤਿਨ ਬਿਸਰੇ ਸਭਿ ਬਿਖ ਰਸਹੁ ॥੩॥*
*ਰਾਮ ਨਾਮੁ ਰਸੁ ਰਾਮ ਰਸਾਇਣੁ*
*ਹਰਿ ਸੇਵਹੁ ਸੰਤ ਜਨਹੁ ॥*
*ਚਾਰਿ ਪਦਾਰਥ ਚਾਰੇ ਪਾਏ*
*ਗੁਰਮਤਿ ਨਾਨਕ ਹਰਿ ਭਜਹੁ ॥੪॥੪॥*
***ਅੰਗ - ੮੦੦***

ਸਾਧਸੰਗਤ ਜੀ!

ਵਾਹਿਗੁਰੂ ਜੀ ਕਾ ਖਾਲਸਾ,
ਵਾਹਿਗੁਰੂ ਜੀ ਕੀ ਫਤਹਿ।

ਗੁਰੂ ਮਹਾਰਾਜ ਜੀ ਦੀ ਬਖਸ਼ਿਸ਼ ਹੈ ਕਿ ਸੰਗਤ ਦੇ ਰੂਪ ਵਿੱਚ ਇਕੱਠੇ ਹੋ ਕੇ ਹਰੀ ਦਾ ਜਸ, ਹਰੀ ਦੇ ਗੁਣਾਂ ਦੀ ਵੀਚਾਰ ਸਰਵਣ ਕਰਦੇ ਹਾਂ। ਮਹਾਰਾਜ ਜੀ ਨੇ ਹੁਕਮਨਾਮਾ ਬਖਸ਼ਿਆ ਹੈ, ਇਸ ਨੂੰ ਵੀਚਾਰਨ ਦੀ ਲੋੜ ਹੈ। ਵੱਡਾ ਹੁਕਮਨਾਮਾ ਹੁੰਦਾ ਹੈ, ਬਹੁਤ ਸਾਰੇ ਪਹਿਲੂ ਹੁੰਦੇ ਨੇ ਇਸ ਦੇ ਵਿੱਚ, ਬਹੁਤ ਵੀਚਾਰ ਫੈਲੀ ਹੋਈ ਹੋਇਆ ਕਰਦੀ ਹੈ।

ਸੋ ਮਹਾਰਾਜ ਜੀ ਫੁਰਮਾਨ ਕਰਦੇ ਨੇ ਕਿ ਹੇ ਸੰਤ ਜਨੋ! ਇਕੱਠੇ ਹੋ ਕੇ ਤੁਸੀਂ ਪ੍ਰਮੇਸ਼ਰ ਦੇ ਗੁਣਾਂ ਨੂੰ ਵਿਚਾਰੋ। ਇਸ ਸੰਸਾਰ ਦੇ ਅੰਦਰ ਜੋ ਜਹਾਜ਼ ਹੈ ਪਾਰ ਲਾਉਣ ਵਾਲਾ, ਉਹ ਪ੍ਰਮੇਸਰ ਦਾ ਨਾਮ ਹੈ ਤੇ ਜੋ ਖੇਵਟ (ਮਲਾਹ) ਹੈ ਉਹ ਸ਼ਬਦ ਹੈ ਗੁਰੂ ਦਾ, ਜਿਸ ਨੇ ਇਸ ਜਹਾਜ਼ ਨੂੰ ਚਲਾ ਕੇ ਪ੍ਰਮੇਸ਼ਰ ਦੇ ਦਰ ਤੇ ਪਹੁੰਚਾਉਣਾ ਹੈ। ਵਿਚਾਲੇ ਜ਼ਿਕਰ ਆਇਆ ਹੈ ਕਿ ਇਸ ਕਾਇਆ ਦੇ ਨਗਰ ਦੇ ਅੰਦਰ ਪ੍ਰਮੇਸ਼ਰ ਵਸਦਾ ਹੈ, ਅੰਦਰ ਰਹਿੰਦਾ ਹੈ ਤੇ ਉਸ ਦਾ ਜੋ ਰਸ ਹੈ, ਰਾਮ ਦੇ ਨਾਮ ਦਾ ਰਸ ਉਹ ਬਹੁਤ ਉਤਮ ਹੈ। ਜੀਵਨ ਦਾ ਮਨੋਰਥ ਹੈ ਕਿ ਉਸ ਉਤਮ ਰਸ ਨੂੰ ਪ੍ਰਾਪਤ ਕਰੋ।

ਜਦੋਂ ਅਸੀਂ ਵੀਚਾਰ ਕਰਦੇ ਹਾਂ ਕਿ ਇਹ ਸੰਸਾਰ ਕੀ ਹੈ? ਇਸ ਦੇ ਵਿੱਚ ਪ੍ਰਮੇਸ਼ਰ ਨੇ ਜੀਵ ਕਿਉਂ ਬਣਾਇਆ? ਉਸ ਜੀਵ ਦਾ ਕੀ ਮੰਤਵ ਹੈ, ਸੰਸਾਰ ਤੇ ਆਉਣ ਦਾ? ਬਹੁਤ ਸਾਰੀਆਂ ਲੰਮੀਆਂ, ਜ਼ਿੰਦਗੀ ਭਰ ਦੀਆਂ ਵੀਚਾਰਾਂ ਕਰਦੇ ਹੋਏ ਅਖੀਰ ਇਸ ਸਿੱਟੇ ਤੇ ਆਉਣਾ ਪੈਂਦਾ ਹੈ ਕਿ ਇਹ ਜੀਵ ਲੰਮੇ ਸਮੇਂ ਤੋਂ ਭਟਕਦਾ ਫਿਰਦਾ ਹੈ। ਇਸ ਨੂੰ ਕੋਈ ਥਾਂ ਨਹੀਂ ਮਿਲਦਾ। ਅਨਾਦੀ ਨਹੀਂ ਹੈ ਕਿ ਇਹ ਆਦਿ ਤੋਂ ਹੀ ਜੀਵ ਹੈ ਲੇਕਿਨ ਇਸ ਦਾ ਨਾਸ਼ ਵੀ ਨਹੀਂ ਹੁੰਦਾ। ਇਹ ਵਾਹਿਗੁਰੂ ਵਿਚ ਲੀਨ ਤਾਂ ਹੋ ਸਕਦਾ ਹੈ, ਆਪਣਾ ਆਪਾ ਗੁਆ ਕੇ ਉਸ ਦਾ ਰੂਪ ਬਣ ਸਕਦਾ ਹੈ ਪਰ ਉਂਞ ਨਾਸ਼ ਨਹੀਂ ਹੁੰਦਾ। ਸਰੀਰ ਨਾਸ਼ਵਾਨ ਹੈ, ਇਹ ਨਾਸ਼ ਹੋ ਜਾਂਦਾ ਹੈ, ਦ੍ਰਿਸ਼ਟਮਾਨ ਸਾਰਾ ਹੀ ਨਾਸ਼ਵਾਨ ਹੈ। ਦੋ ਚੀਜ਼ਾਂ ਦਾ ਬਣਿਆ ਹੋਇਆ ਹੈ ਇਹ, ਜਿਸ ਨੂੰ ਮਨੁੱਖ ਆਖਦੇ ਨੇ। ਇਸ ਤੋਂ ਬਿਨਾਂ ਹੋਰ ਕੋਈ ਵੀ ਜਿਹੜੀ ਚੀਜ਼ ਹੈ ਸੰਸਾਰ ਦੇ ਅੰਦਰ ਜਿਸ ਦੇ ਅੰਦਰ ਜਿੰਦ ਜਾਨ ਹੈ, ਉਹ ਦੋ ਚੀਜ਼ਾਂ ਦੀ ਬਣੀ ਹੋਈ ਹੈ। ਇੱਕ ਤਾਂ ਐਸੀ ਚੀਜ਼ ਹੈ ਇਸ ਦੇ ਅੰਦਰ ਜੋ ਪੈਦਾ ਹੁੰਦੀ ਹੈ, ਅਤਿ ਸੂਖਸ਼ਮ ਜਿਸ ਨੂੰ seed (ਬੀਜ) ਆਖਦੇ ਨੇ। ਉਸ ਬੀਜ ਦੇ ਵਿੱਚ ਬਹੁਤ ਵੱਡੀ ਚੀਜ਼ ਛੁਪੀ ਹੋਈ ਹੁੰਦੀ ਹੈ। ਜਿਸ ਤਰ੍ਹਾਂ ਬੋਹੜ ਦਾ ਬੀਜ ਹੈ ਕਿੰਨਾ ਛੋਟਾ ਹੁੰਦਾ ਹੈ, ਖਸਖਸ ਦੇ ਦਾਣੇ ਨਾਲੋਂ ਵੀ ਛੋਟਾ ਪਰ ਇੱਕ ਬੀਜ ਦੇ ਵਿੱਚ ਬੋਹੜ ਦੇ ਪੂਰੇ ਨਕਸ਼ੇ ਬਣੇ ਪਏ ਨੇ ਕਿ ਕਿੰਨੇ ਟਾਹਣੇ, ਕਿਹੋ ਜਿਹਾ ਹੋਏਗਾ। ਉਸ ਦੇ ਨਾਲ ਦਾ ਹੀ ਜੋ ਦੂਸਰਾ ਬੀਜ ਹੈ ਉਸ ਦੇ ਵਿੱਚ ਹੋਰ ਤਰ੍ਹਾਂ ਦਾ ਨਕਸ਼ਾ ਹੋਏਗਾ। ਉਸੇ ਗੋਲ ਦੇ ਵਿੱਚ ਜੋ ਤੀਸਰਾ, ਚੌਥਾ, ਪੰਜਵਾਂ, ਹਜ਼ਾਰਵਾਂ, ਦੋ ਸੌਵਾਂ ਜੋ ਬੀਜ ਹੈ। ਉਹ ਦੋ ਸੌ ਹੀ ਬਚਿੱਤਰ ਹੋਣਗੇ। ਇੱਕ ਦੇ ਨਾਲ ਕੋਈ ਬੀਜ ਨਹੀਂ ਰਲੇਗਾ। ਬਹੁਤ ਵੱਡੀ ਕੁਦਰਤ ਹੈ ਕਿ ਅਣਡਿੱਠ ਚੀਜ਼ ਦੇ ਅੰਦਰ ਸਭ ਕੁਝ ਭਰਿਆ ਪਿਆ ਹੈ।

ਸੋ ਇੱਕ ਹਿੱਸਾ ਤਾਂ ਉਹ ਹੈ ਜਿਹੜਾ ਪੰਜਾਂ ਤੱਤਾਂ ਤੋਂ ਮਿਲਦਾ ਹੈ। ਉਸ ਦੀ ਸ਼ਕਲ ਬਣਦੀ ਹੈ, ਰੂਪ ਬਣਦਾ ਹੈ, ਉਸ ਦੇ ਵਿੱਚ ਬੋਲੀ ਆਉਂਦੀ ਹੈ, ਅਕਲ ਆਉਂਦੀ ਹੈ, ਮਨ ਬਣਦਾ ਹੈ, ਚਿੱਤ ਬਣਦਾ ਹੈ।

ਦੂਸਰਾ ਹਿੱਸਾ ਉਹ ਹੈ ਜਿਹੜਾ ਮਰਿਆ ਨਹੀਂ ਕਰਦਾ ਪਰ ਆਪਣੇ ਕਰਮਾਂ ਦੇ ਹਿਸਾਬ ਨਾਲ ਤੁਰਦਾ-ਫਿਰਦਾ ਰਹਿੰਦਾ ਹੈ। ਕਦੇ ਉੱਚਾ ਜਾਂਦਾ ਹੈ, ਕਦੇ ਨੀਚਾ ਜਾਂਦਾ ਹੈ। ਸੋ ਇਸ ਸਰੀਰ ਨੂੰ ਛਿਨ-ਭੰਗਰ ਕਿਹਾ ਹੈ, ਜੋ ਥੋੜ੍ਹੀ ਦੇਰ ਵਾਸਤੇ ਹੁੰਦਾ ਹੈ। ਕਿਸੇ

ਨੂੰ ਬਹੁਤ ਸੁੰਦਰ ਮਿਲਿਆ ਹੈ, ਕਿਸੇ ਨੂੰ ਸੋਹਣਾ ਨਹੀਂ ਮਿਲਿਆ, ਕਿਸੇ ਦੇ ਨਕਸ਼ ਬਹੁਤ ਪਿਆਰੇ ਨੇ, ਕਿਸੇ ਦੇ ਖਿੱਚ ਤੋਂ ਹੀਣੇ ਨੇ। ਇਹ ਪੰਜਾਂ ਤੱਤਾਂ ਦਾ ਇੱਕ ਪੁਤਲਾ ਬਣਿਆ ਹੋਇਆ ਹੈ। ਜਿਸ ਨਾਲ ਸਾਡਾ ਸੰਸਾਰ ਨਾਲ ਸਬੰਧ ਪੈਂਦਾ ਹੈ, ਜਿਸ ਦੇ ਨਾਲ ਸਾਡੀ 'ਮੇਰੀ' ਜੁੜਦੀ ਹੈ, ਜਿਸ ਨੂੰ ਅਸੀਂ ਆਪਣਾ ਕਹਿੰਦੇ ਹਾਂ। ਜੇ ਸਾਡੇ ਨੇੜੇ ਰਹੇ ਤਾਂ ਸਾਡਾ ਜੀਅ ਲਗਦਾ ਹੈ, ਜੇ ਚਲਿਆ ਜਾਵੇ ਤਾਂ ਅਸੀਂ ਉਦਾਸ ਹੋ ਜਾਂਦੇ ਹਾਂ, ਦਿਲ ਨਹੀਂ ਲਗਦਾ ਤੇ ਜ਼ਿੰਦਗੀ ਕੱਟਣੀ ਔਖੀ ਹੋ ਜਾਂਦੀ ਹੈ, ਵਾਰ-ਵਾਰ ਉਸ ਦਾ ਖਿਆਲ ਆਉਂਦਾ ਹੈ ਹਾਲਾਂਕਿ ਉਹ ਕਿਤੇ ਨਹੀਂ ਗਿਆ। ਪੰਜ ਤੱਤ ਦਾ ਤਨ ਰਚਿਆ ਸੀ ਇਹ ਪੰਜੇ ਤੱਤ ਆਪਣੇ-ਆਪਣੇ ਤੱਤਾਂ ਵਿੱਚ ਫੇਰ ਜਾ ਕੇ ਲੀਨ ਹੋ ਕੇ ਰੂਪ ਤੋਂ ਹੀਣੇ ਹੋ ਗਏ, ਕੋਈ ਖਾਸ ਰੂਪ ਨਹੀਂ ਰਿਹਾ ਉਨ੍ਹਾਂ ਦਾ, ਹਵਾ-ਹਵਾ ਵਿਚ ਰਲ ਗਈ, ਪਾਣੀ-ਪਾਣੀ ਵਿੱਚ ਰਲ ਗਿਆ, ਅੱਗ-ਅੱਗ ਵਿੱਚ ਰਲ ਗਈ, ਮਿੱਟੀ-ਮਿੱਟੀ 'ਚ ਚਲੀ ਗਈ, ਅਕਾਸ਼-ਅਕਾਸ਼ ਵਿੱਚ ਰਲ ਗਿਆ। ਇਨ੍ਹਾਂ ਦੇ ਜੋੜ ਦੇ ਨਾਲ ਸਰੀਰ ਬਣਿਆ ਉਸ ਦੀ ਕੋਈ ਮਹੱਤਤਾ ਨਹੀਂ ਹੁੰਦੀ। ਮਹੱਤਤਾ ਅਸਲੀ ਚੀਜ਼ ਦੀ ਹੈ ਜਿਸ ਨੂੰ ਅਸੀਂ ਜਾਣਦੇ ਨਹੀਂ। ਇਸ ਸਰੀਰ ਵਿੱਚ ਜੋ ਰਹਿੰਦਾ ਹੈ ਜਿਸ ਨੂੰ ਪੰਛੀ ਵੀ ਕਿਹਾ ਹੈ, ਉਸਨੂੰ ਅਸੀਂ ਜਾਣਦੇ ਨਹੀਂ ਹਾਂ, ਅਸਲੀ ਚੀਜ਼ ਉਹ ਹੈ, ਦੂਸਰਾ ਨਹੀਂ। ਦੂਸਰੇ ਨੂੰ ਤਾਂ ਅਸੀਂ ਉਦੋਂ ਹੀ ਕਹਿ ਦਿੰਦੇ ਹਾਂ ਕਿ -

***ਘਟ ਫੂਟੇ ਕੋਊ ਬਾਤ ਨ ਪੂਛੈ***
***ਕਾਢਹੁ ਕਾਢਹੁ ਹੋਈ ॥ ਅੰਗ - ੪੭੮***

ਕਿ ਬਾਹਰ ਲੈ ਜਾਓ ਛੇਤੀ ਕਰੋ, ਸਸਕਾਰ ਕਰੋ। ਜੇ ਵੀਚਾਰ ਕੇ ਦੇਖਿਆ ਜਾਵੇ ਕਿ ਉਸੇ ਨੂੰ ਅਸੀਂ ਪਿਆਰ ਕਰਦੇ ਹਾਂ। ਉਸ ਦੇ ਵਿੱਚ ਤਾਂ ਹੈ ਕੁਝ ਨਹੀਂ ਇਹ ਤਾਂ ਇੱਕ ਤਰ੍ਹਾਂ ਦੀ ਮੂਰਖਤਾ ਹੋਇਆ ਕਰਦੀ ਹੈ। ਦੁਨੀਆਂ ਦੇ ਅੰਦਰ ਬਾਂਦਰ ਹੈ ਉਸ ਨੂੰ ਇਸ ਚੀਜ਼ ਨਾਲ ਪਿਆਰ ਰਹਿੰਦਾ ਹੈ, ਬੱਚੇ ਨਾਲ। ਬੱਚਾ ਮਰ ਜਾਂਦਾ ਹੈ, ਗਲ ਜਾਂਦਾ ਹੈ, ਸੜ ਜਾਂਦਾ ਹੈ, ਹੱਡੀਆਂ ਦਾ ਢਾਂਚਾ ਰਹਿ ਜਾਂਦਾ ਹੈ। ਬਾਂਦਰੀ ਉਸੇ ਨੂੰ ਲਈਂ ਫਿਰੀ ਜਾਂਦੀ ਹੈ। ਉਸ ਦੇ ਵਿੱਚੋਂ ਕੁਝ ਨਹੀਂ ਨਿਕਲਦਾ ਦੇਖਣ ਵਾਲੇ ਕਹਿੰਦੇ ਨੇ ਕਿ ਇਹ ਤਾਂ ਕੁਝ ਵੀ ਨਹੀਂ ਹੈ। ਸਰੀਰ ਰੱਖੇ ਗਏ ਪੈਰਾਮਿਡ ਦੇ ਵਿੱਚ ਪੰਜ-ਪੰਜ, ਛੇ-ਛੇ ਹਜ਼ਾਰ ਸਾਲ ਤੋਂ ਬਾਅਦ ਕੱਢੇ ਗਏ ਭਾਵੇਂ ਓਵੇਂ-ਜਿਵੇਂ ਪਏ ਸੀ, ਨਕਸ਼ ਵਿੱਚ ਕੋਈ ਫਰਕ ਨਹੀਂ ਸੀ ਪਿਆ ਲੇਕਿਨ ਉਹ ਬੋਲੇ ਨਹੀਂ ਪਰ ਕੈਮਰਿਆਂ ਨੇ ਤਸਵੀਰਾਂ ਖਿੱਚੀਆਂ, ਬੋਲਦਾ ਨਹੀਂ ਹੈ ਨਕਸ਼ ਜ਼ਰੂਰ ਸਾਡੇ ਸਾਹਮਣੇ ਹੈ। ਦੇਖਣਾ ਇਹ ਹੁੰਦਾ ਹੈ ਕਿ ਅਸੀਂ ਪਿਆਰ ਕਿਸ ਚੀਜ਼ ਨੂੰ ਕਰਦੇ ਹਾਂ, ਜੜ੍ਹ ਨੂੰ ਕਰਦੇ ਹਾਂ ਜਾਂ ਅਸਲੀ ਨੂੰ ਕਰਦੇ ਹਾਂ। ਮਹਾਂਪੁਰਸ਼ ਚਲੇ ਜਾਂਦੇ ਨੇ, ਤਸਵੀਰਾਂ ਬਣ ਜਾਂਦੀਆਂ ਨੇ ਉਨ੍ਹਾਂ ਦੀਆਂ, ਬੁੱਤ ਬਣ ਜਾਂਦੇ ਨੇ, ਪੂਜਦੇ ਹਾਂ ਅਸੀਂ ਮੰਦਰਾਂ ਵਿਚ ਰੱਖ ਲੈਂਦੇ ਹਾਂ, ਨਮਸ਼ਕਾਰਾਂ ਕਰਦੇ ਹਾਂ, ਦੇਗਾਂ ਚੜ੍ਹਾਉਂਦੇ ਹਾਂ ਬੜਾ ਕੁਝ ਕਰਦੇ ਹਾਂ ਪਰ ਉਹ ਤਾਂ ਬੋਲਦਾ ਹੀ ਨਹੀਂ ਮੁੜ ਕੇ। ਜੋ ਸੰਸਾਰ 'ਚ ਆਇਆ ਹੈ ਜੋ ਬਣਿਆ ਹੈ ਉਸ ਦਾ ਨਾਸ਼ ਅਵੱਸ਼ ਹੋਣਾ ਹੈ।

ਸੋ ਹੁਣ ਨੇਹੁੰ ਕਿਸ ਚੀਜ਼ ਨਾਲ ਲਾਈਏ। ਹੁਣ ਮਹਾਂਪੁਰਸ਼ ਤਾਂ ਸਮਰੱਥ ਹੁੰਦੇ ਨੇ, ਜੇ ਕਿਸੇ ਦੀ ਸਮਝ 'ਚ ਆ ਜਾਵੇ ਗੱਲ ਫੇਰ ਤਾਂ ਵਿਛੋੜਾ ਮਲੂਮ ਨਹੀਂ ਦਿੰਦਾ, ਨਹੀਂ ਸਰੀਰ ਦਾ ਜੋ ਵਿਛੋੜਾ ਹੈ ਉਹ ਬਹੁਤ ਵੱਡੀ ਚੀਜ਼ ਗਿਣੀ ਜਾਂਦੀ ਹੈ।

***ਸਾਜਨ ਚਲੇ ਪਿਆਰਿਆ ਕਿਉ ਮੇਲਾ ਹੋਈ ॥***
***ਅੰਗ - ੭੨੯***

***ਜਿਸੁ ਪਿਆਰੇ ਸਿਉ ਨੇਹੁ***
***ਤਿਸੁ ਆਗੈ ਮਰਿ ਚਲੀਐ ॥***
***ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ ॥ ੨ ॥ ਅੰਗ - ੮੩***

ਐਨੀ ਕਸ਼ਿਸ਼ ਹੈ ਉਸ ਸਰੀਰ ਦੀ, ਬੋਲਦਾ ਹੈ, ਚਲਦਾ ਹੈ, ਹਲਚਲ ਕਰਦਾ ਹੈ, ਪਿਆਰ ਦਿੰਦਾ ਹੈ, ਪਿਆਰ ਲੈਂਦਾ ਹੈ, ਦੁੱਖ ਸੁਣਦਾ ਹੈ, ਦੁੱਖ ਦੂਰ ਕਰਦਾ ਹੈ, ਗੱਲਾਂ-ਬਾਤਾਂ ਕਰਦਾ ਹੈ। ਸਾਡੇ ਅੰਦਰ ਜੋ ਚੇਤਨ ਤੱਤ ਹੈ ਉਸ ਦੇ ਨਾਲ ਮਿਲਣ ਦਾ ਯਤਨ ਕਰਦਾ ਹੈ, ਲੇਕਿਨ ਜੋ ਬਾਹਰ ਰੂਪ ਅਸੀਂ ਉਸੇ ਵਿਚ ਭੁੱਲ ਜਾਂਦੇ ਹਾਂ, ਉਸ ਦੇ ਜਾਣ ਤੇ ਸਾਨੂੰ ਬੜਾ ਸਦਮਾ ਹੁੰਦਾ ਹੈ ਤੇ ਅਸੀਂ ਚਾਹੁੰਦੇ ਹਾਂ ਕਿ ਉਹ ਫੇਰ ਕਿਸੇ ਤਰੀਕੇ ਦੇ ਨਾਲ ਮਿਲੇ, ਸੁਪਨੇ 'ਚ ਆ ਕੇ ਮਿਲੇ ਲੇਕਿਨ ਕੋਈ ਮਤਲਬ ਨਹੀਂ ਹੋਇਆ ਕਰਦਾ, ਪਹਿਲਾਂ ਵੀ ਕੋਈ ਨਹੀਂ। ਪਹਿਲਾਂ ਇੱਕ ਅਗਿਆਨ ਹੈ, ਅਗਿਆਨ ਦੇ ਹਿਸਾਬ ਨਾਲ ਦ੍ਰਿਸ਼ਟਮਾਨ ਦੇ ਨਾਲ ਅਸੀਂ ਮੋਹ ਪਾਉਂਦੇ ਹਾਂ ਉਹ ਰਿਹਾ ਨਹੀਂ ਕਰਦਾ ਚਲਿਆ ਜਾਇਆ ਕਰਦਾ ਹੈ। ਪਿਆਰੇ ਤਾਂ ਚਲੇ ਗਏ ਹੁਣ ਮੇਲਾ ਹੋਏਗਾ ਜਾਂ ਨਹੀਂ। ਮਹਾਰਾਜ ਜੀ ਕਹਿੰਦੇ ਕਿ ਕੀ ਕਿਹਾ ਜਾਵੇ ਜੀਵ-ਜੰਤ ਐਨੇ ਜ਼ਿਆਦਾ ਨੇ -

***ਜੀਅ ਜੰਤ ਸਭਿ ਖਸਮ ਕੇ ਕਉਣੁ ਕੀਮਤਿ ਪਾਵੈ ॥ ਅੰਗ - ੧੧੯੩***

ਕਿੱਥੇ ਨੂੰ ਚਲੇ ਜਾਂਦੇ ਨੇ, ਕਿਸ ਰੂਪ ਵਿਚ ਜਾਂਦੇ ਨੇ? ਰੂਪ ਤਾਂ ਉਸ ਦਾ ਹੈ ਕੋਈ ਨਹੀਂ ਕਿਉਂਕਿ ਉਹ ਚੇਤਨ ਤੱਤ ਹੈ, ਉਹ ਹੈ ਅਮਰ। ਜਿਹੜਾ ਸਰੀਰ ਵਿੱਚੀਂ ਹੋ ਕੇ ਸਾਡੇ ਨਾਲ ਗੱਲਾਂ ਕਰਦਾ ਸੀ, ਬੋਲਦਾ ਸੀ, ਸਾਨੂੰ ਆਪਣੇ ਕਹਿੰਦਾ ਸੀ, ਕੋਈ ਤੱਤ ਸੀ, ਚੇਤਨਤਾ ਦਾ ਤੱਤ ਸੀ, ਜਿਉਂਦੀ-ਜਾਗਦੀ ਚੀਜ਼, ਉਸ ਦਾ ਨਾਸ਼ ਨਹੀਂ ਹੋਇਆ ਕਰਦਾ। ਉਹ ਪ੍ਰਮੇਸ਼ਰ ਨਾਲ ਤਾਂ ਮਿਲ ਜਾਇਆ ਕਰਦਾ ਹੈ। ਜਦੋਂ ਪ੍ਰਮੇਸ਼ਰ ਨਾਲ ਮਿਲਦਾ ਹੈ ਤਾਂ ਪ੍ਰਮੇਸ਼ਰ ਦਾ ਰੂਪ ਹੋ ਜਾਇਆ ਕਰਦਾ ਹੈ। ਜਦੋਂ ਪ੍ਰਮੇਸ਼ਰ ਨਾਲ ਮਿਲਦਾ ਹੈ ਤਾਂ ਪ੍ਰਮੇਸ਼ਰ ਦਾ ਰੂਪ ਹੋ ਜਾਇਆ ਕਰਦਾ ਹੈ ਵੈਸੇ ਉਸ ਦਾ ਨਾਸ਼ ਨਹੀਂ ਹੁੰਦਾ। ਉਹ ਕਰਮਾਂ ਦਾ ਬੰਨ੍ਹਿਆਂ ਹੋਇਆ ਚੱਕਰ ਵਿੱਚ ਪੈ ਜਾਂਦਾ ਹੈ। ਅਸੀਂ ਵੀ ਕਰਮਾਂ ਦੇ ਬੰਨ੍ਹੇ ਹੋਏ ਆਏ ਹਾਂ ਤੇ ਮੁੜ ਕੇ ਪਤਾ ਨਹੀਂ ਕਿੱਥੇ ਦੇ ਕਿੱਥੇ ਜਾਣਾ ਹੈ; ਕਦੋਂ ਮਿਲਣਾ ਹੈ ਕਰੋੜਾਂ ਸਾਲਾਂ ਬਾਅਦ, ਅਰਬਾਂ ਸਾਲਾਂ ਬਾਅਦ ਉਸ ਮਿਲਣ ਦਾ ਕੋਈ ਫਾਇਦਾ ਹੀ ਨਹੀਂ ਹੈ। ਜੇ ਘਰ ਵਿੱਚ ਹੀ ਆ ਜਾਵੇ ਕੋਈ ਜੀਵ, ਪਤਾ ਨਹੀਂ ਰਹਿੰਦਾ ਕਿ ਓਹੀ ਹੈ ਜਾਂ ਹੋਰ ਹੈ। ਕੋਈ ਪਸ਼ੂ ਬਣ ਕੇ ਆ ਜਾਵੇ। ਜੇ ਪਸ਼ੂ ਨੂੰ ਗਿਆਨ ਹੋਵੇ ਕਿ ਇਹ ਮੈਨੂੰ ਜਾਣਦਾ ਨਹੀਂ ਹੈ, ਮੈਂ ਤਾਂ ਫਲਾਣਾ ਹਾਂ ਇਨ੍ਹਾਂ ਦਾ, ਮੇਰੇ ਨਾਲ ਤਾਂ ਬੜਾ ਪਿਆਰ ਕਰਦੇ ਸੀ ਪਰ ਉਸ ਮਿਲਣ ਦਾ ਕੋਈ ਫਾਇਦਾ ਨਹੀਂ। ਭੂਤ-ਪ੍ਰੇਤ ਬਣ ਜਾਵੇ ਫੇਰ ਅਸੀਂ ਆਪ

ਡਰਨ ਲੱਗ ਜਾਂਦੇ ਹਾਂ ਓਸ ਤੋਂ। ਸੋ ਇਹ ਚੀਜ਼ ਹੈ ਜਿਸ ਦਾ ਹੱਲ ਕੋਈ ਸਮਝ ਨਹੀਂ ਆਉਂਦਾ ਬੰਦੇ ਦੇ, ਸਿਵਾਏ ਮਹਾਂਪੁਰਸ਼ਾਂ ਦੇ ਹੋਰ ਕਿਸੇ ਨੂੰ, ਯਥਾਰਥ ਗਿਆਨ ਨਹੀਂ ਇਸ ਚੀਜ਼ ਦਾ ਹੁੰਦਾ, ਬਾਕੀ ਸੰਸਾਰ ਹਨ੍ਹੇਰੇ ਵਿੱਚ ਖਪਦਾ ਫਿਰਦਾ ਹੈ।

ਸੋ ਮਹਾਰਾਜ ਜੀ ਕਹਿੰਦੇ ਸੱਜਣ ਤਾਂ ਚਲੇ ਗਏ, ਮੇਲਾ ਕਿਵੇਂ ਹੋਵੇ? ਜੇ ਮੇਲਾ ਕਰਨਾ ਹੈ ਤਾਂ ਪਹਿਲਾਂ ਸਾਨੂੰ ਇਹ ਜਾਨਣ ਦੀ ਲੋੜ ਪੈਂਦੀ ਹੈ ਕਿ ਬੰਦਾ ਜਾਂਦਾ ਕਿੱਥੇ ਹੈ? ਇੱਕ ਤਾਂ ਉਹ ਬੰਦੇ ਨੇ ਜਿਨ੍ਹਾਂ ਨੇ ਆ ਕੇ ਸੰਸਾਰ ਦੇ ਅੰਦਰ ਜ਼ਿੰਦਗੀ ਦਾ ਉਦੇਸ਼ ਬਣਾਇਆ ਹੈ - eat drink and be marry for we shall have to die. ਖਾਓ-ਪੀਓ ਤੇ ਐਸ਼ ਕਰੋ, ਕਿਉਂ ਚਲੇ ਜਾਣਾ ਹੈ। ਉਹ ਬੰਦੇ ਜਦੋਂ ਸੰਸਾਰ ਤੋਂ ਜਾਂਦੇ ਨੇ ਕਿਉਂਕਿ ਉਨ੍ਹਾਂ ਨੇ ਆਪਣੇ ਲਈ ਬਹੁਤ ਕੁਝ ਗਲਤ ਕੀਤਾ ਹੁੰਦਾ ਹੈ, ਪ੍ਰਾਪਤੀਆਂ ਲਈ ਇਸ ਕਰਕੇ ਉਨ੍ਹਾਂ ਨੂੰ ਨੀਵੀਆਂ ਥਾਵਾਂ ਤੇ ਜਾਣਾ ਪੈਂਦਾ ਹੈ ਸੁਰਤ ਦੇ ਹਿਸਾਬ ਨਾਲ -

***ਅੰਤਿ ਕਾਲਿ ਜੋ ਮੰਦਰ ਸਿਮਰੈ***
***ਐਸੀ ਚਿੰਤਾ ਮਹਿ ਜੇ ਮਰੈ ॥***
***ਪ੍ਰੇਤ ਜੋਨਿ ਵਲਿ ਵਲਿ ਅਉਤਰੈ ॥***
***ਅੰਗ - ੫੨੬***

ਪ੍ਰੇਤ ਬਣ ਜਾਂਦਾ ਹੈ। ਬਹੁਤ ਸਾਰੇ ਜੂਨਾਂ 'ਚ ਲੰਘ ਜਾਂਦੇ ਨੇ ਤੇ ਮੇਲਾ (ਮਿਲਾਪ) ਨਹੀਂ ਹੁੰਦਾ। ਮੇਲਾ ਤਾਂ ਹੁੰਦਾ ਹੈ ਜੇ ਓਹੋ-ਜਿਹੇ ਹੀ ਕੰਮ ਕਰੇ ਤੇ ਜੇ ਉਹ ਪਸ਼ੂ ਬਣ ਗਿਆ ਤਾਂ ਨਾਲੇ ਆਪ ਵੀ ਪਸ਼ੂ ਬਣ ਜਾਵੇ ਤੇ ਫੇਰ ਉਸ ਮਿਲਣ ਦਾ ਕੋਈ ਮਤਲਬ ਨਹੀਂ ਰਹਿ ਜਾਂਦਾ। ਮਿਲਣ ਦਾ ਮਤਲਬ ਉਸ ਨਾਲ ਹੈ ਜਿਸ ਨੂੰ ਇਹ ਪਤਾ ਹੋਵੇ ਕਿ ਇਹ ਕੌਣ ਹੈ, ਜਿਸਨੂੰ ਆਪਣੇ ਬਾਰੇ ਪਤਾ ਹੋਵੇ ਕਿ ਮੈਂ ਕੌਣ ਹਾਂ। ਸੋ ਮਿਲਣਾ ਮਹਾਂਪੁਰਸ਼ਾਂ ਦਾ ਹੁੰਦਾ ਹੈ ਬਾਕੀ ਸੰਸਾਰ ਤਾਂ ਕਰਮਾਂ ਦਾ ਬੰਨ੍ਹਿਆ ਹੋਇਆ ਗੇੜੇ ਖਾਂਦਾ ਹੈ ਤੁਰਿਆ ਹੀ ਫਿਰਦਾ ਹੈ, ਬੇਅੰਤ ਕਰਮ ਭੋਗਣੇ ਹਨ ਇਸਨੇ ਕਦੇ ਮਨੁੱਖ ਬਣ ਕੇ ਭੋਗਦਾ ਹੈ, ਕਦੇ ਛੋਟੀਆਂ ਜੂਨੀਆਂ 'ਚ ਜਾ ਕੇ ਭੋਗਦਾ ਹੈ, ਕਦੇ ਦੇਵਤਿਆਂ ਦੇ ਵਿੱਚ ਚਲਿਆ ਜਾਂਦਾ ਹੈ, ਕਦੇ ਸਵਰਗ ਲੋਕਾਂ ਵਿੱਚ ਚਲਿਆ ਜਾਂਦਾ ਹੈ ਲੇਕਿਨ ਜਿਹੜੀ ਚੀਜ਼ ਨੂੰ ਅਸੀਂ ਜਾਣਿਆ ਪਛਾਣਿਆ ਹੀ ਨਹੀਂ ਹੈ, ਜਿਸ ਦੇ ਨਕਸ਼ ਹੀ ਨਹੀਂ, ਰੰਗ ਨਹੀਂ, ਰੂਪ ਨਹੀਂ, ਰੇਖ ਨਹੀ, ਭੇਖ ਨਹੀਂ, ਉਸ ਨੂੰ ਅਸੀਂ ਪਛਾਣਾਂਗੇ ਕਿਵੇਂ ਕਿ ਇਹ ਫਲਾਣੀ ਚੀਜ਼ ਹੈ। ਸੋ ਮਹਾਰਾਜ ਜੀ ਕਹਿੰਦੇ -

***ਜੀਅ ਜੰਤ ਸਭਿ ਖਸਮ ਕੇ ਕਉਣੁ ਕੀਮਤਿ ਪਾਵੈ ॥ ਅੰਗ - ੧੧੯੩***

ਇਨ੍ਹਾਂ ਗੱਲਾਂ ਵਿੱਚ ਕੌਣ ਗੱਲਾਂ ਕਰੇ ਪਰ ਮਹਾਂਪੁਰਸ਼ਾਂ ਦੇ ਨਾਲ ਮੇਲ ਹੋ ਸਕਦਾ ਹੈ -

***ਜੇ ਗੁਣ ਹੋਵਹਿ ਗੰਠੜੀਐ ਮੇਲੇਗਾ ਸੋਈ ॥ ੨ ॥ ਅੰਗ - ੭੨੯***

ਜੇ ਓਹੀ ਗੁਣ, ਉਸੇ ਗਿਆਨ ਦਾ ਟੀਚਾ ਅੰਦਰ ਹੈ ਤਾਂ ਮੇਲਾ ਹੋ ਜਾਂਦਾ ਹੈ। ਸੋ ਇਹ ਦੋ ਚੀਜ਼ਾਂ ਦਾ ਬਣਿਆ ਹੋਇਆ ਜੀਵ ਹੈ, ਇੱਕ ਤਾਂ ਉਹ ਹੈ ਜਿਹੜਾ ਦਿਸਦਾ ਹੈ, ਜਿਹੜਾ ਸੋਹਣਾ ਲਗਦਾ ਹੈ, ਪਿਆਰਾ ਲਗਦਾ ਹੈ, ਜਿਸ ਨੂੰ ਅਸੀਂ ਬੁੱਕਲ 'ਚ ਲੈ ਕੇ ਘੁੱਟ ਸਕਦੇ ਹਾਂ, ਪਿਆਰ ਕਰ ਸਕਦੇ ਹਾਂ, ਜਿਸ ਕੋਲ ਅਸੀਂ ਆਪਣਾ ਦੁਖ-ਸੁਖ ਕਰ ਸਕਦੇ ਹਾਂ, ਉਧਰੋਂ ਜਵਾਬ ਆਉਂਦਾ ਹੈ ਪਰ ਉਹ ਸਾਰਾ ਹੀ ਇਕ ਸੁਪਨਾ ਹੈ, ਉਸ ਦੀ ਅਸਲੀਅਤ ਨਹੀਂ ਹੈ। ਅਸਲੀਅਤ ਓਹੀ ਹੈ ਜਿਸ ਦੇ ਆਸਰੇ ਉਹ ਤੁਰਿਆ ਜਾਂਦਾ ਹੈ ਉਹ ਹੈ ਚੇਤਨ ਤੱਤ ਜਾਂ ਜੋਤ ਕਹਿ ਲਓ। ਉਹ 'ਜੋਤ' ਵਿੱਚੋਂ ਨਿਕਲ ਜਾਂਦੀ ਹੈ ਫੇਰ ਉਹ ਸਰੀਰ ਸਾਡੇ ਕੋਲ ਹੁੰਦਾ ਹੈ ਫੇਰ ਸਾਨੂੰ ਪਤਾ ਲਗਦਾ ਹੈ ਕਿ ਇਹ ਤਾਂ ਅਸਲੀ ਉਹ ਸੀ ਜਿਹੜਾ ਇਸ ਦੇ ਵਿੱਚੋਂ ਨਿਕਲ ਗਿਆ। ਇਸੇ ਤਰ੍ਹਾਂ ਅਸੀਂ ਵੀ ਆਪਣੇ-ਆਪ ਨੂੰ ਨਹੀਂ ਸਮਝਦੇ ਕਿ ਅਸੀਂ ਕੀ ਹਾਂ? ਸਾਨੂੰ ਨਹੀਂ ਪਤਾ ਲਗਦਾ।

ਸੋ ਇਸ ਚੀਜ਼ ਨੂੰ ਸਮਝਣ ਵਾਸਤੇ ਇਹ ਮਨੁੱਖਾ ਜਨਮ ਪ੍ਰਾਪਤ ਹੋਇਆ ਹੈ। ਜਿਸ ਨੂੰ ਇਹ ਸਮਝ 'ਚ ਆ ਗਈ ਕਿ ਮੈਂ ਕੌਣ ਹਾਂ - ਇਹ ਪਹਿਲੀ ਪੌੜੀ ਹੈ। ਜੇ ਤਾਂ ਇਹ ਸਮਝ ਗਿਆ ਕਿ ਮੈਂ ਕੌਣ ਹਾਂ। ਸਾਰੀ ਜ਼ਿੰਦਗੀ ਵਿੱਚ ਖੋਜ-ਖੋਜ ਕੇ ਇਹ ਪਤਾ ਕਰ ਲਿਆ ਕਿ ਮੈਂ ਕੌਣ ਹਾਂ, ਉਸ ਨੂੰ ਤਾਂ ਵਾਹਿਗੁਰੂ ਦੀ ਪਛਾਣ ਕਰਨ ਦਾ ਅਧਿਕਾਰ ਮਿਲ ਜਾਂਦਾ ਹੈ; ਦੂਜੇ ਨੂੰ ਅਧਿਕਾਰ ਨਹੀਂ ਹੁੰਦਾ ਕਿਉਂਕਿ ਉਸ ਨੇ ਅਜੇ ਆਪਣੇ-ਆਪ ਨੂੰ ਹੀ ਨਹੀਂ ਸਮਝਿਆ। ਹੁਣ ਇਸ ਕਾਇਆਂ ਦੇ ਅੰਦਰ ਰਾਮ-ਰਸ ਉਤਮ ਮਹਾਰਾਜ ਜੀ ਨੇ ਫੁਰਮਾਨ ਕੀਤਾ ਹੈ ਕਿ ਪ੍ਰਮੇਸ਼ਰ ਇਸ ਕਾਇਆ ਦੇ ਅੰਦਰ ਹੈ - ਇਸ ਤੋਂ ਹਰ ਵੀ ਹੈ ਤੇ ਅੰਦਰ ਵੀ ਹੈ।

***ਸੋ ਅੰਤਰਿ ਸੋ ਬਾਹਰਿ ਅਨੰਤ ॥***
***ਘਟਿ ਘਟਿ ਬਿਆਪਿ ਰਹਿਆ ਭਗਵੰਤ ॥***
***ਅੰਗ - ੨੯੩***

***ਕਾਇਆ ਨਗਰੁ ਨਗਰ ਗੜ ਅੰਦਰਿ ॥***
***ਸਾਚਾ ਵਾਸਾ ਪੁਰਿ ਗਗਨੰਦਰਿ ॥***
***ਅਸਥਿਰੁ ਥਾਨੁ ਸਦਾ ਨਿਰਮਾਇਲੁ***
***ਆਪੇ ਆਪੁ ਉਪਾਇਦਾ ॥***
***ਅੰਦਰਿ ਕੋਟ ਛਜੇ ਹਟਨਾਲੇ ॥***
***ਆਪੇ ਲੇਵੈ ਵਸਤੁ ਸਮਾਲੇ ॥***
***ਬਜਰ ਕਪਾਟ ਜੜੇ ਜੜਿ***
***ਜਾਣੈ ਗੁਰ ਸਬਦੀ ਖੋਲਾਇਦਾ ॥ਅੰਗ -੧੦੩੩***

ਗੁਰੂ ਦੇ ਸ਼ਬਦ ਦੇ ਨਾਲ ਉਹ ਕਪਾਟ ਖੁਲ੍ਹਦੇ ਨੇ ਫੇਰ -

***ਭੀਤਰਿ ਕੋਟ ਗੁਫਾ ਘਰ ਜਾਈ ॥***
***ਨਉ ਘਰ ਥਾਪੇ ਹੁਕਮਿ ਰਜਾਈ ॥***
***ਦਸਵੈ ਪੁਰਖੁ ਅਲੇਖੁ ਅਪਾਰੀ***
***ਆਪੇ ਅਲਖੁ ਲਖਾਇਦਾ ॥ ਅੰਗ - ੧੦੩੩***

ਜਿਸ ਨੂੰ ਅਸੀਂ ਮਿਲਣਾ ਹੈ ਉਹ ਸਾਡੇ ਅੰਦਰ ਹੈ ਇਹ ਮਹਾਰਾਜ ਜੀ ਨੇ ਸਾਨੂੰ ਦੱਸ ਦਿਤਾ ਕਿ ਪਹਿਲਾਂ ਦਰਵਾਜ਼ੇ ਹੀ ਬੰਦ ਨੇ ਉੱਥੇ ਗੁਰੂ ਦੇ ਸ਼ਬਦ ਬਿਨਾਂ ਖੁਲ੍ਹਣੇ ਹੀ ਨਹੀਂ। ਗੁਰੂ ਦੇ ਸ਼ਬਦ ਦੀ ਕਮਾਈ ਅਸੀਂ ਕਰਨੀ ਨਹੀਂ ਹੈ, ਗੱਲਾਂ-ਬਾਤਾਂ ਅਸੀਂ ਬੇਅੰਤ ਕਰਦੇ ਹਾਂ। ਕਥਾ ਵੀ ਕਰਾਂਗੇ, ਗਾਵਾਂਗੇ ਵੀ।

ਜਦੋਂ ਤੱਕ ਅਸੀਂ ਬਾਣੀ ਦੀ ਕਮਾਈ ਕਰਕੇ ਅੰਦਰ ਖੋਜ ਨਹੀਂ ਕਰਦੇ, ਓਨੀ ਦੇਰ ਤੱਕ ਸਾਨੂੰ ਆਪਣੇ ਆਪ ਦੀ ਸੋਝੀ ਨਹੀਂ ਆ ਸਕਦੀ। ਇਹ ਅਸੀਂ ਕਰਦੇ ਨਹੀਂ ਕਿਉਂਕਿ ਸਾਡੀ ਰੁਚੀ ਨਹੀਂ ਹੈ ਇਸ ਪਾਸੇ। ਰੁਚੀ ਸਾਡੀ ਬਾਹਰ ਦ੍ਰਿਸ਼ਟਮਾਨ ਪਸਾਰੇ ਵਿੱਚ ਫਸੀ ਹੋਈ ਹੈ।

ਸੋ ਮਹਾਰਾਜ ਜੀ ਕਹਿੰਦੇ ਜੇ ਇਸ ਉੱਤਮ ਰਸ ਤੱਕ ਵੀ ਪਹੁੰਚ ਜਾਵੇ ਤਾਂ ਉਸ ਦਾ ਜੰਮਣਾ-ਮਰਨਾ ਖਤਮ ਹੋ ਜਾਦਾ ਹੈ ਤੇ ਉਸ ਦਾ ਮੇਲਾ ਹੋ ਜਾਇਆ ਕਰਦਾ ਹੈ। ਮੇਲਾ ਇਸ ਤਰ੍ਹਾਂ ਹੁੰਦਾ ਹੈ ਕਿ ਜੋ ਸਾਰੀ ਚੀਜ਼ ਦਾ ਤੱਤ ਹੈ, ਉਹ ਆਤਮਾ ਹੈ।

***ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ ॥ ਆਤਮ ਪਸਾਰਾ ਕਰਣਹਾਰਾ***
***ਪ੍ਰਭ ਬਿਨਾ ਨਹੀ ਜਾਣੀਐ ॥ ਅੰਗ - ੮੪੬***

ਇੱਕੋ ਆਤਮਾ ਦੇ ਵਿੱਚੋਂ ਸਾਰੀਆਂ ਚੀਜ਼ਾਂ ਪੈਦਾ ਹੋਈਆਂ ਹਨ। ਵਾਹਿਗੁਰੂ ਦੇ ਵਿੱਚੋਂ ਇੱਕ ਬੀਜ ਸਾਕਾਰ ਦਾ ਪੈਦਾ ਹੁੰਦਾ ਹੈ। ਵਾਹਿਗੁਰੂ ਆਪੇ ਸੂਖਮ ਹੈ ਆਪ ਹੀ ਅਸਥੂਲ ਹੈ ਪਰ ਜੋ ਉਹ ਲੀਲ੍ਹਾ ਹੈ ਪਾਰਬ੍ਰਹਮ ਦੀ ਉਸ ਨੂੰ ਕੋਈ ਲਖ ਨਹੀਂ ਸਕਦਾ, ਉਹ ਬੇਅੰਤ ਹੈ। ਉਸ ਨੂੰ ਜਿਹੜਾ ਟੋਲ੍ਹਣ ਜਾਂਦਾ ਹੈ ਉਹ ਉਸਦਾ ਰੂਪ ਹੋ ਕੇ ਉਸ ਦੇ ਵਿੱਚ ਹੀ ਰਹਿ ਜਾਂਦਾ ਹੈ, ਬਾਹਰ ਆ ਕੇ ਦੱਸਣ ਲਈ ਨਹੀਂ ਉਸ ਕੋਲ ਕੁਝ ਬਚਦਾ। ਕਹਿੰਦੇ ਲਖੀ ਨਹੀਂ ਜਾਂਦੀ ਇਹ ਲੀਲ੍ਹਾ ਕਿਉਂਕਿ ਆਪੇ ਸੂਖਮ ਹੈ, ਆਪੇ ਅਸਥੂਲ ਹੈ -

***ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ***
***ਆਪਿ ॥ ਆਪਨ ਕੀਆ ਨਾਨਕਾ ਆਪੇ ਹੀ***
***ਫਿਰਿ ਜਾਪਿ ॥ ਅੰਗ - ੨੯੦***
***ਸੋਧਤ ਸੋਧਤ ਸੋਧਤ ਸੀਝਿਆ ॥***
***ਗੁਰ ਪ੍ਰਸਾਦਿ ਤਤੁ ਸਭੁ ਬੂਝਿਆ ॥***
***ਜਬ ਦੇਖਉ ਤਬ ਸਭੁ ਕਿਛੁ ਮੂਲੁ ॥***
***ਨਾਨਕ ਸੋ ਸੂਖਮੁ ਸੋਈ ਅਸਥੂਲੁ ॥***
***ਅੰਗ - ੨੮੧***

ਉਹ ਪ੍ਰਮੇਸ਼ਰ ਆਪ ਹੀ ਸੂਖਮ ਹੈ ਤੇ ਆਪ ਹੀ ਆਪਣੇ ਆਪ ਨੂੰ ਫੈਲਾ ਲੈਂਦਾ ਹੈ -

***ਪਾਰਬ੍ਰਹਮ ਕੇ ਸਗਲੇ ਠਾਉ ॥***
***ਜਿਤੁ ਜਿਤੁ ਘਰਿ ਰਾਖੈ ਤੈਸਾ ਤਿਨ ਨਾਉ ॥***
***ਅੰਗ - ੨੭੫***

ਜਿਸ-ਜਿਸ ਪ੍ਰਾਕ੍ਰਿਤੀ ਵਿੱਚ ਆਪਣੀ ਜੋਤ ਨੂੰ ਰੱਖਦਾ ਹੈ ਉਸ ਦਾ ਨਾਉਂ ਓਹੀ ਪੈ ਜਾਂਦਾ ਹੈ - ਮਨੁੱਖ ਵਾਲੀ ਜੋਤ ਮਨੁੱਖ ਕਹਾਉਂਦੀ ਹੈ, ਪਸ਼ੂ ਵਾਲੀ ਪਸ਼ੂ ਕਹਾਉਂਦੀ ਹੈ, ਪੰਛੀ ਵਿੱਚ ਜੋਤ ਪੰਛੀ ਕਹਾਉਂਦੀ ਹੈ, ਦਰਖਤ ਵਿੱਚ ਦਰਖਤ ਕਹਾਉਂਦੀ ਹੈ -

***ਆਪੇ ਕਰਨ ਕਰਾਵਨ ਜੋਗੁ ॥***
***ਪ੍ਰਭ ਭਾਵੈ ਸੋਈ ਫੁਨਿ ਹੋਗੁ ॥ ਅੰਗ - ੨੭੫***

ਫੇਰ free will ਜੋ ਵਾਹਿਗੁਰੂ ਦੀ ਹੈ ਉਹ ਜਿਵੇਂ ਭਾਉਂਦਾ ਹੈ ਉਸੇ ਤਰ੍ਹਾਂ ਹੋਈ ਜਾਂਦਾ ਹੈ।

***ਪਸਰਿਓ ਆਪਿ ਹੋਇ ਅਨਤ ਤਰੰਗ ॥***
***ਅੰਗ - ੨੭੫***

ਇੱਥੇ ਕੋਈ ਦੂਸਰੀ ਚੀਜ਼ ਨਹੀਂ ਹੈ, ਆਪ ਹੀ ਪਸਰਿਆ ਹੋਇਆ ਹੈ, ਅਨੇਕਾਂ ਲਹਿਰਾਂ ਵਿੱਚ -

***ਲਖੇ ਨ ਜਾਹਿ ਪਾਰਬ੍ਰਹਮ ਕੇ ਰੰਗ॥***
***ਅੰਗ - ੨੭੫***

ਕਹਿੰਦੇ ਦੱਸਿਆ ਨਹੀਂ ਜਾ ਸਕਦਾ ਕਿਉਂਕਿ ਐਡਾ ਵਿਸਥਾਰ ਹੈ ਕਿ ਵਿਸਥਾਰ ਦਾ ਹੀ ਅੰਤ ਨਹੀਂ ਆਉਂਦਾ, ਜਿੱਥੇ ਜਾ ਕੇ ਰੁਕਾਂਗੇ ਉਸ ਤੋਂ ਅੱਗੇ ਹੋਰ ਹੈ।

ਇੱਕ ਪੁਲਾੜ ਖੋਜੀ ਨੇ ਬੜਾ ਯਤਨ ਕਰਿਆ ਤੇ ਜਿੰਨੀ ਖੋਜ ਕਰੀ ਉਸ ਨੂੰ ਏਕਾ ਲਾ ਕੇ ਅੱਗੇ ਅੱਸੀ ਸਿਫਰ ਲਾ ਦਿੱਤੇ ਕਿ ਐਨੇ ਬ੍ਰਹਿਮੰਡ ਨੇ। ਉਸ ਤੋਂ ਬਾਅਦ ਉਸ ਨੇ ਫੇਰ ਸੋਚਿਆ ਕਿ ਇੱਥੇ ਤਾਂ ਅੰਤ ਨਹੀਂ ਆਇਆ ਉਸ ਨੇ ਅੱਗੇ infinity (ਅਨੰਤ) ਲਿਖ ਦਿੱਤਾ। infinity ਦਾ ਮਤਲਬ ਹੁੰਦਾ ਹੈ ਕਿ ਚਾਹੇ ਕਰੋੜ ਸਾਲ ਏਕੇ ਦੇ ਅੱਗੇ ਸਿਫਰ ਲਾਈ ਜਾਓ ਤਾਂ ਵੀ ਹੱਦ ਖਤਮ ਨਹੀਂ ਹੁੰਦੀ ਜਿੱਥੇ ਰੁਕੋਗੇ ਉਸ ਤੋਂ ਅੱਗੇ ਫੇਰ ਹੈ।

ਮਹਾਰਾਜ ਜੀ ਕਹਿੰਦੇ ਉਸ ਦੇ ਰੰਗ ਲਖੇ ਨਹੀਂ ਜਾਂਦੇ। ਐਡਾ ਪਸਾਰਾ ਪਾਰਬ੍ਰਹਮ ਦਾ ਅਨੇਕਾਂ ਰੂਪਾਂ ਵਿੱਚ, ਅਨੇਕਾਂ ਰੰਗਾਂ ਵਿੱਚ ਫੈਲਿਆ ਹੋਇਆ ਹੈ -

***ਜੈਸੀ ਮਤਿ ਦੇਇ ਤੈਸਾ ਪਰਗਾਸ ॥***
***ਪਾਰਬ੍ਰਹਮੁ ਕਰਤਾ ਅਬਿਨਾਸ ॥ ਅੰਗ - ੨੭੫***

ਜਿਹੋ ਜਿਹੀ ਮੱਤ ਸਰੀਰਾਂ ਵਿੱਚ ਦੇ ਦਿੱਤੀ, ਜਿੰਨੀ ਕੁ ਯੋਗਤਾ ਪਾ ਦਿੱਤੀ, ਜਿਹੋ-ਜਿਹੀ ਦਿਮਾਗ ਦੇ ਅੰਦਰ ਬਣਤਰ ਬਣਾ ਦਿੱਤੀ ਪ੍ਰਮੇਸ਼ਰ ਨੇ ਉਸ ਦੇ ਮੁਤਾਬਿਕ ਓਨੀ ਹੀ ਉਸ ਦੀ ਸੋਚ ਹੈ, ਉਸ ਤੋਂ ਅੱਗੇ ਨਹੀਂ ਉਸ ਦੀ ਸੋਚ।

***ਸਦਾ ਸਦਾ ਸਦਾ ਦਇਆਲ ॥***
***ਸਿਮਰਿ ਸਿਮਰਿ ਨਾਨਕ ਭਏ ਨਿਹਾਲ ॥***
***ਅੰਗ - ੨੭੫***

ਕਹਿੰਦੇ ਉਹ ਜਿਹੜਾ ਚੇਤਨ ਤੱਤ ਹੈ ਉਹ ਕੋਈ ਜੜ੍ਹ ਚੀਜ਼ ਨਹੀਂ ਹੈ ਜਿਵੇਂ ਆਕਸੀਜਨ ਜੜ੍ਹ ਹੈ। ਅਸੀਂ ਜੀਉਂਦੇ ਆਕਸੀਜਨ ਦੇ ਆਸਰੇ ਹਾਂ ਜੇ ਕਾਰਬਨ ਸਾਨੂੰ ਮਿਲ ਜਾਵੇ ਤਾਂ ਅਸੀਂ ਮਰ ਜਾਂਦੇ ਹਾਂ ਲੇਕਿਨ ਅੱਖਾਂ ਨਾਲ ਸਾਨੂੰ ਆਕਸੀਜਨ ਨਹੀਂ ਦਿਸਦੀ, ਸਾਹ ਤੋਂ ਪਤਾ ਲੱਗ ਰਿਹਾ ਹੈ ਕਿ ਅਸੀਂ ਜਿਉਂ ਰਹੇ ਹਾਂ, ਜਿੱਥੇ ਆਕਸੀਜਨ ਘੱਟ ਹੋਏਗੀ ਉੱਥੇ ਦਮ ਚੜ੍ਹਨ ਲੱਗ ਜਾਂਦਾ ਹੈ। ਜੇ ਟੋਏ ਵਿੱਚ ਵੜ ਜਾਓ, ਉੱਥੇ ਕਾਰਬਨ ਹੁੰਦੀ ਹੈ, ਉੱਥੇ ਆਦਮੀ ਮਰ ਜਾਂਦਾ ਹੈ ਲੇਕਿਨ ਉਸ ਆਕਸੀਜਨ ਦਾ ਸਾਡੇ ਨਾਲ ਕੋਈ ਸਬੰਧ ਨਹੀਂ, ਸਾਡੇ ਤੇ ਮਿਹਰਬਾਨੀ ਨਹੀਂ ਹੋ ਰਹੀ ਉਸ ਦੀ, ਉਹ ਤਾਂ ਸਹਿਜ-ਸੁਭਾਅ ਇੱਕ ਚੀਜ਼ ਹੈ ਪ੍ਰਮੇਸ਼ਰ ਦੀ ਲੇਕਿਨ ਜੋ ਪਾਰਬ੍ਰਹਮ ਹੈ, ਉਹ ਚੇਤਨ ਤੱਤ ਹੈ ਜਾਨਣ ਵਾਲਾ, ਬੁੱਝਣ ਵਾਲਾ ਜਿੰਨਾ ਸਾਡੇ ਵਿੱਚ ਪਿਆਰ ਹੈ, ਖਿੱਚ ਹੈ, ਜਿੰਨੇ ਗੁਣ ਨੇ; ਉਹ ਸਾਰੇ ਗੁਣ ਉਸ ਦੇ ਵਿੱਚੋਂ ਸਾਡੇ ਵਿਚ ਪ੍ਰਕਾਸ਼ਿਤ ਹੋ ਰਹੇ ਨੇ। ਉਹ ਜੀਉਂਦੀ-ਜਾਗਦੀ ਚੀਜ਼ ਹੈ -

***ਜੱਤ੍ਰ ਤੱਤ੍ਰ ਦਿਸਾ ਵਿਸਾ ਹੁਇ ਫੈਲਿਓ***

***ਅਨੁਰਾਗ॥ ਜਾਪੁ ਸਾਹਿਬ***

ਸੋ ਇਹ ਜੀਵ ਭਟਕਦਾ-ਭਟਕਦਾ, ਕਿਤੇ ਨਾ ਕਿਤੇ ਇਸ ਦੇ ਕਰਮ ਐਸੇ ਬਣ ਜਾਂਦੇ ਨੇ ਕਿ ਇਸ ਨੂੰ ਸਾਧੂ, ਤੱਤ-ਬੇਤੇ ਮਹਾਂਪੁਰਸ਼ ਦੀ ਸੰਗਤ ਮਿਲ ਜਾਂਦੀ ਹੈ ਕਿਉਂਕਿ ਸਾਧੂ ਦੀ ਪਰਿਭਾਸ਼ਾ ਬੜੀ ਜ਼ਬਰਦਸਤ ਹੈ, ਹੁੰਦਾ ਨਹੀਂ, ਕੋਈ ਲੱਭਦਾ ਨਹੀਂ, ਵਿਰਲਾ ਹੈ ਕੋਈ ਸਾਧੂ, ਐਵੇਂ ਕੱਪੜੇ ਪਾ ਕੇ ਸਾਧੂ ਨਹੀਂ ਹੁੰਦਾ, ਨਾ ਕੋਈ, ਨਾ ਕੋਈ ਡੇਰਿਆਂ ਵਿੱਚ ਬੈਠਾ ਸਾਧੂ ਹੁੰਦਾ ਹੈ। ਇਹ ਤਾਂ ਇੱਕ ਸੁਰਤ ਹੈ ਸਾਧੂ ਦੀ ਜਿਸ ਦੇ ਅੰਦਰੋਂ ਗਿਆਨ ਦਾ ਪੂਰਨ ਤੌਰ ਤੇ ਨਾਸ਼ ਹੋ ਗਿਆ, ਉਹ ਸਾਧੂ ਹੋਇਆ ਕਰਦਾ ਹੈ, ਸਾਧਨਾ-ਸੰਪੰਨ। ਉਸ ਦੀ ਸੰਗਤ ਜਾਵੇ, ਬੜੇ ਹੀ ਪੂਰਬਲੇ ਉੱਤਮ ਭਾਗ ਹੋਣ ਕਿਉਂਕਿ ਭਾਗਾਂ ਬਿਨਾਂ ਨਹੀਂ ਸੰਗਤ ਮਿਲਦੀ -

***ਬਿਨੁ ਭਾਗਾ ਸਤਸੰਗੁ ਨ ਲਭੈ***
***ਬਿਨੁ ਸੰਗਤਿ ਮੈਲੁ ਭਰੀਜੈ ਜੀਉ ॥ਅੰਗ -੯੫***

ਪੂਰਬਲੇ ਭਾਗਾਂ ਬਿਨਾਂ ਸੰਗਤ ਨਹੀਂ ਮਿਲਦੀ ਕਿਉਂਕਿ ਭਾਗ ਉਦੈ ਨਹੀਂ ਹੋਏ ਕੋਲ ਰਹਿੰਦੇ ਹੋਏ ਖਾਲੀ ਰਹਿ ਜਾਂਦੇ ਨੇ, ਵਿਸ਼ਵਾਸ਼ ਨਹੀਂ ਆਉਂਦਾ ਤੇ ਨਾ ਉਨ੍ਹਾਂ ਨੂੰ ਗੱਲ ਸਮਝ ਆਉਂਦੀ ਹੈ, ਕੋਈ ਵਿਰਲਾ ਹੈ -

***ਕਬਹੂ ਸਾਧਸੰਗਤਿ ਇਹੁ ਪਾਵੈ ॥***
***ਉਸੁ ਅਸਥਾਨ ਤੇ ਬਹੁਰਿ ਨ ਆਵੈ ॥***
***ਅੰਗ - ੨੭੮***

ਜਦੋਂ ਸਾਧੂ ਦੀ ਸੰਗਤ ਮਿਲ ਗਈ, ਪੂਰਾ ਸਾਧੂ ਮਿਲ ਗਿਆ ਫੇਰ ਉਹ ਉਸ ਥਾਂ ਤੋਂ ਥੱਲੇ ਨਹੀਂ ਗਿਰਦਾ। ਕਿਉਂ ਨਹੀਂ ਗਿਰਦਾ? ਕਿਉਂਕਿ ਅੰਧਰ ਪ੍ਰਕਾਸ਼ ਹੋ ਜਾਂਦਾ ਹੈ।

***ਅੰਤਰਿ ਹੋਇ ਗਿਆਨ ਪਰਗਾਸੁ ॥***
***ਅੰਗ - ੨੭੮***

ਗਿਆਨ ਦਾ ਪ੍ਰਕਾਸ਼ ਹੋ ਕੇ ਜਿਹੜੀ ਹਉਮੈ ਦੀ ਸੁਰਤ ਇਸ ਦੇ ਵਿੱਚ ਕੰਮ ਕਰ ਰਹੀ ਹੈ ਉਸਦਾ ਨਾਸ਼ ਹੋ ਜਾਂਦਾ ਹੈ ਤੇ ਆਤਮਿਕ ਸ਼ਕਤੀ ਇਸ ਦੇ ਅੰਦਰ ਪੈਦਾ ਹੋ ਜਾਂਦੀ ਹੈ -

***ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ ॥***
***ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ ॥***
***ਅੰਗ - ੮***

ਨਵੀਂ ਬੁੱਧ ਆ ਜਾਂਦੀ ਹੈ, ਹੋਰ ਤਰ੍ਹਾਂ ਦੀ super ਬੁੱਧੀ ਜਿਹੜੀ ਹੈ ਉਹ ਆ ਜਾਂਦੀ ਹੈ ਫੇਰ ਇਸ ਦੇ ਅੰਦਰ ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ ਤੇ ਸੰਸਾਰ ਵਿੱਚੋਂ ਦੂਜਾ ਦਿਸਣਾ ਬੰਦ ਹੋ ਜਾਂਦਾ ਹੈ, ਅਸਲੀਅਤ ਨੂੰ ਪ੍ਰਾਪਤ ਕਰ ਲੈਂਦਾ ਹੈ -

***ਮਨ ਤਨ ਨਾਮਿ ਰਤੇ ਇਕ ਰੰਗਿ॥***
***ਅੰਗ - ੨੭੮***

ਮਨ ਤੇ ਤਨ ਨਾਮ ਦੇ ਇੱਕ ਰੰਗ (ਪਿਆਰ) ਵਿੱਚ ਰੱਤੇ ਹੋਏ ਹੁੰਦੇ ਹਨ, ਭਿੱਜ ਜਾਂਦਾ ਹੈ, ਕੋਈ ਕਣ ਉਸ ਦਾ ਨਾਮ ਦੇ ਰੰਗ ਤੋਂ, ਨਾਮ ਦੇ ਪਿਆਰ ਤੋਂ ਬਾਹਰ ਨਹੀਂ ਰਹਿੰਦਾ ਤੇ ਪਿਆਰ ਦਾ ਹੀ ਰੂਪ ਹੋ ਜਾਂਦਾ ਹੈ ਕਿਉਂਕਿ ਵਾਹਿਗੁਰੂ ਵੀ ਪਿਆਰ ਹੈ-

***ਜੱਤ੍ਰ ਤੱਤ੍ਰ ਦਿਸਾ ਵਿਸਾ ਹੁਇ ਫੈਲਿਓ***
***ਅਨੁਰਾਗ॥ ਜਾਪੁ ਸਾਹਿਬ***

ਪਿਆਰ ਦਾ ਰੂਪ ਹੋ ਕੇ ਪ੍ਰਭੂ ਫੈਲਿਆ ਹੋਇਆ ਹੈ, ਉਹ ਖੁਦ ਪਿਆਰ ਦੀ ਮੂਰਤ ਬਣਿਆ ਬੈਠਾ ਹੈ -

***ਸਦਾ ਬਸਹਿ ਪਾਰਬ੍ਰਹਮ ਕੈ ਸੰਗਿ ॥***
***ਅੰਗ - ੨੭੮***

ਸਦਾ ਵਾਹਿਗੁਰੂ ਦੇ ਨਾਲ ਵਸਦਾ ਹੈ ਤੇ ਉਸ ਦਾ ਆਉਣਾ-ਜਾਣਾ ਖਤਮ ਹੋ ਜਾਂਦਾ ਹੈ -

***ਜਿਉ ਜਲ ਮਹਿ ਜਲੁ ਆਇ ਖਟਾਨਾ ॥***
***ਤਿਉ ਜੋਤੀ ਸੰਗਿ ਜੋਤਿ ਸਮਾਨਾ ॥***
***ਮਿਟਿ ਗਏ ਗਵਨ ਪਾਏ ਬਿਸ੍ਰਾਮ ॥***
***ਨਾਨਕ ਪ੍ਰਭ ਕੈ ਸਦ ਕੁਰਬਾਨ ॥ਅੰਗ - ੨੭੮***

ਸੋ ਜਿੰਨੀ ਦੇਰ ਤੱਕ ਬੰਦੇ ਨੇ ਆਪਣੇ-ਆਪ ਨੂੰ ਸਮਝਿਆ ਨਹੀਂ ਓਨਾਂ ਚਿਰ ਭਟਕਣਾ ਨਹੀਂ ਮੁੱਕਦੀ ਤੇ ਓਨੀਂ ਦੇਰ ਤੱਕ ਉਸ ਦੇ ਅੰਦਰ ਸ਼ਾਂਤੀ ਨਹੀਂ ਆਉਂਦੀ। ਇਹ ਆਇਆ ਇਸ ਕਰਕੇ ਹੈ ਸੰਸਾਰ ਦੇ ਅੰਦਰ ਕਿ ਕੁਠਾਲੀ ਵਿੱਚ ਪੈ ਕੇ, ਦੁੱਖਾਂ ਵਿੱਚ ਪੈ ਕੇ ਪੱਕਾ ਹੋ ਜਾਵੇ ਤੇ ਉਸ ਦੇ ਨਾਲ ਇਹ ਆਪਣੇ ਆਪ ਨੂੰ ਪਛਾਣ ਲਵੇ ਕਿ ਮੈਂ ਕੌਣ ਹਾਂ? ਨਿਹਚੇ-ਪੂਰਵਕ ਪਛਾਣ ਲਵੇ। ਜਦੋਂ ਇਸ ਨੇ ਆਪਣੇ-ਆਪ ਨੂੰ ਪਛਾਣ ਲਿਆ ਫੇਰ ਅਗਲਾ ਦਰਵਾਜ਼ਾ ਖੁੱਲ੍ਹਦਾ ਹੈ ਕਿ ਹੁਣ ਤੂੰ ਅਧਿਕਾਰੀ ਹੋ ਗਿਆ ਵਾਹਿਗੁਰੂ ਨੂੰ ਪਛਾਨਣ ਦਾ। ਜਿੰਨੀ ਦੇਰ ਤੱਕ ਆਪਣੇ-ਆਪ ਨੂੰ ਨਹੀਂ ਪਛਾਣਦਾ ਓਨੀ ਦੇਰ ਤੱਕ ਨਹੀਂ। ਕਹਿੰਦੇ ਜੀ, ਮੈਂ ਤਾਂ ਪਛਾਣਦਾ ਹਾਂ ਕਿ ਮੇਰਾ ਨਾਉਂ ਫਲਾਣਾ ਹੈ। ਮੇਰਾ ਘਰ ਫਲਾਣਾ ਹੈ, ਮੈਂ ਫਲਾਣੇ ਥਾਂ ਰਹਿੰਦਾ ਹਾਂ, ਮੇਰੀ ਜਾਤ ਫਲਾਣੀ ਹੈ, ਮੈਂ ਸਿੱਖ ਹਾਂ, ਮੈਂ ਹਿੰਦੂ ਹਾਂ, ਮੈਂ ਮੁਸਲਮਾਨ ਹਾਂ, ਹੋਰ ਪਛਾਣ ਕੀ ਹੁੰਦੀ ਹੈ? ਉਹ ਕਹਿੰਦੇ ਇਹ ਨਹੀਂ ਹੈ ਤੂੰ ਆਪਣੇ-ਆਪ ਨੂੰ ਪਛਾਣ ਜਿਹੜਾ ਘੁੰਮਦਾ ਫਿਰਦਾ ਹੈ। ਉਸ ਦੀ ਪਛਾਣ ਨਹੀਂ ਆਉਂਦੀ ਓਨੀਂ ਦੇਰ ਤੱਕ, ਜਿੰਨਾਂ ਚਿਰ ਨਾਮ ਦਾ ਬਲ ਨਹੀਂ ਹੈ ਅੰਦਰ, ਨੇਤਰ ਨਹੀਂ ਖੁੱਲ੍ਹਦੇ ਜਦੋਂ ਤੱਕ ਨਾਮ ਦੇ ਬਲ ਨਾਲ ਤੇ ਜਦੋਂ ਤੱਕ ਸਾਧੂ ਦੀ ਕ੍ਰਿਪਾ ਨਹੀਂ ਹੁੰਦੀ ਤੇ ਉਸ ਨਾਮ ਦਾ ਸੁਰਮਾ ਇਸ ਦੇ ਨੇਤਰਾਂ ਨੂੰ ਨਹੀਂ ਮਿਲਦਾ ਓਨੀਂ ਦੇਰ ਤੱਕ ਗੱਲਾਂ-ਬਾਤਾਂ ਵਿੱਚ ਹੀ ਹੈ ਪਛਾਣ ਨਹੀਂ ਆਉਂਦੀ। ਸੋ ਗੁਰੂ ਮਹਾਰਾਜ ਜੀ ਨੇ ਜੋ ਫੁਰਮਾਨ ਕਰਿਆ ਹੈ ਸਾਨੂੰ ਕਿ ਆਓ ਸੰਤੋ! ਇਕੱਠੇ ਹੋ ਕੇ ਵਾਹਿਗੁਰੂ ਜੀ ਦੀ ਬਾਤਚੀਤ ਕਰੀਏ। ਉਹ ਤੁਹਾਡੇ ਅੰਦਰ ਵਸਦਾ ਹੈ ਜਦੋਂ ਆ ਜਾਂਦਾ ਹੈ ਉਸ ਦੇ ਨਾਮ ਦਾ ਪ੍ਰਤਾਪ ਵਧਦਾ ਹੈ ਉਸ ਵੇਲੇ ਚਾਰੇ ਪਦਾਰਥ ਆਪਣੇ ਆਪ ਆ ਜਾਂਦੇ ਨੇ।

ਸੋ ਇਹ ਬਚਨ ਜੋ ਗੁਰੂ ਸਾਹਿਬ ਦੇ ਨੇ ਇਨ੍ਹਾਂ ਨੂੰ ਵੀਚਾਰ ਕੇ ਹਿਰਦੇ ਵਿੱਚ ਧਾਰਨ ਕਰੀਏ ਤੇ ਆਪਣੇ-ਆਪ ਨੂੰ ਪਛਾਣ ਕੇ ਆਪਣੇ ਜੀਵਨ ਦਾ ਜੋ ਅਸਲੀ ਮਨੋਰਥ ਹੈ ਉਸ ਨੂੰ ਪ੍ਰਾਪਤ ਕਰਨ ਦਾ ਯਤਨ ਕਰੀਏ।

ਵਾਹਿਗੁਰੂ ਜੀ ਕਾ ਖਾਲਸਾ

ਵਾਹਿਗੁਰੂ ਜੀ ਕੀ ਫਤਹਿ।

# ਸ੍ਰੀ ਗੁਰੂ ਨਾਨਕ ਦੇਵ ਜੀ

*ਸੰਤ ਵਰਿਆਮ ਸਿੰਘ ਜੀ*
*ਬਾਨੀ ਵਿ. ਗੁ. ਰੂ. ਮਿਸ਼ਨ।*

*ਸਤਿਨਾਮ ਸ੍ਰੀ ਵਾਹਿਗੁਰੂ*
*ਧੰਨ ਸ੍ਰੀ ਗੁਰੂ ਨਾਨਕ ਦੇਵ ਜੀਓ ਮਹਾਰਾਜ*

*ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥ ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ ॥*

*ਅੰਗ - ੨੫੬*

*ਫਿਰਤ ਫਿਰਤ ਪ੍ਰਭ ਆਇਆ*
*ਪਰਿਆ ਤਉ ਸਰਨਾਇ ॥*
*ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ ॥*
*ਅੰਗ - ੨੮੯*

*ਧਾਰਨਾ - ਜਬ ਕੀ ਰਾਮ ਰੰਗੀਲੈ ਰਾਤੀ*
*ਰਾਮ ਜਪਤ ਮਨ ਧੀਰੇ ਜੀ।*
*ਅਪੁਨੇ ਠਾਕੁਰ ਕੀ ਹਉ ਚੇਰੀ ॥*
*ਚਰਨ ਗਹੇ ਜਗਜੀਵਨ ਪ੍ਰਭ ਕੇ*
*ਹਉਮੈ ਮਾਰਿ ਨਿਬੇਰੀ ॥ ੧ ॥ ਰਹਾਉ ॥*
*ਪੂਰਨ ਪਰਮ ਜੋਤਿ ਪਰਮੇਸਰ*
*ਪ੍ਰੀਤਮ ਪ੍ਰਾਨ ਹਮਾਰੇ ॥*
*ਮੋਹਨ ਮੋਹਿ ਲੀਆ ਮਨੁ ਮੇਰਾ*
*ਸਮਝਸਿ ਸਬਦੁ ਬੀਚਾਰੇ ॥ ੧ ॥*
*ਮਨਮੁਖ ਹੀਨ ਹੋਛੀ ਮਤਿ ਝੂਠੀ*
*ਮਨਿ ਤਨਿ ਪੀਰ ਸਰੀਰੇ ॥*
*ਜਬ ਕੀ ਰਾਮ ਰੰਗੀਲੈ ਰਾਤੀ*
*ਰਾਮ ਜਪਤ ਮਨ ਧੀਰੇ ॥ ੨ ॥*
*ਹਉਮੈ ਛੋਡਿ ਭਈ ਬੈਰਾਗਨਿ*
*ਤਬ ਸਾਚੀ ਸੁਰਤਿ ਸਮਾਨੀ ॥*
*ਅਕੁਲ ਨਿਰੰਜਨ ਸਿਉ ਮਨੁ ਮਾਨਿਆ*
*ਬਿਸਰੀ ਲਾਜ ਲੁੋਕਾਨੀ ॥ ੩ ॥*
*ਭੂਤ ਭਵਿਖ ਨਾਹੀ ਤੁਮ ਜੈਸੇ*
*ਮੇਰੇ ਪ੍ਰੀਤਮ ਪ੍ਰਾਨ ਅਧਾਰਾ ॥*
*ਹਰਿ ਕੈ ਨਾਮਿ ਰਤੀ*
*ਸੋਹਾਗਨਿ ਨਾਨਕ ਰਾਮ ਭਤਾਰਾ ॥*

*ਅੰਗ - ੧੧੯੭*

ਸਾਧਸੰਗਤ ਜੀ! ਗੱਜ ਕੇ ਬੋਲਣਾ, ਸਤਿਨਾਮ ਸ੍ਰੀ ਵਾਹਿਗੁਰੂ। ਕਾਰਜ ਸੰਕੋਚਦੇ ਹੋਏ ਆਪ ਗੁਰੂ ਦਰਬਾਰ ਦੇ ਵਿਚ ਹਫਤਾਵਾਰੀ ਦੀਵਾਨ ਦੇ ਵਿਚ ਹਾਜ਼ਰੀਆਂ ਲਵਾ ਰਹੇ ਓਂ, ਆਪਣੀਆਂ ਚਿੱਤ ਬਿਰਤੀਆਂ ਇਕਾਗਰ ਕਰਕੇ ਹਰੀ ਦਾ ਜਸ ਸਰਵਣ ਕਰੋ। ਬੇਨਤੀ ਕੀਤੀ ਹੈ ਕਿ ਜਦ ਤੋਂ ਰੰਗੀਲੇ ਵਾਹਿਗੁਰੂ ਦੇ ਨਾਲ ਮਨ ਭਿੱਜ ਗਿਆ, ਓਸ ਵੇਲੇ ਤੋਂ ਸਾਡਾ ਮਨ ਧੀਰਜ ਤਾਂ ਧਰਦਾ ਹੈ ਜੇ ਨਾਮ ਜਪਦੇ ਹਾਂ, ਜੇ ਨਾਮ ਨਹੀਂ ਜਪਦੇ, ਤਾਂ ਧੀਰਜ ਨਹੀਂ ਧਰਦੇ।

ਗੁਰੂ ਨਾਨਕ ਪਾਤਸ਼ਾਹ, ਅੱਜ ਆਪ ਸੰਸਾਰ ਦਾ ਉਧਾਰ ਕਰਦੇ-ਕਰਦੇ ਸਚਖੰਡ ਦੀ ਫੇਰੀ ਪਾ ਕੇ ਹਿਮਾਲੀਆਂ ਪਰਬਤ, ਬ੍ਰਹਮਾ, ਉਪਰਲੇ ਸਾਰੇ ਦੇਸ਼ਾਂ 'ਚੋਂ ਹੁੰਦੇ ਹੋਏ, ਤਾਸ਼ਕੰਦ, ਕਸ਼ਮੀਰ, ਇਥੇ ਪਹੁੰਚਦੇ ਨੇ। ਲਾਹੌਰ ਦੇ ਵਿੱਚ ਇੱਕ ਬਹੁਤ ਵੱਡਾ ਸੇਠ ਗੁਰੂ ਨਾਨਕ ਸਾਹਿਬ ਤੋਂ ਪ੍ਰਭਾਵਿਤ ਹੁੰਦਾ ਹੈ ਜਿਸ ਦਾ ਨਾਂ ਦੁਨੀਚੰਦ ਹੈ, ਗੁਰੂ ਨਾਨਕ ਪਾਤਸ਼ਾਹ ਨੂੰ ਘਰ ਵਿਚ ਬੁਲਾਉਂਦਾ ਹੈ ਤੇ ਅੱਗੇ ਇੱਕ ਬਹੁਤ ਵੱਡਾ ਸ਼ਰਾਧ ਹੋ ਰਿਹਾ ਹੈ। ਗੁਰੂ ਨਾਨਕ ਪਾਤਸ਼ਾਹ ਪੁੱਛਦੇ ਨੇ ਕਿ ਦੁਨੀਚੰਦ! ਐਨਾ ਇਕੱਠ ਕਿਸ ਚੀਜ਼ ਦਾ ਹੈ? ਕਹਿਣ ਲੱਗਿਆ, ਪਾਤਸ਼ਾਹ! ਮੇਰੇ ਪਿਤਾ ਦਾ ਸ਼ਰਾਧ ਹੈ। ਕਿੰਨੀ ਕੁ ਦੇਰ ਤੋਂ ਕਰ ਰਿਹਾ ਹੈ? ਕਹਿਣ ਲੱਗਿਆ, ਪਾਤਸ਼ਾਹ! ਮੈਂ ਕਿੰਨਿਆਂ ਸਾਲਾਂ ਤੋਂ ਕਰ ਰਿਹਾ ਹਾਂ। ਕਹਿੰਦੇ, ਇਹ ਜਿਹੜਾ ਤੂੰ ਦਾਨ ਪੁੰਨ ਕਰਦਾ ਹੈਂ, ਪ੍ਰਸ਼ਾਦੇ ਛਕਾਉਂਦਾ ਹੈਂ, ਕੀ ਇਹ ਪਹੁੰਚ ਜਾਂਦੇ ਨੇ ਤੇਰੇ ਪਿਤਾ ਨੂੰ? ਕਹਿੰਦਾ, ਮਹਾਰਾਜ! ਪਹੁੰਚਦੇ ਹੀ ਹੋਣੇ ਨੇ। ਕਹਿੰਦੇ, ਇਹ ਨਹੀਂ ਗੱਲ ਹੋਇਆ ਕਰਦੀ। ਤੇਰਾ ਪਿਤਾ ਅੱਜ ਪੂਰੇ ਚਾਰ ਦਿਨ ਤੋਂ ਭੁੱਖਾ ਹੈ। ਉਹਨੂੰ ਕੁਛ ਵੀ ਖਾਣ ਵਾਸਤੇ ਨਹੀਂ ਮਿਲਿਆ। ਪਾਤਸ਼ਾਹ! ਮੇਰਾ ਪਿਤਾ ਸਵਰਗਾਂ 'ਚ ਨਹੀਂ ਹੈ? ਪਿੱਤਰ ਲੋਕ 'ਚ ਨਹੀਂ ਹੈ? ਮਹਾਰਾਜ ਕਹਿੰਦੇ, ਨਾ, ਪਿੱਤਰ ਲੋਕ 'ਚ ਜਾਣਾ, ਸਵਰਗਾਂ 'ਚ ਜਾਣਾ, ਉਹ ਤਾਂ ਵਿਧਾਨ ਹੈ, ਸਪੈਸ਼ਲ rules ਨੇ, ਓਹੀ ਜਾ ਸਕਿਆ ਕਰਦਾ ਹੈ। ਜਿਹੋ ਜਿਹੀ ਕਿਸੇ ਦੀ ਵਾਸ਼ਨਾ ਹੁੰਦੀ ਹੈ, ਜਨਮ ਓਹੋ ਜਿਹਾ ਹੀ ਹੋਇਆ ਕਰਦਾ ਹੈ। ਜਿਸ ਵਾਸ਼ਨਾ ਦੇ ਵਿੱਚ ਆਦਮੀ ਜ਼ਿੰਦਗੀ ਭਰ ਫਸਿਆ ਰਹਿੰਦਾ ਹੈ, ਅੰਤ ਦੇ ਸਮੇਂ ਓਹੀ ਵਾਸ਼ਨਾ ਪ੍ਰਬਲ ਹੋ ਜਾਇਆ ਕਰਦੀ ਹੈ। debit, credit balance ਨਿਕਲ ਆਉਂਦਾ ਹੈ, ਆਦਮੀ ਦੇ ਕਰਮਾਂ ਦਾ, ਤੇ ਉਹਦੇ ਮੁਤਾਬਿਕ ਉਹਨੂੰ ਜੂਨ ਪ੍ਰਾਪਤ ਹੋਇਆ ਕਰਦੀ ਹੈ। ਤੇਰਾ ਜਿਹੜਾ ਪਿਤਾ ਸੀ, ਓਸਨੂੰ ਸ਼ੁੱਧ ਜੂਨੀ ਪ੍ਰਾਪਤ ਨਹੀਂ ਹੋਈ। ਉਹ ਇੱਕ ਬਘਿਆੜ ਦੀ ਜੂਨੀ ਦੇ ਅੰਦਰ ਰਾਵੀ ਦੇ ਕੰਢੇ 'ਤੇ ਚਾਰ ਦਿਨ ਦਾ ਭੁੱਖਾ ਬੈਠਾ ਹੈ।

ਕਹਿਣ ਲੱਗਿਆ, ਪਾਤਸ਼ਾਹ! ਮੇਰਾ ਪਿਤਾ ਤਾਂ ਬੜਾ ਪੁੰਨ ਦਾਨ ਕਰਦਾ ਸੀ। ਕਹਿੰਦੇ, ਪੁੰਨ ਦਾਨ ਤਾਂ ਉਨ੍ਹਾਂ ਨੂੰ ਕਰਦਾ ਸੀ ਜਿਨ੍ਹਾਂ ਦੇ conection ਟੁੱਟੇ ਹੋਏ ਸੀ। ਉਹ ਪਹੁੰਚਾ ਨਹੀਂ ਸੀ ਸਕਦੇ, ਉਹ ਅਭਿਆਗਤ ਨਹੀਂ ਸੀਗੇ।

*ਅਭਿਆਗਤ ਏਹਿ ਨ ਆਖੀਅਨਿ*
*ਜਿਨ ਕੇ ਚਿਤ ਮਹਿ ਭਰਮੁ ॥*
*ਤਿਸ ਦੈ ਦਿਤੈ ਨਾਨਕਾ ਤੇਹੋ ਜੇਹਾ ਧਰਮੁ ॥*

*ਅੰਗ - ੯੫੯*

ਉਨ੍ਹਾਂ ਨੂੰ ਦਿੱਤਾ ਹੋਇਆ ਤਾਂ ਇੱਥੇ ਹੀ ਰਹਿ ਜਾਂਦਾ ਹੈ, ਜਿਹਦੀਆਂ ਤਾਰਾਂ ਟੁੱਟੀਆਂ ਹੋਣ ਉਹ ਟੈਲੀਫੋਨ ਨਹੀਂ ਗੱਲ ਕਰਦੇ। ਕਹਿਣ ਲੱਗਿਆ, ਪਾਤਸ਼ਾਹ! ਮਿਹਰ ਕਰੋ। ਕਹਿਣ ਲੱਗੇ, ਐਉਂ ਕਰ ਪ੍ਰਸ਼ਾਦ ਲਿਆ, ਮਹਾਰਾਜ ਜੀ ਨੇ ਦ੍ਰਿਸ਼ਟੀ ਭੋਗ ਲਾਇਆ।

ਕਹਿੰਦੇ, ਆਹ ਲੈ ਜਾ ਉਹਦੇ ਕੋਲ ਉਹਨੂੰ ਖਿਲਾ ਦੇਈਂ। ਡਰੀ ਨਾ ਓਸ ਤੋਂ, ਚਾਰ-ਪੰਜ ਮੀਲ ਜਾਣ ਤੋਂ ਬਾਅਦ, ਕੀ ਦੇਖਦਾ ਹੈ ਇੱਕ ਬਘਿਆੜ, ਲੰਕਾ ਲੱਗਿਆ ਹੋਇਆ ਹੈ, ਦੁਨੀਚੰਦ ਦੇ ਕੋਲ ਆ ਜਾਂਦਾ ਹੈ, ਪ੍ਰਸ਼ਾਦ ਦੇ ਦਿੰਦਾ ਹੈ ਉਹ, ਜਦੋਂ ਉਹਨੇ ਇਕ ਗ੍ਰਾਹੀ ਖਾਈ, ਉਸੇ ਵੇਲੇ ਉਹਦਾ ਸਰੀਰ ਛੁੱਟ ਜਾਂਦਾ ਹੈ ਤੇ ਇੱਕ ਧੂੰਆਂ ਜਿਹਾ ਬਣ ਜਾਂਦਾ ਹੈ, ਉਹਦੇ ਵਿਚੋਂ ਇੱਕ ਪ੍ਰਕਾਸ਼ ਦਾ ਸਰੀਰ ਨਿਕਲਦਾ ਹੈ, ਉਹ ਉਸਨੂੰ ਦੱਸਦਾ ਹੈ ਕਿ ਦੁਨੀਚੰਦ, ਮੈਨੂੰ ਇਹ ਜਿਹੜਾ ਸੁਖਾਲ ਪ੍ਰਾਪਤ ਹੋਇਆ ਹੈ, ਮੇਰਾ ਸਰੀਰ ਛੁੱਟਿਆ ਹੈ, ਇਹ ਤੇਰੇ ਦਰਸ਼ਨ ਕਰਕੇ ਛੁੱਟਿਆ ਹੈ ਤੇ ਹੁਣ ਮੈਨੂੰ ਸੋਝੀ ਆ ਰਹੀ ਹੈ ਕਿ ਤੇਰੇ ਦਰਸ਼ਨਾਂ 'ਚ ਕਿਉਂ ਐਨੀ ਕਸ਼ਿਸ਼ ਹੋ ਗਈ, ਕਿਉਂਕਿ ਤੂੰ ਗੁਰੂ ਨਾਨਕ ਪਾਤਸ਼ਾਹ ਦੇ ਦਰਸ਼ਨ ਕਰੇ ਸੀ। ਉਨ੍ਹਾਂ ਦੇ ਦਰਸ਼ਨ ਕਰਨ ਦੇ ਨਾਲ ਮੈਨੂੰ ਇਹ ਫਲ ਪ੍ਰਾਪਤ ਹੋਇਆ ਹੈ।

ਪਿਤਾ ਜੀ! ਤੁਸੀਂ ਫੇਰ ਬਘਿਆੜ ਦੀ ਜੂਨੀ ਵਿੱਚ ਕਿਵੇਂ ਪੈ ਗਏ?

ਕਹਿਣ ਲੱਗਿਆ, ਬੇਟਾ! ਮੇਰੀ ਸੁਰਤ ਆਖਰੀ ਵੇਲੇ ਪੜੌਸ ਦੇ ਵਿੱਚ ਮਾਸ ਰਿੰਨਿਆ ਜਾ ਰਿਹਾ ਸੀ ਤੇ ਮੈਂ ਸਰੀਰ ਛੱਡ ਰਿਹਾ ਸੀ, ਮੇਰੀ ਸੁਰਤ ਉਹਦੇ ਵਿੱਚ ਚਲੀ ਗਈ। ਮੇਰੇ ਜੀਅ ਵਿੱਚ ਆਇਆ ਕਿ ਜੇ ਮੈਂ ਰਾਜ਼ੀ ਹੁੰਦਾ, ਤਾਂ ਮੈਂ ਖਾਂਦਾ। ਮੈਂ ਓਸ ਦਿਨ ਦਾ ਹੀ ਬਘਿਆੜ ਬਣਿਆ ਤੁਰਿਆ ਆਉਂਦਾ ਹਾਂ।

***ਅੰਤ ਮਤੇ ਸੋ ਗਤੇ।***

ਜਿਹੋ ਜਿਹਾ ਅੰਤ ਦੇ ਵੇਲੇ ਮਤਾ ਹੁੰਦਾ ਹੈ, ਓਹੀ ਜਿਹੀ ਗਤੀ ਹੋਇਆ ਕਰਦੀ ਹੈ। ਸੋ ਓਸ ਵੇਲੇ ਗੁਰੂ ਨਾਨਕ ਪਾਤਸ਼ਾਹ ਦੇ ਪਾਸ ਆ ਕੇ ਬਹੁਤ ਸ਼ਰਧਾ ਦੇ ਨਾਲ, ਬਹੁਤ ਭਾਵਨਾ ਦੇ ਨਾਲ ਆ ਕੇ ਮਸਤਕ ਨਿਵਾਉਂਦਾ ਹੈ ਕਿ ਪਾਤਸ਼ਾਹ! ਆਪ ਤਾਂ ਖਾਸ ਨਿਰੰਕਾਰ ਦਾ ਸਰੂਪ ਹੋਂ, ਮੈਨੂੰ ਕੋਈ ਸੇਵਾ ਦੱਸੋ? ਮਹਾਰਾਜ ਕਹਿੰਦੇ ਆਹ ਝੰਡੇ ਕਾਹਦੇ ਲੱਗੇ ਹੋਏ ਨੇ? ਕਹਿੰਦਾ, ਪਾਤਸ਼ਾਹ! ਮੇਰੇ ਕੋਲ ਸੱਤ ਝੰਡੇ ਲਾਏ ਹੋਏ ਨੇ, ਸੱਤ ਲੱਖ ਰੁਪਿਆ ਅੱਜ ਦਾ ਸੱਤ ਕਰੋੜ ਰੁਪਿਆ ਜਮ੍ਹਾਂ ਹੈ, ਮਹਾਰਾਜ ਕਹਿੰਦੇ, ਐਨਾ ਰੁਪਿਆ? ਹਾਂ ਮਹਾਰਾਜ! ਦੁਨੀਆਂਦਾਰਾਂ ਦੀ ਇੱਜ਼ਤ ਤਾਂ ਹੀ ਹੁੰਦੀ ਹੈ, ਜੇ ਉਨ੍ਹਾਂ ਕੋਲ ਪੈਸਾ ਹੋਵੇ, ਜਾਇਦਾਦ ਹੋਵੇ, ਨਾਮਣਾ ਹੋਵੇ, ਸਰਕਾਰੂ ਰਸੂਖ ਹੋਵੇ, ਕੋਈ ਸਰਕਾਰੀ ਅਹੁੱਦਾ ਹੋਵੇ, ਤਾਂ ਦੁਨੀਆਂ ਵੱਡਾ ਕਹਿੰਦੀ ਹੈ। ਮਹਾਰਾਜ ਕਹਿੰਦੇ, ਭਾਈ! ਸੋਨੇ ਦੇ ਗਜ਼ਾਂ ਨਾਲ ਨਾਪਦੇ ਓਂ, ਭਾਈ ਪ੍ਰੇਮੀਓ! ਸ਼ਖਸ਼ੀਅਤ ਸੋਨੇ ਦੇ ਗਜ਼ਾਂ ਨਾਲ ਨਹੀਂ ਨਾਪੀ ਜਾਂਦੀ, ਉਹ ਤਾਂ ਗੁਣਾਂ ਦੇ ਨਾਲ ਨਾਪ ਹੁੰਦੀ ਹੈ। ਤੇਰੇ ਪਿਤਾ ਨੇ ਨਹੀਂ ਦੱਸਿਆ? ਕਹਿੰਦਾ, ਦੱਸਿਆ ਸੀ ਮਹਾਰਾਜ ਕਿ ਇਹ ਜਿਹੜੀਆਂ ਚੀਜ਼ਾਂ ਨੇ ਦੁਨੀਆਂ ਦੀਆਂ ਦਰਗਾਹ 'ਚ ਇਨ੍ਹਾਂ ਦਾ ਕੌਡੀ ਵੀ ਮੁੱਲ ਨਹੀਂ ਹੈ। ਕਹਿਣ ਲੱਗਿਆ, ਮਹਾਰਾਜ! ਮੈਨੂੰ ਕੋਈ ਸੇਵਾ ਦੱਸੋ? ਮਹਾਰਾਜ ਕਹਿੰਦੇ, ਸੇਵਾ ਤੈਨੂੰ ਛੋਟੀ ਜਿਹੀ ਦਿੰਦੇ ਹਾਂ, ਸੂਈ ਲੈ ਲੈ, ਆਹ ਫੜ, ਇਹ ਅਸੀਂ ਤੇਰੇ ਤੋਂ ਪਰਲੋਕ ਵਿੱਚ ਲਵਾਂਗੇ। ਬੇ-ਧਿਆਨੇ ਨੇ ਸੂਈ ਲੈ ਲਈ, ਘਰਵਾਲੀ ਨੂੰ ਲਿਆ ਕੇ ਜਦ ਦਿੰਦਾ ਹੈ, ਕਹਿੰਦਾ ਇਹਨੂੰ ਸਾਂਭ ਕੇ ਰੱਖ ਦੇ। ਕਹਿੰਦੀ ਕੀ ਗੱਲ? ਕਹਿੰਦਾ, ਸੰਤਾਂ ਨੇ ਇਹ ਗੱਲ ਕਹੀ ਹੈ, ਬਈ ਹੁਣ ਤਾਂ ਨਹੀਂ ਲੈਂਦੇ, ਅਸੀਂ ਅਗਲੇ ਪਰਲੋਕ ਵਿੱਚ ਲੈ ਲਵਾਂਗੇ ਤੇਰੇ ਤੋਂ। ਉਹ ਸੋਝੀਵਾਨ ਸੀ, ਕਹਿਣ ਲੱਗੀ, ਸ਼ਾਹ ਜੀ! ਪਰਲੋਕ ਵਿੱਚ ਸੂਈ ਕਿਵੇਂ ਜਾਵੇਗੀ, ਇਹ ਤਾਂ ਸਰੀਰ ਵੀ ਨਹੀਂ ਜਾਂਦਾ ਹੈ? ਪੈਸਾ ਵੀ ਨਹੀਂ ਜਾਂਦਾ, ਕੋਈ ਚੀਜ਼ ਜਾਂਦੀ ਨਹੀਂ ਹੈ -

***ਕਬੀਰ ਇਹੁ ਤਨੁ ਜਾਇਗਾ ਸਕਹੁ ਤ ਲੇਹੁ ਬਹੋਰਿ॥***
***ਨਾਂਗੇ ਪਾਵਹੁ ਤੇ ਗਏ ਜਿਨ ਕੇ ਲਾਖ ਕਰੋਰਿ॥***
***ਅੰਗ - ੧੩੬੫***

ਨਾਲ ਨਹੀਂ ਕੁਛ ਵੀ ਜਾਂਦਾ, ਇਸ ਤਰ੍ਹਾਂ ਮਹਾਰਾਜ ਫੁਰਮਾਨ ਕਰਦੇ ਨੇ -

***ਧਾਰਨਾ - ਖਾਲੀ ਹੱਥ ਦੁਨੀਆਂ ਵਿੱਚੋਂ ਜਾਣਗੇ,***
***ਮਾਲਕ ਕਰੋੜਾਂ ਦੇ।***
***ਕਬੀਰ ਇਹੁ ਤਨੁ ਜਾਇਗਾ ਸਕਹੁ ਤ ਲੇਹੁ ਬਹੋਰਿ॥***
***ਨਾਂਗੇ ਪਾਵਹੁ ਤੇ ਗਏ ਜਿਨ ਕੇ ਲਾਖ ਕਰੋਰਿ॥ ਅੰਗ - ੧੩੬੫***

ਲੱਖ ਕਰੋੜ, ਸੌ ਖਰਬ ਰੁਪਈਏ ਨੂੰ ਕਹਿੰਦੇ ਨੇ, ਐਨੀ ਜ਼ਿਆਦਾ ਜਿਹਦੇ ਕੋਲ ਮਾਇਆ ਹੈ ਉਹ ਵੀ ਸੰਸਾਰ ਤੋਂ ਜਾਣ ਵੇਲੇ ਖਾਲੀ ਹੱਥ ਜਾਂਦਾ ਹੈ। ਕੁਛ ਵੀ ਨਾਲ ਨਹੀਂ ਲੈ ਕੇ ਜਾਂਦਾ, ਵੱਡੇ-ਵੱਡੇ ਲਾਲਚੀ ਇਸ ਸੰਸਾਰ 'ਚ ਹੋਏ ਨੇ। ਜਿਨ੍ਹਾਂ ਨੂੰ ਗੁਰੂ ਨਾਨਕ ਪਾਤਸ਼ਾਹ ਨੇ ਜਾ ਕੇ ਸੁਮੱਤ ਦਿੱਤੀ ਕਿ ਪਿਆਰਿਆ! ਤੇਰੇ ਨਾਲ ਤਾਂ ਕੁਛ ਨਹੀਂ ਜਾਣਾ -

***ਦਮੜਾ ਤਿਸੀਕਾ ਜੋ ਖਰਚੈ ਅਰ ਖਾਇ॥***
***ਦੇਵੈ ਦਿਲਾਵੈ ਰਜਾਵੈ ਖੁਦਾਇ॥***
***ਹੋਤਾ ਨ ਰਾਖੈ ਅਕੇਲਾ ਨ ਖਾਇ॥***
***ਤਹਕੀਕ ਦਿਲਦਾਨੀ ਵਹੀ ਭਿਸ਼ਤ ਜਾਇ॥***
***ਨਸੀਹਤਨਾਮਾ***

ਇਹ ਨਾਲ ਨਹੀਂ ਜਾਣਾ। ਨਾਲ ਕੀ ਜਾਣਾ ਹੈ, ਤੇਰੇ ਕਰਮਾਂ ਨੇ ਜਾਣਾ ਹੈ, ਨਾਮ ਜਪੇ ਹੋਏ ਨੇ ਜਾਣਾ ਹੈ। ਉਹ ਚੀਜ਼ ਤੂੰ ਇਕੱਠੀ ਕਰ ਲੈ ਜਿਹੜੀ ਤੈਨੂੰ ਦਰਗਾਹ ਵਿੱਚ ਜਾ ਕੇ ਸਹਾਇਤਾ ਦੇਵੇ, ਪੈਸੇ ਨੇ ਨਹੀਂ ਸਹਾਇਤਾ ਦੇਣੀ, ਇਹ ਤਾਂ ਬੈਂਕ 'ਚ ਪਿਆ ਰਹਿ ਜਾਂਦਾ ਹੈ ਜਦੋਂ ਸ੍ਵਾਸ ਨਿਕਲਦੇ ਨੇ। ਜੀਉਂਦੇ-ਜੀਉਂਦੇ ਹੀ ਝਗੜਾ ਖੜ੍ਹਾ ਹੋ ਜਾਂਦਾ ਹੈ। ਜੀਉਂਦੇ-ਜੀਉਂਦੇ ਹੀ ਵਾਰਸ ਆ ਜਾਂਦੇ ਨੇ। ਬਜ਼ੁਰਗ ਹੁੰਦਾ ਹੈ, ਉਨ੍ਹਾਂ ਨੂੰ ਦਿਸਣ ਲੱਗ ਜਾਂਦਾ ਹੈ ਕਿ ਹੁਣ ਨਹੀਂ ਇਹ ਬਚਦਾ, ਛੇਤੀ ਹੀ ਤੁਰ ਜਾਣਾ ਹੈ ਇਹਨੇ, ਮਾੜਾ ਮੋਟਾ ਹੀ ਸਮਾਂ ਹੈ ਇਹਦਾ, ਦਿਨ ਲੰਘਦੇ ਨੇ, ਕਿਉਂਕਿ ਬਚਪਨ ਦੇ ਵਿੱਚ ਆਸ ਹੁੰਦੀ ਹੈ ਕਿ ਮੈਂ ਜੀਉਂਦਾ ਰਹਾਂ, ਜਵਾਨੀ 'ਚ ਆਸ ਹੁੰਦੀ ਹੈ ਕਿ ਮੇਰੇ 'ਤੇ ਬੁਢਾਪਾ ਆਏਗਾ, ਫੇਰ ਮੈਂ ਜੀਵਾਂਗਾ, ਸੱਤਰ ਸਾਲ ਦਾ ਹੋ ਜਾਂਦਾ ਹੈ, ਆਪਣੇ ਸਰੀਰ ਵੱਲ ਦੇਖਦਾ ਹੈ ਕਿ ਅਜੇ ਤਕੜਾ ਹੈ, ਕੰਮ ਕਰਦਾ ਹੈ, ਅਜੇ ਤਾਂ

ਕਾਫੀ ਦੇਰ ਚੱਲ ਜਾਏਗਾ। ੭੫-੭੬ ਸਾਲ ਦਾ ਹੋ ਜਾਂਦਾ ਹੈ, ਹੱਥ ਕੰਬਣ ਲੱਗ ਜਾਂਦੇ ਨੇ, ਲੱਤਾਂ ਕੰਬਣ ਲੱਗ ਜਾਂਦੀਆ ਨੇ, ਸਰੀਰ ਸਾਥ ਨਹੀਂ ਦਿੰਦਾ, ਓਸ ਵੇਲੇ ਖਿਆਲ ਕਰਦਾ ਹੈ ਕਿ ਹੁਣ ਮੈਂ ਕੋਈ ਵੱਡੀਆਂ ਦਵਾਈਆਂ ਖਾਵਾਂ ਜਿਹਦੇ ਨਾਲ ਮੇਰਾ ਸਰੀਰ ਮੁੜ ਕੇ ਸੈਟ ਹੋ ਜਾਵੇ। ਕਿਉਂਕਿ ਜਾਣ ਨੂੰ ਸੰਸਾਰ ਤੋਂ ਕਿਸੇ ਦਾ ਦਿਲ ਨਹੀਂ ਕਰਦਾ। ਸਾਰੇ ਐਸਾ ਹੀ ਚਾਹੁੰਦੇ ਨੇ ਕਿ ਮੈਂ ਸੰਸਾਰ 'ਤੇ ਰਹਾਂ, ਲੇਕਿਨ ਅਕਾਲ ਪੁਰਖ ਵਲੋਂ ਸੰਦੇਸ਼ੇ ਤੇ ਸੰਦੇਸ਼ਾ ਆਉਂਦਾ ਹੈ। ਬਾਬਾ ਫਰੀਦ ਜੀ ਕਹਿੰਦੇ ਨੇ ਕਿ ਪਹਿਲਾ ਸੰਦੇਸ਼ਾ ਆਉਂਦਾ ਹੈ ਕਿ ਜਿਨ੍ਹਾਂ ਦੇ ਨਾਲ ਪਿਆਰ ਹੁੰਦਾ ਹੈ ਉਹ ਇਕੱਲਾ-ਇਕੱਲਾ ਕਰਕੇ ਜਾਣਾ ਸ਼ੁਰੂ ਕਰ ਦਿੰਦੇ ਨੇ।

***ਫਰੀਦਾ ਕਿਥੈ ਤੈਡੇ ਮਾਪਿਆ ਜਿਨ੍ੀ ਤੂ ਜਣਿਓਹਿ ॥ ਤੈ ਪਾਸਹੁ ਓਇ ਲਦਿ ਗਏ ਤੂੰ ਅਜੈ ਨ ਪਤੀਣੋਹਿ॥ ਅੰਗ - ੧੩੮੧***

ਵੱਡੀਆਂ ਉਮਰਾ ਵਾਲੇ ਦੇਖੋ ਧਿਆਨ ਮਾਰ ਕੇ, ਕਿੱਥੇ ਗਏ ਓਹ ਮਾਪੇ, ਜਿਹੜੇ ਗੋਦੀ ਚੁੱਕੀਂ ਫਿਰਦੇ ਸੀ, ਉਂਗਲੀਆਂ ਲਾ ਕੇ ਮੇਲਿਆਂ 'ਤੇ ਲਿਜਾਂਦੇ ਸੀ। ਪੜ੍ਹਨ ਤੋਰਿਆ ਕਰਦੇ ਸੀ, ਸਕੂਲ ਤੋਂ ਆਇਆਂ ਨੂੰ ਰਸਤਾ ਉਡਕਿਆ ਕਰਦੇ ਸੀ, ਉਹ ਚਲੇ ਕਿੱਥੇ ਗਏ ਅੱਜ? ਕੁਛ ਨਹੀਂ ਪਤਾ ਲਗਦਾ। ਤੈਨੂੰ ਐਨਾ ਵੀ ਨਹੀਂ ਪਤਾ ਉਹ ਗਏ ਕਿੱਥੇ, ਤੇਰਾ ਪਿਆਰ ਫੇਰ ਕਿਹੜੀ ਗੱਲ ਦਾ ਹੈ ਉਨ੍ਹਾਂ ਨਾਲ। ਅਜੇ ਤੇਰਾ ਮਨ ਨਹੀਂ ਪਤੀਜਿਆ? ਉਹ ਤਾਂ ਤੁਰਦੇ ਜਾਂਦੇ ਨੇ ਸਾਰੇ, ਜਿਵੇਂ ਉਹ ਜਾਂਦੇ ਨੇ ਐਸੇ ਤਰ੍ਹਾਂ ਤੈਂ ਵੀ ਚਲੇ ਜਾਣਾ ਹੈ, ਤੇ ਇਹ ਜਿਹੜਾ ਸੰਸਾਰ ਹੈ ਇਹ ਕੋਈ ਰਹਿਣ ਦਾ ਥਾਂ ਨਹੀਂ, ਥੋੜ੍ਹਾ ਜਿਹਾ ਹੈ, ਫੇਰ ਇੰਤਜ਼ਾਰ ਕਰਦਾ ਹੈ ਕਿ ਮੈਂ ਹੋਰ ਸਾਲ ਕੱਢ ਲਵਾਂ। ਮਹਾਰਾਜ ਕਹਿੰਦੇ ਪਿਆਰਿਆ! ਇਹ ਤਾਂ ਪਤਾ ਨਹੀਂ ਹੈ -

***ਨਹ ਬਾਰਿਕ ਨਹ ਜੋਬਨੈ ਨਹ ਬਿਰਧੀ ਕਛੁ ਬੰਧੁ ॥ ਓਹ ਬੇਰਾ ਨਹ ਬੂਝੀਐ ਜਉ ਆਇ ਪਰੈ ਜਮ ਫੰਧੁ ॥ ਅੰਗ - ੨੫੪***

ਤੇਰੀ ਜ਼ਿੰਦਗੀ ਦਾ ਕੋਈ ਵੀ ਭਰੋਸਾ ਨਹੀਂ। ਕੋਈ ਇਹਦਾ ਸੈਟ ਸਮਾਂ ਨਹੀਂ ਕਿ ਕਦ ਚਲਾ ਜਾਏਂਗਾ। ਇੱਥੋਂ ਤੁਰਿਆ ਜਾਂਦਾ ਹੈ, ਥੋੜ੍ਹੀ ਦੇਰ ਤੋਂ ਬਾਅਦ ਖਬਰ ਆ ਜਾਂਦੀ ਹੈ ਕਿ ਐਕਸੀਡੈਂਟ ਹੋ ਗਿਆ ਜੀ। ਕਹਿੰਦੇ ਹੁਣੇ ਗਿਆ ਸੀ ਅਜੇ ਸਾਡੇ ਕੋਲੋਂ ਤਾਂ, ਗੱਲਾਂ ਕਰਦਾ ਗਿਆ ਹੈ। ਕੀ ਭਰੋਸਾ ਹੋਇਆ ਸਾਧਸੰਗਤ ਜੀ। ਇੱਥੇ ਇੱਕ ਪ੍ਰੇਮੀ ਸੀ ਥੋੜ੍ਹੇ ਦਿਨ ਪਹਿਲਾਂ ਲੰਗਰ 'ਚ ਆਉਂਦੇ ਸੀ, ਉਹ ਜਾਂਦਾ ਹੈ ਜਾ ਕੇ ਮੋੜ ਮੁੜਨ ਲੱਗਿਆ, ਉਹਦੇ 'ਚ ਆ ਕੇ ਇੱਕ ਗੱਡੀ ਲਗਦੀ ਹੈ ਮਰੂਤੀ ਵੈਨ, ਚੜ੍ਹਾਈ ਕਰ ਗਿਆ, ਕੋਈ ਪਤਾ ਨਹੀਂ, ਸਕਿੰਟ ਪਹਿਲਾਂ ਉਹਨੂੰ ਪਤਾ ਨਹੀਂ ਸੀ ਕਿ ਮੇਰੇ ਨਾਲ ਆਹ ਭਾਣਾ ਵਰਤਣਾ ਹੈ। ਮਹਾਰਾਜ ਕਹਿੰਦੇ, ਪਿਆਰਿਆ! ਜੀਵਨ ਦਾ ਨਾ ਭਰੋਸਾ ਕਰ, ਹੋਰ ਸਭ ਚੀਜ਼ ਦਾ ਭਰੋਸਾ ਹੋ ਸਕਦਾ ਹੈ, ਕੋਠੀ ਬਣਾਈ ਹੈ ਤੂੰ ਇਹਦਾ ਪਤਾ ਹੈ, ਜਾਂ ਤਾਂ ਭੁਚਾਲ ਨਾਲ ਗਿਰੇਗੀ, ਨਹੀਂ ਤਾਂ ਇਹ ਸੈਂਕੜੇ ਸਾਲ ਕੱਢ ਜਾਏਗੀ। ਕੱਪੜੇ ਸਵਾਏ ਨੇ ਤੈਨੂੰ ਪਤਾ ਹੈ ਕਿ ਸਾਲ ਭਰ ਤਾਂ ਇਹ ਪਾਟਦੇ ਨਹੀਂ ਹਨ। ਅੱਜਕਲ੍ਹ ਦੇ ਨੇ ਇਹ ਤਾਂ ਪੰਜ ਛੇ ਸਾਲ ਨਹੀਂ ਪਾਟਦੇ, ਇਨ੍ਹਾਂ ਦਾ ਭਰੋਸਾ ਹੈ ਲੇਕਿਨ ਤੇਰਾ ਭਰੋਸਾ ਕੋਈ ਨਹੀਂ, ਤੇਰੇ ਭਰੋਸੇ ਬਾਰੇ ਤਾਂ ਮਹਾਰਾਜ ਇਸ ਤਰ੍ਹਾਂ ਖਬਰਦਾਰ ਕਰਦੇ ਨੇ -

***ਧਾਰਨਾ - ਇੱਥੇ ਕੀ ਮੁਨਿਆਦਾਂ ਤੇਰੀਆਂ,***
***ਪਾਣੀ ਦਿਆ ਬੁਲਬਲਿਆ।***
***ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ ॥***
***ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨਿ ਮੀਤ॥***
***ਅੰਗ - ੧੪੨੭***

ਆਦਮੀ ਦੇ ਜਾਣ ਦਾ ਕੋਈ ਭਰੋਸਾ ਨਹੀਂ ਹੈ, ਸੋ ਇਸ ਤਰ੍ਹਾਂ ਦੇ ਨਾਲ ਕਹਿਣ ਲੱਗੀ ਕਿ ਸ਼ਾਹ ਜੀ! ਤੁਸੀਂ ਸੂਈ ਲੈ ਆਏ ਮਹਾਂਪੁਰਸ਼ਾਂ ਤੋਂ, ਅਗਲੀ ਦਰਗਾਹ ਵਿੱਚ ਦੇਵਾਂਗਾ, ਅਗਲੀ ਦਰਗਾਹ 'ਚ ਨਾ ਤਾਂ ਸਰੀਰ ਨੇ ਜਾਣਾ ਹੈ, ਨਾ ਕਿਸੇ ਚੀਜ਼ ਨੇ ਜਾਣਾ ਹੈ, ਸੂਈ ਕਿੱਥੇ ਲੈ ਜਾਵੋਂਗੇ? ਜੇ ਤੁਸੀਂ ਵਸੀਅਤ ਕਰ ਵੀ ਦੇਵੋਂ ਕਿ ਮੇਰੇ ਨਾਲ ਰੱਖ ਦੇਣਾ ਸੂਈ ਜਦੋਂ ਮੇਰੇ ਸਰੀਰ ਦਾ ਸਸਕਾਰ ਕਰੋਂਗੇ, ਫੇਰ ਵੀ ਨਹੀਂ ਜਾਂਦੀ, ਨਾਲ ਜਾਣ ਵਾਲੀਆਂ ਚੀਜ਼ਾਂ ਤਾਂ ਹੋਰ ਹਨ। ਜਾਓ ਮਹਾਂਪੁਰਸ਼ਾਂ ਤੋਂ ਇਸ ਰਮਜ਼ ਨੂੰ ਸਮਝਣ ਦਾ ਯਤਨ ਕਰੋ ਕਿ ਉਨ੍ਹਾਂ ਨੇ ਕਿਉਂ ਸੂਈ ਦੇ ਦਿਤੀ। ਸੂਈ ਲੈ ਕੇ ਗੁਰੂ ਨਾਨਕ ਦੇ ਪਾਸ ਵਾਪਸ ਆ ਜਾਂਦਾ ਹੈ। ਕਹਿਣ ਲੱਗਿਆ, ਪਾਤਸ਼ਾਹ! ਇਹ ਤਾਂ ਨਾਲ ਨਹੀਂ ਜਾਣੀ। ਮਹਾਰਾਜ ਕਹਿੰਦੇ, ਆਹ ਜਿਹੜੇ ਸੱਤ ਝੰਡੇ ਖੜ੍ਹੇ ਨੇ ਤੇਰੇ ਮਕਾਨ ਦੇ ਉੱਤੇ ਇਹ ਮਾਇਆ ਤੇਰੇ ਨਾਲ ਕੀ ਜਾਏਗੀ? ਸੋਚਾਂ ਵਿੱਚ ਪੈ ਗਿਆ। ਕਹਿੰਦਾ, ਮਹਾਰਾਜ! ਜੇ ਸੂਈ ਨਹੀਂ ਜਾਂਦੀ, ਫੇਰ ਇਹ ਮਾਇਆ ਵੀ ਨਾਲ ਨਹੀਂ ਜਾਂਦੀ। ਮਹਾਰਾਜ ਕਹਿੰਦੇ, ਫੇਰ ਐਉਂ ਦੱਸ -

***ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ॥ ਅੰਗ - ੪੧੭***

ਇਹਦੇ ਵਾਸਤੇ ਪਾਪ ਕਰਨੇ ਪੈਂਦੇ ਨੇ, ਬੇਅੰਤ ਪਾਪੜ ਵੇਲਣੇ ਪੈਂਦੇ ਨੇ ਤਾਂ ਜਾ ਕੇ ਕਿਤੇ ਮਾਇਆ ਇਕੱਠੀ ਹੁੰਦੀ ਹੈ, ਮਰਿਆਂ ਤੋਂ ਇਹ ਨਾਲ ਨਹੀਂ ਜਾਂਦੀ ਫੇਰ ਉਹਦਾ ਮਤਲਬ ਕੀ? ਉਹਦੀ ਲੋੜ ਨਹੀਂ ਹੈ। ਇਹ ਵਾਧੂ ਦੀ ਇੱਕ ਖੇਚਲ ਹੈ। ਉਸ ਵੇਲੇ ਕਹਿਣ ਲੱਗਿਆ, ਪਾਤਸ਼ਾਹ! ਕੋਈ ਚੀਜ਼ ਨਾਲ ਵੀ ਜਾਂਦੀ ਹੈ। ਮਹਾਰਾਜ ਕਹਿੰਦੇ ਹਾਂ, ਨੇਕ ਕਰਮ ਨਾਲ ਜਾਂਦੇ ਨੇ। ਬੁਰੇ ਵੀ ਜਾਂਦੇ ਨੇ, ਬੁਰੇ ਕਰਮ ਜਿਹੜੇ ਨੇ ਉਹ ਨਰਕਾਂ ਦੇ ਵਿੱਚ ਸਜ਼ਾ ਦਿਵਾਉਂਦੇ ਨੇ, ਜਿਹੜੇ ਨੇਕ ਕਰਮ ਨੇ ਉਹ ਸੁੱਖ ਦੇ ਮੰਡਲਾਂ 'ਚ ਪਹੁੰਚਾਉਂਦੇ ਨੇ ਤੇ ਸਾਰਿਆਂ ਨਾਲੋਂ ਜਿਹੜੀ ਮਜ਼ਬੂਤ ਚੀਜ਼ ਨਾਲ ਜਾਂਦੀ ਹੈ ਉਹ ਹੋਰ ਹੈ, ਕਿਉਂਕਿ ਇਹ ਪੁੰਨ ਦਾਨ ਜੋ ਨੇ -

***ਪੁੰਨ ਦਾਨੁ ਜੋ ਬੀਜਦੇ ਸਭ ਧਰਮ ਰਾਇ ਕੈ ਜਾਈ॥***
***ਅੰਗ - ੧੪੧੪***

ਉਹ ਤਾਂ ਧਰਮਰਾਜ ਕੋਲ ਜਾਂਦੇ ਨੇ, ਐਸਾ ਲਿਖਿਆ ਹੋਇਆ ਹੈ ਗ੍ਰੰਥਾਂ ਦੇ ਅੰਦਰ ਕਿ ਜੀਵ ਜਦ ਜਾਂਦਾ ਹੈ ਤਾਂ ਪੁਰੀਆਂ

ਆਉਂਦੀਆਂ ਨੇ ਰਸਤਿਆਂ ਦੇ ਅੰਦਰ, ੨੧ ਪੁਰੀਆਂ। ਇੱਕ ਤੋਂ ਇੱਕ ਭਿਆਨਕ ਆਉਂਦੀ ਹੈ। ਅੰਧਕਾਰ ਦਾ ਮੰਡਲ ਆਉਂਦਾ ਹੈ।

ਇਕ ਮੈਨੂੰ ਮਿਲਿਆ ਸੁਲੇਮਾਨ ਪ੍ਰੇਤ, ਸੰਤ ਮਹਾਰਾਜ ਜੀ (ਸੰਤ ਈਸ਼ਰ ਸਿੰਘ ਜੀ ਰਾੜਾ ਸਾਹਿਬ) ਦੇ ਕੋਲ ਆਇਆ ਸੀ ਹਾਪੜ, ਓਸ ਵੇਲੇ ਓਸਨੇ ਇੱਛਿਆ ਕੀਤੀ ਕਿ ਮੈਨੂੰ ਮਹਾਰਾਜ ਦੇ ਨਾਲ ਮਿਲਾ ਦਿਓ। ਮੈਂ ਕਿਹਾ, ਮਹਾਰਾਜ ਜੀ! ਤਾਂ ਮਿਲਦੇ ਨਹੀਂ ਹੁੰਦੇ ਪਰ ਦੇਖ ਲੈਂਦੇ ਹਾਂ, ਤੇਰੀ ਕਿਸਮਤ ਚੰਗੀ ਹੋਈ ਤਾਂ ਮੇਲ ਵੀ ਹੋ ਜਾਏਗਾ। ਮੈਂ ਬੇਨਤੀ ਕਰੀ ਮਹਾਰਾਜ ਜੀ ਨੂੰ, ਮਹਾਰਾਜ ਕਹਿਣ ਲੱਗੇ ਇਨ੍ਹਾਂ ਨੂੰ ਨਹੀਂ ਆਪਾਂ ਮਿਲਣਾ, ਮੈਂ ਕਿਹਾ, ਸੱਚੇ ਪਾਤਸ਼ਾਹ! ਇਹ ਤਾਂ ਕੋਈ ਚੰਗਾ ਵਿਦਵਾਨ ਪੁਰਸ਼ ਹੈ, ਗੱਲਾ ਬਹੁਤ ਵੱਡੀਆਂ-ਵੱਡੀਆਂ ਕਰਦਾ ਹੈ। ਇਹਨੂੰ ਹਜ਼ਾਰ ਸਾਲ ਭਟਕਦੇ ਨੂੰ ਹੋ ਗਏ ਤੇ ਇਹ ਵੀ ਨਾਲ ਦੱਸਦਾ ਹੈ ਕਿ ਮੈਨੂੰ ਅਜ਼ਰਾਈਲ ਨੇ ਇਹ ਗੱਲ ਕਹੀ ਸੀ ਕਿ ਤੇਰੀ ਗਤੀ ਹੋਏਗੀ, ਮਹਾਂਪੁਰਸ਼ ਆਉਣਗੇ, 1000 ਸਾਲ ਦੀ ਜਦ ਤੇਰੀ ਉਮਰ ਹੋ ਜਾਏਗੀ। ਕਹਿਣ ਲੱਗਿਆ ਕਿ ਮੇਰੀ ਹੁਣ 999 ਸਾਲ ਤੋਂ ਉਪਰ ਉਮਰ ਹੋ ਚੁੱਕੀ ਹੈ, ਇਹੀ ਮਹਾਂਪੁਰਸ਼ ਨੇ ਜਿਨ੍ਹਾਂ ਕੋਲੋਂ ਮੇਰਾ ਉਧਾਰ ਹੋਣਾ ਹੈ, ਮੈਨੂੰ ਇਹ ਪਹਿਲਾਂ ਲਿਜਾ ਵੀ ਚੁੱਕੇ ਨੇ ਬਹੁਤ ਸਾਰੇ ਸੰਤਾਂ ਕੋਲ ਪਰ ਮੇਰਾ ਉਧਾਰ ਨਹੀਂ ਹੋਇਆ, ਮੈਨੂੰ ਮਿਲਾ ਦਿਓ। ਮੈਂ ਜਦ ਮਹਾਰਾਜ ਜੀ ਕੋਲ ਬੇਨਤੀ ਕਰੀ, ਮੈਨੂੰ ਕਹਿਣ ਲੱਗੇ, ਚੰਗਾ! ਇਹਨੂੰ ਕਹਿ ਦੇ ਸਵੇਰੇ ਆ ਜਾਏ।

ਦੂਸਰੇ ਦਿਨ ਮਹਾਰਾਜ ਜੀ ਦੀ ਕੁਰਸੀ ਲੱਗੀ, ਮੈਂ ਵੀ ਫਾਰਮ ਤੋਂ ਆਇਆ ਹੋਇਆ ਸੀ, ਮੈਂ ਕਿਹਾ ਮਹਾਰਾਜ! ਉਹਨੂੰ ਇਜਾਜ਼ਤ ਦੇ ਦਿਓ? ਉਹ ਕਹਿੰਦੇ, ਸਾਡੇ ਵਲੋਂ ਤਾਂ ਇਜਾਜ਼ਤ ਹੈ, ਪਰ ਉਹ ਆਇਆ ਨਾ। ਜਿਸ ਵਕਤ ਕੁਰਸੀ ਦਾ ਸਮਾਂ ਲੰਘ ਗਿਆ, ਮੈਂ ਆ ਕੇ ਪੁੱਛਿਆ ਕਿ ਸੁਲੇਮਾਨ! ਤੈਨੂੰ ਤਾਂ ਇਜਾਜ਼ਤ ਮਿਲ ਗਈ ਸੀ, ਤੂੰ ਆਇਆ ਕਿਉਂ ਨਾ? ਕਹਿਣ ਲੱਗਿਆ, ਮੈਂ ਕੈਸੇ ਆ ਸਕਤਾ ਥਾ? ਆਪ ਲੋਗੋ ਕੋ ਨਹੀਂ ਪਤਾ, ਮੁਝੇ ਪਤਾ ਹੈ ਉਨ ਕਾ ਜਲਾਲ ਇਤਨਾ ਜ਼ਿਆਦਾ ਹੈ ਕਿ ਮੈਂ ਉਸ ਮੇਂ ਦਾਖਲ ਨਹੀਂ ਹੋ ਸਕਤਾ। (ਜਿਹਨੂੰ ਓਰਾ ਕਹਿੰਦੇ ਨੇ) ਇਸ ਕਰਕੇ ਮੈਂ ਆ ਨਹੀਂ ਸਕਤਾ। ਮੇਰੇ ਵਲੋਂ ਬੇਨਤੀ ਕੀਤੀ ਜਾਵੇ ਕਿ ਉਹ ਜਲਾਲ ਸ਼ਾਂਤ ਕਰਨ। ਮੈਂ ਆ ਕੇ ਮਹਾਰਾਜ ਜੀ ਨੂੰ ਬੇਨਤੀ ਕਰੀ ਕਿ ਉਹ ਇਸ ਤਰ੍ਹਾਂ ਕਹਿੰਦਾ ਹੈ ਕਿ ਜਲਾਲ ਸ਼ਾਂਤ ਕਰੋ। ਮਹਾਰਾਜ ਜੀ ਮੁਸਕਰਾ ਪਏ। ਕਿਉਂਕਿ ਇਸ ਗੱਲ ਦਾ ਸਾਨੂੰ ਨਹੀਂ ਸੀ ਪਤਾ। ਓਸ ਨੂੰ ਪਤਾ ਸੀ ਇਸ ਗੱਲ ਦਾ, ਕਿਉਂਕਿ ਦਾਖਲ ਨਹੀਂ ਸੀ ਹੋ ਸਕਦਾ ਉਹ।

ਦੂਸਰੇ ਦਿਨ ਮਹਾਰਾਜ ਜੀ ਨੇ ਬੁਲਾ ਲਿਆ, ਬੁਲਾ ਕੇ ਉਹਦੇ ਉਪਰ ਕ੍ਰਿਪਾ ਕੀਤੀ, ਮੈਂ ਓਸ ਤੋਂ ਪੁੱਛਦਾ ਸੀ ਕਿ ਸੁਲੇਮਾਨ! ਤੂੰ ਪੜ੍ਹਿਆ ਲਿਖਿਆ ਬੰਦਾ ਹੈਂ, ਇੱਕ ਦੋ ਗੱਲਾਂ ਤਾਂ ਦੱਸ? ਕਹਿਣ ਲੱਗਿਆ, ਪੁੱਛ? ਮੈਂ ਕਿਹਾ ਕਿ ਜਦ ਤੇਰਾ ਅੰਤ ਸਮਾਂ ਆਇਆ, ਤੂੰ ਐਉਂ ਦੱਸ ਕਿ ਇੱਥੇ ਅਸੀਂ ਹਰ ਵਕਤ ਕਹਿੰਦੇ ਹਾਂ ਕਿ ਜਦੋਂ ਆਦਮੀ ਚੜ੍ਹਾਈ ਕਰਦਾ ਹੈ। ਜਮਦੂਤ ਲੈਣ ਵਾਸਤੇ ਆਉਂਦੇ ਨੇ, ਤੇਰੇ ਨਾਲ ਕੀ ਵਰਤਿਆ, ਤੂੰ ਆਪਣਾ ਤਜਰਬਾ ਦੱਸ? ਰੋਣ ਲੱਗ ਗਿਆ, ਮੈਂ ਕਿਹਾ, ਰੋਂਦਾ ਕਿਉਂ ਹੈਂ? ਕਹਿਣ ਲੱਗਿਆ, ਮੈਂ ਦੱਸ ਹੀ ਨਹੀਂ ਸਕਦਾ, ਹਜ਼ਾਰ ਸਾਲ ਤੋਂ ਬਾਅਦ ਵੀ ਮੇਰੇ ਮਨ ਦੇ ਵਿਚ ਐਨਾ ਡਰ ਪਿਆ ਹੋਇਆ ਹੈ ਕਿ ਆਹ ਰਸਤਾ ਕਿਤੇ ਦੁਬਾਰਾ ਨਾ ਮਿਲ ਜਾਵੇ। ਬਹੁਤ ਔਖਾ ਹੈ। ਕਹਿੰਦਾ, ਇੱਕ ਥਾਂ ਮੈਂ ਲੰਘਦਾ ਸੀ, ਉਥੇ ਦਰਖਤਾਂ ਦੇ ਪੱਤੇ ਐਉਂ ਸੀ ਜਿਵੇਂ ਤਲਵਾਰਾਂ ਹੁੰਦੀਆਂ ਨੇ ਸਿਰ ਵਿੱਚ ਲੱਗਦੀਆਂ ਸੀ, ਸੂਖਸ਼ਮ ਸਰੀਰ ਵਿੱਚ, ਸੂਖਸ਼ਮ ਪੱਤੇ। ਇਸ ਤਰ੍ਹਾਂ ਦੇ ਨਾਲ ਕਹਿਣ ਲੱਗਿਆ, ਅੰਧਕਾਰ ਦਾ ਮੰਡਲ ਆਇਆ, ਕੁਛ ਨਾ ਦਿਸੇ, ਘੜੀਸ-ਘੜੀਸ ਮਾਰ ਦਿੱਤਾ ਉਨ੍ਹਾਂ ਨੇ, ਜਮ ਦਾ ਮਾਰਗ ਬਹੁਤ ਬੁਰਾ ਹੈ -

***ਬਾਰਿ ਵਿਡਾਨੜੈ ਹੁੰਮਸ ਧੁੰਮਸ ਕੂਕਾ ਪਈਆ ਰਾਹੀ॥ ਅੰਗ - ੫੨੦***

ਕੂਕਾਂ ਮਾਰਦਾ ਜਾਂਦਾ ਹੈ ਆਦਮੀ। ਸੋ ਓਸ ਵੇਲੇ ਆਹ ਜਿਹੜਾ ਰਸਤਾ ਹੈ ਲੰਘਾਉਣ ਵਾਸਤੇ ਇਹਦੇ ਵਿੱਚ ਜਿਹੜੇ ਕਰਮ ਧਰਮ, ਪੁੰਨ ਕਰਦੇ ਹਾਂ -

***ਕਰਮ ਧਰਮ ਪਾਖੰਡ ਜੋ ਦੀਸਹਿ***
***ਤਿਨ ਜਮੁ ਜਾਗਾਤੀ ਲੂਟੈ ॥ ਅੰਗ - ੭੪੭***

ਜਮ ਲੁੱਟ ਲੈਂਦੇ ਨੇ, ਫੇਰ ਕਹਿੰਦੇ ਨੇ ਲੰਘ ਜਾ। ਬਹਿਤਰਨੀ ਨਦੀ ਕੋਲ ਆ ਗਏ, ਕਹਿੰਦੇ, ਕੋਈ ਪੁੰਨ ਦੇ ਦੇ, ਫੇਰ ਤੈਨੂੰ ਲੰਘਾ ਦਿੰਦੇ ਹਾਂ।

ਇੱਕ ਸਾਡੀ ਰਿਸ਼ਤੇਦਾਰ ਸੀ ਉਹਨੇ ਇਹ ਗੱਲ ਦੱਸੀ, ਕਹਿਣ ਲੱਗੀ ਜਦ ਮੈਂ ਚੜ੍ਹਾਈ ਕਰ ਗਈ, ਮੈਨੂੰ ਲਈ ਜਾਂਦੇ ਨੇ, ਅੱਗੇ ਇੱਕ ਨਦੀ ਆ ਗਈ ਬਹੁਤ ਭਿਆਨਕ, ਦੇਖ ਕੇ ਡਰ ਲੱਗੇ, ਉਥੇ ਪੁਲ ਜਿਹੜਾ ਸੀ ਵਾਲ ਨਾਲੋਂ ਵੀ ਛੋਟਾ ਸੀ, ਤਿੱਖਾ, ਅੱਗ ਵਰਗਾ ਗਰਮ, ਲਾਲ ਰੰਗ ਹੋਇਆ ਹੋਇਆ, ਜਿਹੜਾ ਉਸ 'ਤੇ ਚੜ੍ਹੇ ਕੱਟ ਕੇ ਦੋ ਟੁਕੜੇ ਹੋ ਕੇ ਗਿਰ ਜਾਏ, ਫੇਰ ਜੁੜ ਜਾਵੇ ਫੇਰ ਚਾੜ੍ਹ ਦੇਣ। ਚੀਕਾਂ ਪੈ ਰਹੀਆਂ ਸੀ, ਮੈਂ ਵੀ ਬੜੀ ਡਰ ਰਹੀ ਸੀ ਕਿ ਕੀ ਹੋਏਗਾ? ਐਨੇ ਨੂੰ ਮੈਂ ਕੀ ਦੇਖਿਆ ਇੱਕ ਕੋਈ ਚਿੱਟੇ ਸਫੈਦ ਵਸਤਰਾਂ ਵਾਲੀ ਬੀਬੀ ਇੱਕ ਨਿੱਕੀ ਜਿਹੀ ਕਿਸ਼ਤੀ ਲੈ ਕੇ ਆ ਗਈ, ਉਹਦੇ ਵਿੱਚ ਬਿਠਾ ਕੇ ਮੈਨੂੰ ਪਾਰ ਕਰ ਦਿੱਤਾ ਤੇ ਮੈਂ ਉਸ ਨੂੰ ਪੁੱਛਿਆ ਕਿ ਬੀਬੀ ਮੈਂ ਤਾਂ ਤੈਨੂੰ ਜਾਣਦੀ ਨਹੀਂ, ਤੂੰ ਕਿੱਡਾ ਵੱਡਾ ਉਪਕਾਰ ਮੇਰੇ 'ਤੇ ਕੀਤਾ ਹੈ। ਕਹਿਣ ਲੱਗੀ ਕਿ ਤੂੰ ਨਹੀਂ ਮੈਨੂੰ ਜਾਣਦੀ ਮੈਂ ਤੈਨੂੰ ਜਾਣਦੀ ਹਾਂ। ਮੈਂ ਕਿਹਾ ਕਿ ਮੈਂ ਤਾਂ ਤੈਨੂੰ ਪਹਿਲਾਂ ਦੇਖਿਆ ਹੀ ਨਹੀਂ ਕਿਤੇ, ਤੂੰ ਕਿਵੇਂ ਜਾਣਦੀ ਹੈਂ? ਕਹਿੰਦੀ ਦੇਖ ਤੂੰ ਹੁਣ ਦਰਗਾਹ ਦੇ ਵਿਚ ਹੈਂ, ਧਰਤੀ ਦੇ ਉਤੇ ਨਹੀਂ ਹੈਂ, ਉਹ ਤਾਂ ਤੇਰੀਆਂ ਜਾਣਾਂ-ਪਛਾਣਾਂ ਹੋ ਗਈਆਂ ਖਤਮ। ਹੁਣ ਇਥੇ ਜਾਣ ਪਛਾਣ ਵਾਲੇ ਤੇਰੇ ਕਰਮ ਨੇ, ਮੈਂ ਤੇਰਾ ਕਰਮ ਹਾਂ, ਰੂਪ ਧਾਰ ਕੇ ਆਈ ਹਾਂ। ਕਹਿੰਦੀ, ਕਿਹੜਾ ਕਰਮ ਹੈਂ ਤੂੰ, ਕਹਿੰਦੀ ਤੇਰੇ ਯਾਦ ਹੈ, ਤੂੰ ਇੱਕ ਦਿਨ ਝਾੜੂ ਦਿੰਦੀ ਸੀ, ਆਪਣੇ ਘਰ 'ਚ ਬਾਹਰ ਵਿਹੜੇ ਵਿੱਚ, ਤੇਰੇ ਵਿਹੜੇ ਵਿੱਚ ਬੇਰੀ ਸੀ, ਉਹਦੇ ਉੱਤੇ ਇੱਕ ਚਿੜੀ ਦੀ ਲੱਤ ਦੇ ਨਾਲ ਕਿਸੇ ਬੱਚੇ ਨੇ ਧਾਗਾ ਪੱਕਾ ਬੰਨ੍ਹ ਕੇ ਛੱਡ ਦਿੱਤਾ, ਉਹ ਬੇਰੀ ਦੇ ਵਿੱਚ ਉਲਝ

ਗਈ, ਦੋ ਤਿੰਨ ਦੀ ਬੈਠੀ ਚੀਂ-ਚੀਂ ਕਰਦੀ ਸੀ, ਉਹਦੀ ਫਰਿਆਦ ਪਹੁੰਚਦੀ ਹੈ ਦਰਗਾਹ ਦੇ ਵਿੱਚ। ਤੈਨੂੰ ਪ੍ਰੇਰਨਾ ਹੋਈ, ਤੂੰ ਲਿਆ ਕੇ ਮੇਜ਼, ਖੜ੍ਹੀ ਹੋ ਕੇ ਕੈਂਚੀਂ ਦੇ ਨਾਲ ਜਿਹੜਾ ਬੰਨ੍ਹਿਆ ਹੋਇਆ ਧਾਗਾ ਸੀ, ਉਹ ਕੱਟ ਦਿੱਤਾ। ਉਹ ਚਿੜੀ ਆਜ਼ਾਦ ਹੋ ਗਈ। ਉਹ ਜਿਹੜਾ ਨਿੱਕਾ ਜਿਹਾ ਪੁੰਨ ਸੀ ਨਾ -

***ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ॥ ਅੰਗ - ੧੩੬***

ਇੱਕ ਜੀਅ ਦੇ ਉੱਤੇ ਦਇਆ ਕਰ ਦੇਣੀ ੬੮ ਤੀਰਥਾਂ ਦਾ ਪੁੰਨ ਹੋਇਆ ਕਰਦਾ ਹੈ, ਕਹਿੰਦੀ ਉਹ ਤੈਨੂੰ ਪੁੰਨ ਪ੍ਰਾਪਤ ਹੋ ਗਿਆ ਤੇ ਉਹ ਤੇਰਾ ਪੁੰਨ ਮੈਂ ਬਣ ਕੇ ਆਈ ਹਾ। ਧਰਮਰਾਜ ਕੋਲ ਗਈ, ਉਹ ਕਹਿੰਦੇ ਕਿ ਇਹ ਸੁਰਜੀਤ ਕੌਰ ਨਹੀਂ ਸੀ ਲਿਆਉਣੀ, ਉਹ ਤਾਂ ਹੋਰ ਹੈ ਨਾਲ ਦੇ ਹੀ ਫਾਰਮ ਵਿੱਚ, ਉਹਨੂੰ ਵਾਪਸ ਕਰ ਗਏ ਤੇ ਦੂਸਰੀ ਨੂੰ ਲੈ ਗਏ।

ਸੋ ਇਹ ਜਿਹੜੇ ਕਰਮ ਹੁੰਦੇ ਨੇ ਇਹ ਨਾਲ ਜਾ ਕੇ ਸਹਾਇਤਾ ਵੀ ਕਰਦੇ ਨੇ। ਮਾੜੇ ਕਰਮ ਹੋਣ ਦੁੱਖ ਵੀ ਦਿੰਦੇ ਨੇ।

ਸੋ ਉਸ ਵੇਲੇ ਗੁਰੂ ਨਾਨਕ ਪਾਤਸ਼ਾਹ ਕਹਿਣ ਲੱਗੇ, ਦੁਨੀਚੰਦ! ਇੱਕ ਚੀਜ਼ ਹੈ ਜਿਹੜੀ ਬੰਦੇ ਦੀ ਇੱਥੇ ਵੀ ਸਹਾਇਤਾ ਕਰਦੀ ਹੈ ਤੇ ਦਰਗਾਹ ਵਿੱਚ ਵੀ ਸਹਾਇਤਾ ਕਰਦੀ ਹੈ, ਓਸ ਤੋਂ ਆਦਮੀ ਬੇਖਬਰ ਹੋ ਕੇ ਆਪਣੀ ਜ਼ਿੰਦਗੀ ਬਤੀਤ ਕਰ ਰਿਹਾ ਹੈ। ਮਹਾਂਪੁਰਸ਼ ਹਾਕਾ ਮਾਰ-ਮਾਰ ਕੇ ਦੱਸ ਰਹੇ ਨੇ, ਉੱਚੀ-ਉੱਚੀ ਬੋਲ ਕੇ ਦੱਸ ਰਹੇ ਨੇ ਕਿ ਤੇਰੀ ਦਰਗਾਹ ਦੇ ਵਿੱਚ ਇੱਥੇ ਸਹਾਇਤਾ ਕਰਨ ਵਾਲੀ ਜਿਹੜੀ ਚੀਜ਼ ਹੈ ਉਹਨੂੰ ਤੂੰ ਸੰਭਾਲਣ ਦਾ ਯਤਨ ਕਰ -

***ਧਾਰਨਾ - ਤੇਰੀ ਨਾਮ ਨੇ ਸਹਾਇਤਾ ਕਰਨੀ,***
***ਔਖੀ ਵੇਲਾ-ਔਖੀ ਵੇਲਾ।***

***ਜਹ ਮਾਤ ਪਿਤਾ ਸੁਤ ਮੀਤ ਨ ਭਾਈ ॥***
***ਮਨ ਊਹਾ ਨਾਮੁ ਤੇਰੈ ਸੰਗਿ ਸਹਾਈ ॥***
***ਜਹ ਮਹਾ ਭਇਆਨ ਦੂਤ ਜਮ ਦਲੈ ॥***
***ਤਹ ਕੇਵਲ ਨਾਮੁ ਸੰਗਿ ਤੇਰੈ ਚਲੈ ॥***
***ਜਹ ਮੁਸਕਲ ਹੋਵੈ ਅਤਿ ਭਾਰੀ ॥***
***ਹਰਿ ਕੋ ਨਾਮੁ ਖਿਨ ਮਾਹਿ ਉਧਾਰੀ ॥***
***ਅੰਗ - ੨੬੪***

ਪ੍ਰਮੇਸ਼ਰ ਦਾ ਨਾਮ ਸਹਾਇਤਾ ਕਰਦਾ ਹੈ -

***ਜਾ ਕਉ ਮੁਸਕਲੁ ਅਤਿ ਬਣੈ***
***ਢੋਈ ਕੋਇ ਨ ਦੇਇ ॥***
***ਲਾਗੂ ਹੋਏ ਦੁਸਮਨਾ ਸਾਕ ਭਿ ਭਜਿ ਖਲੇ ॥***
***ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ ॥***
***ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ॥ ਅੰਗ - ੭੦***

ਜੇ ਪਾਰਬ੍ਰਹਮ ਚਿੱਤ ਆ ਜਾਵੇ, ਫੇਰ ਤੱਤੀ ਵਾਹ ਨਹੀਂ ਲੱਗਿਆ ਕਰਦੀ।

ਗੁਰੂ ਗ੍ਰੰਥ ਸਾਹਿਬ ਦੇ ਅੰਦਰ ਧਾਰਮਕ ਇਤਿਹਾਸ ਜਿਸ ਦਾ ਵਰਣਨ ਕੀਤਾ ਹੈ, ਉਹਦੇ ਵਿੱਚ ਮਹਾਰਾਜ ਇੱਕ ਮਹਾਂ ਪਾਪੀ ਦਾ ਜੋ ਬਦਨਾਮ ਪੁਰਸ਼ ਹੋ ਗਿਆ ਸੀ ਸਾਰੇ ਭਾਰਤ ਵਰਸ਼ ਵਿੱਚ ਓਸਦਾ ਜ਼ਿਕਰ ਕਰਦੇ ਨੇ। ਆਪ ਕਹਿੰਦੇ ਨੇ ਕਿ -

***ਅਜਾਮਲ ਕਉ ਅੰਤ ਕਾਲ ਮਹਿ***
***ਨਾਰਾਇਨ ਸੁਧਿ ਆਈ ॥***
***ਜਾਂ ਗਤਿ ਕਉ ਜੋਗੀਸੁਰ ਬਾਛਤ***
***ਸੋ ਗਤਿ ਛਿਨ ਮਹਿ ਪਾਈ ॥ ਅੰਗ - ੯੦੨***

ਜ਼ਿੰਦਗੀ ਸਾਰੀ ਪਾਪਾਂ ਦੇ ਵਿੱਚ ਬੀਤੀ ਸੀ ਤੇ ਐਡੇ ਪਾਪ ਕੀਤੇ ਸੀ ਕਿ ਉਹਦਾ ਨਾਉਂ ਹੀ ਪਤਿਤ ਪੈ ਗਿਆ ਸੀ। ਕਹਿੰਦੇ ਐਨਾ ਪਾਪ ਕਰਨ ਵਾਲਾ ਜਿਹੜਾ ਸੀਗਾ, ਓਸਨੂੰ ਵੀ ਜਦੋਂ ਪ੍ਰਮੇਸ਼ਰ ਦੇ ਨਾਲ ਦੀ ਸੋਝੀ ਹੋਈ, ਓਸ ਵੇਲੇ ਸਾਰੇ ਪਾਪ ਜਿਹੜੇ ਸੀ ਓਸ ਦੇ ਉਨ੍ਹਾਂ ਨੂੰ ਇੱਕ ਨਾਮ ਦੇ ਉਚਾਰਨ ਨੇ ਕੱਟ ਦਿੱਤਾ।

***ਅਜਾਮਲ ਪ੍ਰੀਤਿ ਪੁਤ੍ਰ ਪ੍ਰਤਿ ਕੀਨੀ***
***ਕਰਿ ਨਾਰਾਇਣ ਬੋਲਾਰੇ ॥***
***ਮੇਰੇ ਠਾਕੁਰ ਕੈ ਮਨਿ ਭਾਇ ਭਾਵਨੀ***
***ਜਮਕੰਕਰ ਮਾਰਿ ਬਿਦਾਰੇ ॥ ਅੰਗ - ੯੮੧***

ਤੇ ਵੱਡੀ ਗਤੀ ਓਸਨੂੰ ਪ੍ਰਾਪਤ ਹੋ ਜਾਂਦੀ ਹੈ -

***ਧਾਰਨਾ - ਗਤੀ ਮਿਲ ਗਈ ਜੋਗੀਆਂ ਵਾਲੀ,***
***ਇੱਕ ਵਾਰੀ ਰਾਮ ਬੋਲ ਕੇ।***

ਦੁਨੀਚੰਦ! ਇਹ ਪ੍ਰਮੇਸ਼ਰ ਦਾ ਨਾਮ ਸੰਸਾਰ ਜਿਹੜਾ ਹੈ, ਏਸ ਵੱਲ ਧਿਆਨ ਨਹੀਂ ਦਿੰਦਾ, ਇਹਦੀ ਥਾਂ ਦੇ ਉੱਤੇ ਕੱਚ-ਪਿੱਚ ਇਕੱਠਾ ਕਰ ਰਿਹਾ ਹੈ, ਜਿਹੜਾ ਨਾ ਇੱਥੇ ਸੁਖਦਾਈ ਹੋਣਾ ਹੈ ਤੇ ਨਾ ਦਰਗਾਹ ਵਿੱਚ ਸੁਖਦਾਈ ਹੋਣਾ ਹੈ। ਪ੍ਰਮੇਸ਼ਰ ਦਾ ਨਾਮ ਹੈ ਜਿਹੜਾ ਨਾਲ ਜਾਣਾ ਹੈ। ਕਹਿਣ ਲੱਗਿਆ, ਪਾਤਸ਼ਾਹ! ਮੇਰੇ 'ਤੇ ਕ੍ਰਿਪਾ ਕਰੋ। ਮਹਾਰਾਜ ਕਹਿੰਦੇ, ਜੇ ਕ੍ਰਿਪਾ ਕਰਾਉਣੀ ਹੈ ਨਾ ਤਾਂ ਆਹ ਜਿਹੜਾ ਸੱਤ ਲੱਖ ਜਮ੍ਹਾਂ ਹੋਇਆ ਪਿਆ ਹੈ, ਅੱਜ ਦੇ ਸੱਤ ਕਰੋੜ ਵਰਗਾ ਇਹਨੂੰ ਜਨ ਸਮੂੰਹ ਦੀ ਭਲਾਈ ਵਾਸਤੇ ਖਰਚ ਦੇ। ਬੜਾ ਬਹਾਦਰ ਸੀ, ਬਹੁਤ ਫੈਸਲਾ ਕਰਨ ਵਾਲਾ ਸੀ। ਮਾੜਾ-ਧੀੜਾ ਨਹੀਂ ਸੀ। ਗੁਰੂ ਨਾਨਕ ਸਾਹਿਬ ਤਾਂ ਓਹੀ ਨੇ, ਗੁਰੂ ਗ੍ਰੰਥ ਸਾਹਿਬ ਦੇ ਰੂਪ ਦੇ ਅੰਦਰ ਪਰ ਕਿੰਨਾ ਕੁ ਅਸੀਂ ਬਚਨ ਮੰਨਦੇ ਹਾਂ ਇਨ੍ਹਾਂ ਦਾ। ਆਪਣੇ ਆਪ ਆਪੇ ਹੀ ਦੇਖ ਲਓ। ਬਿਲਕੁਲ ਅਸੀਂ ਤੁਰਨ ਵਾਸਤੇ ਤਿਆਰ ਨਹੀਂ। ਅੰਮ੍ਰਿਤ ਵੇਲੇ ਨਹੀਂ ਉੱਠ ਸਕਦੇ, ਬਾਣੀ ਨਹੀਂ ਪੜ੍ਹ ਸਕਦੇ, ਚਿੱਤ ਦੀ ਇਕਾਗਰਤਾ ਨਹੀਂ ਹਾਸਲ ਕਰ ਸਕਦੇ, ਕਿਉਂਕਿ ਮਨ ਦੇ ਵਿੱਚ ਬਹੁਤ ਸਾਰੀਆਂ ਚੀਜ਼ਾਂ ਦਾ ਫਤੂਰ ਪਿਆ ਹੋਇਆ ਹੈ। ਨਿਰਣਾ ਨਹੀਂ ਅਸੀਂ ਕਰ ਸਕਦੇ, ਡਾਵਾਂਡੋਲ ਤੁਰੇ ਜਾਂਦੇ ਹਾਂ। ਪਰ ਉਹ ਕਿੱਡਾ ਬਹਾਦਰ ਸੀ, ਐਨਾ ਪੈਸਾ ਛੱਡਣਾ ਕਿੰਨਾ ਔਖਾ ਸੀ। ਓਸੇ ਵਕਤ ਉਹਨੇ ਜਿਹੜਾ ਪੈਸਾ ਸੀ, ਸਕੀਮਾ ਬਣਾ ਦਿੱਤੀਆਂ ਲਾਉਣਾ ਸ਼ੁਰੂ ਕਰ ਦਿੱਤਾ, ਦਿਨਾਂ ਦੇ ਵਿੱਚ ਹੀ ਸਾਰਾ ਧਨ ਵੀ ਲਾ ਦਿੱਤਾ ਤੇ

ਜਿਹੜੀ ਵੱਡੀ ਭਾਰੀ ਹਵੇਲੀ 'ਚ ਰਹਿੰਦਾ ਸੀ ਉਹਨੂੰ ਸਤਿਸੰਗ ਘਰ ਬਣਾ ਕੇ ਛੋਟੇ ਜਿਹੇ ਘਰ ਵਿੱਚ ਰਹਿਣਾ ਸ਼ੁਰੂ ਕਰ ਦਿੱਤਾ। ਗੁਰੂ ਨਾਨਕ ਪਾਤਸ਼ਾਹ ਦੀ ਖੁਸ਼ੀ ਪ੍ਰਾਪਤ ਕੀਤੀ। ਸਤਿਸੰਗ ਘਰ ਕਾਇਮ ਹੋ ਗਿਆ ਤੇ, ਗੁਰੂ ਨਾਨਕ ਪਾਤਸ਼ਾਹ ਨੇ ਮਰਦਾਨੇ ਨੂੰ ਕਿਹਾ ਕਿ ਅੱਜ ਖਿੱਚਾਂ ਪੈ ਰਹੀਆਂ ਨੇ, ਬਾਰ-ਬਾਰ ਅੰਮ੍ਰਿਤ ਵੇਲੇ ਤੋਂ ਖਿੱਚਾਂ ਪੈਂਦੀਆਂ ਨੇ, ਕਿਉਂਕਿ ਆਵਾਜ਼ ਆ ਰਹੀ ਹੈ, ਪਿਆਰ ਦੀ ਖਿੱਚ ਦੀ ਆਵਾਜ਼ ਆ ਰਹੀ ਹੈ। ਪੜ੍ਹੋ ਪਿਆਰ ਨਾਲ -

***ਧਾਰਨਾ - ਸਹਿਆ ਨਾ ਜਾਵੇ ਹੁਣ ਹੋਰ ਵਿਛੋੜਾ।***

***ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ ॥***
***ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ ॥***
***ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ ॥***
***ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ॥***
***ਤਿਉ ਸੰਤ ਜਨਾ ਹਰਿ ਪ੍ਰੀਤਿ ਹੈ ਦੇਖਿ ਦਰਸੁ ਅਘਾਵੈ ॥ ਅੰਗ - ੭੦੮***

ਪਾਣੀ ਦੀ ਮੱਛੀ ਨਾਲ ਪ੍ਰੀਤ ਹੈ, ਮੱਛੀ ਜਿਉਂ ਨਹੀਂ ਸਕਦੀ ਪਾਣੀ ਤੋਂ ਬਗੈਰ। ਕਹਿੰਦੇ, ਮਰਦਾਨਿਆਂ! ਖਿੱਚ ਪੈ ਰਹੀ ਹੈ, ਬਾਰ-ਬਾਰ ਅਰਦਾਸਾਂ ਆ ਰਹੀਆਂ ਨੇ -

***ਬਾਬੀਹਾ ਖਿਨੁ ਖਿਨੁ ਬਿਲਲਾਇ ॥***
***ਬਿਨੁ ਪਿਰ ਦੇਖੇ ਨੀਂਦ ਨ ਪਾਇ ॥***
***ਇਹੁ ਵੇਛੋੜਾ ਸਹਿਆ ਨ ਜਾਇ ॥***
***ਸਤਿਗੁਰੁ ਮਿਲੈ ਤਾਂ ਮਿਲੈ ਸੁਭਾਇ॥***
***ਅੰਗ - ੧੨੬੨***

ਅਸਹਿ ਵਿਛੋੜਾ ਹੋ ਗਿਆ, ੧੨ ਸਾਲ ਦਾ ਸਮਾ ਗੁਰੂ ਨਾਨਕ ਪਾਤਸ਼ਾਹ ਨੂੰ ਘਰ ਤੋਂ ਸੱਚਖੰਡ ਵਾਲੀ ਫੇਰੀ ਦੇ ਵਿੱਚ ਦੂਸਰੀ ਉਦਾਸੀ ਦੇ ਵਿੱਚ ਗਿਆਂ ਹੋਇਆਂ ਹੋ ਗਿਆ। ਕੋਈ ਪਤਾ ਨਹੀਂ ਲਗਦਾ, ਕੋਈ ਸੁਨੇਹਾ ਨਹੀਂ ਆਉਂਦਾ। ਸਿਰਫ ਸੁਰਤ ਦੇ ਨਾਲ ਮੇਲ ਚੱਲ ਰਿਹਾ ਹੈ ਤੇ ਅੱਜ ਅੰਮ੍ਰਿਤ ਵੇਲੇ ਹੀ ਐਨੀ ਖਿੱਚ ਪਈ, ਨੇਤਰਾਂ 'ਚ ਝੜੀ ਲੱਗੀ ਹੋਈ ਹੈ ਤੇ ਦਿਲ ਜਿਹੜਾ ਹੈ ਠਹਿਰਦਾ ਨਹੀਂ ਹੈ, ਹਉਕੇ ਆਉਂਦੇ ਨੇ ਤੇ ਅਰਦਾਸ ਤੇ ਅਰਦਾਸ ਹੁੰਦੀ ਹੈ ਕਿ ਪਾਤਸ਼ਾਹ! ਹੁਣ ਹੋਰ ਨਹੀਂ ਮੈਂ ਸਹਿ ਸਕਦੀ। ਕੌਣ ਹੈ ਇਹ? ਸੁਲਤਾਨਪੁਰ ਦੇ ਅੰਦਰ ਬੇਬੇ ਨਾਨਕੀ ਜੀ। ਪਿਆਰ ਦੇ ਨਾਲ ਅਰਦਾਸਾਂ ਕਰਦੀ ਹੈ, ਕਹਿੰਦੇ ਮਰਦਾਨਿਆਂ! ਖਿੱਚਾਂ ਪੈ ਰਹੀਆਂ ਨੇ। ਬਹੁਤ ਯਾਦ ਕੀਤਾ ਜਾ ਰਿਹਾ ਹੈ -

***ਮਰਦਾਨੇ ਸੋਂ ਗਿਰਾ ਅਲਾਈ।***
***ਕਿਯੋ ਯਾਦ ਭਗਨੀ ਮੁਝ ਤਾਈਂ।***
***ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ - ੮੦੨***

ਭੈਣ ਨੇ ਮੈਨੂੰ ਯਾਦ ਕਰਿਆ ਹੈ -

***ਚਲਿ ਸੁਲਤਾਨਪੁਰੇ ਸੁਦ ਲੀਜੈ।***
***ਬੇਬੇ ਜੀ ਕੀ ਖੁਸ਼ੀ ਕਰੀਜੈ।***
***ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ - ੮੦੨***

ਹੁਣ ਆਪਾਂ ਚੱਲੀਏ, ਓਸੇ ਵੇਲੇ ਮਰਦਾਨੇ ਨੂੰ ਮਹਾਰਾਜ ਜੀ ਕਹਿੰਦੇ ਨੇਤਰ ਬੰਦ ਕਰ। ਇਕ ਖਿਨ ਦੇ ਵਿੱਚ ਮਹਾਰਾਜ ਜੀ ਓਸ ਥਾਂ ਦੇ ਉਤੇ ਪਹੁੰਚ ਜਾਂਦੇ ਨੇ, ਓਸ ਵੇਲੇ ਬੇਬੇ ਨਾਨਕੀ ਜੀ ਨੂੰ ਕਿੰਨੀ ਖੁਸ਼ੀ ਹੋਈ। ਸ੍ਰੀ ਚੰਦ ਨੂੰ ਬੁਲਾ ਲਿਆ ਤੇ ਭਾਈਆ ਜੈ ਰਾਮ ਆ ਗਏ। ੧੨ ਸਾਲ ਦਾ ਵਿਛੋੜਾ ਜਿਹੜਾ ਸੀ ਮਿਲਾਪ 'ਚ ਬਦਲ ਗਿਆ ਤੇ ਹੱਦ ਤੋਂ ਜ਼ਿਆਦਾ ਖੁਸ਼ੀ ਹੁੰਦੀ ਹੈ, ਰਾਤ ਰਹਿਣ ਤੋਂ ਬਾਅਦ ਮਹਾਰਾਜ ਜੀ ਕਹਿਣ ਲੱਗੇ ਕਿ ਭੈਣ ਜੀ! ਇੱਕ ਹੋਰ ਖਿੱਚ ਪੈ ਰਹੀ ਹੈ ਤੇ ਅਸੀਂ ਹੁਣ ਓਥੇ ਜਾਣਾ ਚਾਹੁੰਦੇ ਹਾਂ। ਓਸ ਵੇਲੇ ਆਪ ਤਲਵੰਡੀ ਨੂੰ ਚੱਲ ਪੈਂਦੇ ਨੇ ਤੇ ਜਾ ਕੇ ਚੰਦਰਭਾਨ ਦਾ ਜੋ ਖੂਹ ਸੀ, ਜੋ ਬਾਲੇ ਦਾ ਪਿਤਾ ਜੀ ਸਨ, ਉਥੇ ਮਹਾਰਾਜ ਜੀ ਦੋ ਮੀਲ 'ਤੇ ਬਾਹਰ ਬੈਠ ਗਏ। ਕਹਿੰਦੇ ਮਰਦਾਨਿਆਂ! ਐਉਂ ਕਰ ਕਿ ਤੇਰੇ ਮਨ ਦੇ ਅੰਦਰ, ਆਪਣੇ ਸਬੰਧੀਆਂ ਨੂੰ ਮਿਲਣ ਦੀ ਚਾਹ ਰਹਿੰਦੀ ਹੈ, ਜਾਹ ਬਾਰ੍ਹਾਂ ਸਾਲ ਲੰਘ ਗਏ, ਤੂੰ ਜਾ ਕੇ ਮਿਲ ਆ। ਕਹਿੰਦਾ ਸੱਚੇ ਪਾਤਸ਼ਾਹ! ਹੁਣ ਪਤਾ ਹੀ ਨਹੀਂ ਕਿ ਕਿੰਨੇ ਜੀਉਂਦੇ ਨੇ ਤੇ ਕਿੰਨੇ ਮਰ ਗਏ ਨੇ, ਕਲੇਸ਼ ਵਾਪਰੇਗਾ ਮਨ ਦੇ ਅੰਦਰ ਤੇ ਦੂਜੀ ਗੱਲ ਇਹ ਹੈ ਕਿ ਮੈਂ ਐਨੀ ਦੇਰ ਤੋਂ ਬਾਅਦ ਆਇਆ ਹਾਂ, ਨਿਆਣੇ ਝਾਕਣਗੇ ਮੇਰੇ ਹੱਥਾਂ ਵਲ, ਓਹ ਵੀ ਦੇਖਣਗੇ ਕਿ ਪ੍ਰਦੇਸਾਂ 'ਚੋਂ ਆਇਆ ਹੈ, ਕੁਛ ਲੈ ਕੇ ਆਇਆ ਹੋਣਾ, ਪਾਤਸ਼ਾਹ! ਮੈਂ ਤਾਂ ਸਿਤਾਰ ਹੀ ਵਜਾਉਂਦਾ ਰਿਹਾ ਮੈਂ ਤਾਂ ਕੁਛ ਲੈ ਕੇ ਵੀ ਨਹੀਂ ਆਇਆ, ਰਬਾਬ ਹੀ ਵਜਾਈ ਗਿਆ ਆਪ ਦੀ। ਮਹਾਰਾਜ ਕਹਿੰਦੇ, ਮਰਦਾਨਿਆਂ! ਜਿਹੜੇ ਪ੍ਰਮੇਸ਼ਰ ਦੇ ਪਿਆਰੇ ਹੁੰਦੇ ਨੇ, ਉਹ ਜੇ ਮਿੱਟੀ ਨੂੰ ਵੀ ਹੱਥ ਪਾ ਲੈਣ, ਸੋਨਾ ਬਣ ਜਾਇਆ ਕਰਦਾ ਹੈ। ਜਾਹ ਚੁੱਕ ਲੈ, ਜਿੰਨੇ ਰੋੜ ਤੇਰੇ ਤੋਂ ਚੁੱਕ ਹੁੰਦੇ ਨੇ। ਉਂਜਲ ਭਰ ਲਿਆ, ਕੱਪੜੇ 'ਚ ਘੁੱਟ ਕੇ ਗੰਢ ਦੇ ਕੇ ਬੰਨ ਲਈ ਰੋੜਾਂ ਦੀ।

ਕਈ ਪ੍ਰੇਮੀਆਂ ਦੇ ਮਨਾਂ 'ਚ ਆ ਜਾਂਦਾ ਹੈ ਕਿ ਐਉਂ ਗੱਲਾਂ ਹੋ ਜਾਇਆ ਕਰਦੀਆਂ ਨੇ? ਕਿਉਂਕਿ ਜਦੋਂ ਘਰ ਜਾ ਕੇ ਖੋਲ੍ਹਦਾ ਹੈ, ਸਬੰਧੀਆਂ ਨੂੰ ਮਿਲਦਾ ਹੈ ਤੇ ਸਬੰਧੀ ਦੇਖਦੇ ਨੇ ਤੇ ਦੇਖਦੇ-ਦੇਖਦੇ ਗੰਢ ਖੋਲ੍ਹੀ ਤਾਂ ਉਹ ਰੋੜ ਨਹੀਂ ਰਹੇ, ਸਾਰਾ ਸੋਨਾ ਬਣ ਗਿਆ। ਕਈ ਪ੍ਰੇਮੀ ਸੋਚਦੇ ਨੇ ਕਿ ਐਸੀ ਬਾਤ ਹੋ ਵੀ ਸਕਦੀ ਹੈ?

ਇਤਿਹਾਸ ਦੇ ਅੰਦਰ ਬਹੁਤ ਸਾਰੀਆਂ ਮਿਸਾਲਾਂ ਆਉਂਦੀਆਂ ਨੇ, ਬਹੁਤ ਸਾਰੇ ਮਹਾਤਮਾਵਾਂ ਦੀਆਂ ਆਉਂਦੀਆਂ ਨੇ। ਭਾਈ ਗੜ੍ਹੀਆ ਜੀ, ਗੁਰੂ ਛੇਵੇਂ ਪਾਤਸ਼ਾਹ ਮਹਾਰਾਜ ਜੀ ਦੇ ਪਾਸ ਇੱਕ ਅੰਨਿਨ ਸਿੱਖ ਸੀਗੇ। ਅਭੇਦ ਅਵਸਥਾ ਦੇ ਸਿੱਖ, ਹਰ ਵਕਤ ਜਿਹੜੇ ਗੁਰੂ ਵਿੱਚ ਰਹੇ। ਆਪਣੇ ਆਪ ਨੂੰ ਕਦੇ ਗਿਣਾਵੇ ਹੀ ਨਾ ਤੇ ਹਰ ਵਕਤ ਗੁਰੂ 'ਚ ਰਹੇ, ਉਹਨੂੰ ਅਭੇਦ ਅਵਸਥਾ ਦਾ ਸਿੱਖ ਕਹਿੰਦੇ ਨੇ। ਆਪਣਾ ਆਪ ਲੀਨ ਕਰ ਦੇਵੇ ਗੁਰੂ 'ਚ, ਓਹਦੀ ਰਜ਼ਾ ਦੇ ਵਿੱਚ ਰਾਜ਼ੀ ਰਹੇ। ਪਿਆਰ ਕਰਦਾ ਹੈ ਤਾਂ ਵੀ ਰਾਜ਼ੀ, ਨਹੀਂ ਕਰਦਾ ਤਾਂ ਵੀ, ਧੱਕੇ ਮਾਰ ਕੇ ਕਢਾ ਦਿੰਦਾ ਹੈ ਤਾਂ ਵੀ ਰਾਜ਼ੀ, ਕੋਲ ਬਹਾਲ ਲੈਂਦਾ ਹੈ ਤਾਂ ਵੀ ਰਾਜ਼ੀ। ਇਹ

ਅਭੇਦ ਅਵਸਥਾ ਦੇ ਗੁਰਸਿੱਖ ਹੋਇਆ ਕਰਦੇ ਨੇ, ਮਾਨ ਅਪਮਾਨ ਦੀ ਹੱਦ ਨੂੰ ਲੰਘ ਜਾਇਆ ਕਰਦੇ ਨੇ, ਕੇਵਲ ਪਿਆਰ ਵਿੱਚ ਜੀਉਂਦੇ ਨੇ। ਉਸ ਵੇਲੇ ਗੁਰੂ ਮਹਾਰਾਜ ਨੇ ਭਾਈ ਗੜ੍ਹੀਆ ਨੂੰ ਬੁਲਾਇਆ ਤੇ ਕਿਹਾ ਕਿ ਤੂੰ ਕਸ਼ਮੀਰ ਜਾਹ, ਕਾਫੀ ਦੇਰ ਤੋਂ ਉਥੇ ਦਾ ਦਸਵੰਧ ਨਹੀਂ ਆਇਆ, ਤੂੰ ਜਾ ਕੇ ਲੈ ਆ। ਚਲਦੇ-ਚਲਦੇ ਜਦ ਗੁਜਰਾਤ ਆਏ ਤਾਂ ਉਥੇ ਦੌਲੇਸ਼ਾਹ ਇੱਕ ਬੜਾ ਹੀ ਕਰਾਮਾਤੀ ਪੀਰ ਰਹਿੰਦਾ ਸੀ, ਲੇਕਿਨ ਗੁਰੂ ਘਰ ਦੇ ਨਾਲ ਸ਼ਰਧਾ ਰੱਖਿਆ ਕਰਦਾ ਸੀ ਤੇ ਜਦੋਂ ਭਾਈ ਗੜ੍ਹੀਆ ਜੀ ਆ ਗਏ, ਤਾਂ ਉਸਨੂੰ ਬੜੀ ਖੁਸ਼ੀ ਹੋਈ, ਕਹਿੰਦਾ ਭਾਈ ਗੜ੍ਹੀਆ ਜੀ! ਇੱਕ ਤਰ੍ਹਾਂ ਨਾਲ ਮੇਰੇ ਭਾਗ ਹੀ ਜਾਗੇ ਨੇ ਕਿ ਤੇਰੇ ਦਰਸ਼ਨ ਹੋ ਗਏ ਤੇ ਕ੍ਰਿਪਾ ਕਰੋ ਜਿੰਨੇ ਦਿਨ ਆਪ ਨੇ ਠਹਿਰਣਾ ਹੈ, ਜ਼ਰੂਰ ਠਹਿਰੋ ਹਫਤਾਭਰ ਮੇਰੇ ਕੋਲ ਤੇ ਮੈਨੂੰ ਸੁਖਮਨੀ ਸਾਹਿਬ ਸੁਣਾਈ ਜਾਓ, ਕਿਉਂਕਿ ਮੈਂ ਸੁਖਮਨੀ ਸਾਹਿਬ ਦਾ ਬਹੁਤ ਹੀ ਚਾਹਵੰਦ ਹਾਂ, ਇਹ ਬ੍ਰਹਮਗਿਆਨ ਦੀ ਬਾਣੀ ਕਿਤੋਂ ਪ੍ਰਾਪਤ ਨਹੀਂ ਹੁੰਦੀ। ਐਸੀ ਬਾਣੀ ਹੈ ਨਹੀਂ ਕਿਤੇ; ਕਿਉਂਕਿ ਜਿਹੜੇ ਬੰਦੇ ਦੇ ਅੰਦਰ ਤਰਕ ਵਿਤਰਕ ਹੁੰਦੀ ਹੈ, ਉਸ ਤੋਂ ਰੱਬ ਬੜੀ ਦੂਰ ਹੋਇਆ ਕਰਦਾ ਹੈ, ਪ੍ਰਮੇਸ਼ਰ ਨਹੀਂ ਨੇੜੇ ਹੋਇਆ ਕਰਦਾ, ਪ੍ਰਮੇਸ਼ਰ ਹੋਇਆ ਕਰਦਾ ਹੈ ਜਿਹੜੇ ਸਾਰਿਆਂ ਦੇ ਸਾਂਝੇ ਹੋਇਆ ਕਰਦੇ ਹਨ।

ਓਸ ਵੇਲੇ ਭਾਈ ਗੜ੍ਹੀਆ ਜੀ ਰਹਿੰਦੇ ਨੇ, ਸੁਖਮਨੀ ਸਾਹਿਬ ਦਾ ਰੋਜ਼ ਪਾਠ ਸੁਣਾਉਂਦੇ ਨੇ, ਪੀਰ ਦਾ ਮਨ ਬੜਾ ਪ੍ਰਸੰਨ ਹੋਇਆ, ਜਦੋਂ ਆਪ ਚੱਲੇ ਤਾਂ ਵਿਦਾ ਕਰਨ ਵਾਸਤੇ ਆਉਂਦਾ ਹੈ, ਤੇ ਭਾਈ ਗੜ੍ਹੀਆ ਦੇ ਪੈਰਾਂ ਵਿੱਚ ਛਿੱਤਰ ਪਾਏ ਹੋਏ ਨੇ, ਮੌਜ ਨਾਲ ਹੀ। ਜਿਹੜਾ ਚੋਲਾ ਪਾਇਆ ਹੋਇਆ ਹੈ ਉਹ ਵੀ ਸਾਧਾਰਣ ਚੋਲਾ ਹੈ, ਕੋਈ ਬਹੁਤਾ ਚੰਗਾ ਨਹੀਂ। ਪੀਰ ਦੇ ਮਨ ਵਿਚ ਖਿਆਲ ਗਰੀਬ ਹੈ, ਹੋਵੇ ਨਾ ਤਾਂ ਮੈਂ ਇਸ ਦੀ ਗਰੀਬੀ ਨੂੰ ਅਮੀਰੀ ਵਿੱਚ ਬਦਲ ਦੇਵਾਂ। ਅੱਗੇ ਹਲ ਵਾਹਿਆ ਹੋਇਆ ਸੀ, ਖੇਤ ਵਿੱਚ ਵੱਡੇ-ਵੱਡੇ ਡਲੇ ਪਏ ਸੀ, ਪੰਜ-ਪੰਜ, ਸੱਤ-ਸੱਤ, ਦੱਸ-ਦੱਸ ਕਿਲੋ ਦੇ। ਉਸ ਵੇਲੇ ਭਾਈ ਗੜ੍ਹੀਆ ਨੂੰ ਕਹਿਣ ਲੱਗਿਆ, ਭਾਈ ਗੜ੍ਹੀਆ ਜੀ! ਮੈਂ ਤੁਹਾਡੀ ਸੇਵਾ ਕਰਨੀ ਚਾਹੁੰਦਾ ਹਾ, ਕ੍ਰਿਪਾ ਕਰੋ ਆਪ ਉਹ ਜਿਹੜਾ ਡਲਾ ਹੈ ਵੱਡਾ, ਉਹ ਚੁੱਕ ਲਓ। ਭਾਈ ਗੜ੍ਹੀਆ ਜੀ ਨੇ ਨਿਗ੍ਹਾ ਕੀਤੀ, ਹੈਰਾਨ ਹੋ ਗਏ ਕਿ ਪੀਰ ਨੇ ਮਾਇਆ ਦਾ ਕੌਤਕ ਵਰਤਾਅ ਦਿੱਤਾ। ਉਹ ਜਿਹੜਾ ਡਲਾ ਸੀ ਸੋਨੇ ਵਾਗੂੰ ਝਿਲਮਿਲ-ਝਿਲਮਿਲ ਕਰਦਾ ਹੈ। ਸੋਨੇ ਦਾ ਡਲਾ ਬਣਾ ਦਿੱਤਾ। ਓਸ ਵੇਲੇ ਭਾਈ ਗੜ੍ਹੀਆ ਜੀ ਨੇ ਗੁਰਸਿੱਖੀ ਦੀ ਮਹਿਮਾ ਪ੍ਰਗਟ ਕਰਨ ਵਾਸਤੇ ਕਿ ਜਿਹੜਾ ਗੁਰਸਿੱਖ ਹੁੰਦਾ ਹੈ ਬਾਹਰੋਂ ਭੋਲਾ ਹੁੰਦਾ ਹੈ, ਪਰ ਅੰਦਰੋਂ ਸਾਰੀਆਂ ਸ਼ਕਤੀਆਂ ਦਾ ਮਾਲਕ ਹੁੰਦਾ ਹੈ ਪਰ ਜਣਾਉਂਦਾ ਨਹੀਂ ਆਪਣੇ ਆਪ ਨੂੰ। ਓਸ ਵੇਲੇ ਕਹਿਣ ਲੱਗੇ, ਪੀਰ ਜੀ! ਕੀ ਲੋੜ ਹੈ ਇਹ ਤਾਂ ਸਾਰੀ ਹੀ ਧਰਤੀ ਸੋਨੇ ਦੀ ਹੈ, ਆਪਾਂ ਨੇ ਇੱਕ ਡਲਾ ਚੁੱਕ ਕੇ ਕੀ ਕਰਨਾ ਹੈ, ਜਿਸ ਵਕਤ ਪੀਰ ਦੇਖਦਾ ਹੈ ਹੈਰਾਨ ਹੋ ਗਿਆ, ਜਿੰਨੀ ਦੂਰ ਤੱਕ ਨਿਗ੍ਹਾ ਜਾਂਦੀ ਹੈ ਝਿਲਮਿਲ-ਝਿਲਮਿਲ ਹੋ ਰਹੀ ਹੈ। ਸੋਨੇ ਦਾ ਹੀ ਖੇਤ ਬਣਾ ਦਿਤਾ। ਇਹ ਕੋਈ ਔਖੀਆਂ ਗੱਲਾਂ ਨਹੀਂ ਹੁੰਦੀਆਂ।

ਇੱਕ ਸੰਤ ਬੁੱਧੂਸ਼ਾਹ ਹੋਏ ਨੇ, ਆਪ ਦੇ ਪਾਸ ਇੱਕ ਜੋਗੀ ਆ ਜਾਂਦਾ ਹੈ। ਉਹ ਜੋਗੀ ਜਿਹੜਾ ਸੀ ਉਹਨੇ ਲੰਗਰ ਚਲਦਾ ਦੇਖ ਕੇ ਮਨ ਵਿੱਚ ਖਿਆਲ ਕੀਤਾ ਕਿ ਕਿਤੇ ਇਹ ਉਗਰਾਹੀ ਕਰਨ ਵੀ ਨਹੀਂ ਜਾਂਦੇ, ਜੋ ਕੁਛ ਆਉਂਦਾ ਹੈ, ਉਹਨੂੰ ਬਣਾ ਦਿੰਦੇ ਨੇ, ਕਿਉਂ ਨਾ ਹੋਵੇ ਮੈਂ ਇਨ੍ਹਾਂ ਨੂੰ ਕੋਈ ਨੁਸਖਾ ਦੱਸ ਦੇਵਾਂ ਤਾਂ ਉਸ ਨੇ ਚਾਂਦੀ ਬਣਾਉਣ ਦਾ ਨੁਸਖਾ ਮਹਾਂਪੁਰਸ਼ਾਂ ਨੂੰ ਦੱਸ ਕੇ ਬੇਨਤੀ ਕੀਤੀ ਕਿ ਆਹ ਮੈਂ ਸਮਾਨ ਰੱਖ ਚੱਲਿਆ ਹਾਂ ਤੇ ਇਹ ਚਾਂਦੀ ਬਣਾ ਦੇਣਗੇ। ਤੁਸੀਂ ਚਾਂਦੀ ਬਣਾ ਲਿਆ ਕਰੋ, ਲੰਗਰ ਬਹੁਤ ਸੋਹਣਾ ਚੱਲੇਗਾ। ਜੋਗੀ ਸਾਹਿਬ! ਇਹ ਲੰਗਰ ਗੁਰੂ ਨਾਨਕ ਦਾ ਹੇ ਇਹ ਮੰਗਣ ਨਾਲ ਨਹੀਂ ਚੱਲਦਾ ਹੁੰਦਾ ਇਹ ਤਾਂ ਆਪਣੇ ਆਪ ਆਉਂਦਾ ਹੈ, ਜਿੰਨਿਆਂ ਦਾ ਭਲਾ ਕਰਨਾ ਹੈ, ਉਨ੍ਹਾਂ ਤੋਂ ਆਪਣੇ ਆਪ ਹੀ ਤੁਰਿਆ ਆਉਂਦਾ ਹੈ, ਜਿੰਨਾ ਜ਼ਿਆਦਾ ਖਰਚੋ ਓਨਾ ਹੀ ਜ਼ਿਆਦਾ ਆਏਗਾ, ਜਿੰਨਾ ਜ਼ਿਆਦਾ ਰੋਕੋਂਗੇ, ਓਨਾ ਹੀ ਰੁਕ ਜਾਏਗਾ। ਸੋ ਕਹਿੰਦੇ ਇਹ ਤਾਂ ਗੁਰੂ ਨਾਨਕ ਦਾ ਲੰਗਰ ਹੈ, ਗੁਰੂ ਨਾਨਕ ਦੇ ਘਰ ਤਾਂ ਐਸੀ ਰਹੁਰੀਤ ਚਲੀ ਆਈ ਹੈ। ਗੁਰੂ ਤੀਸਰੇ ਪਾਤਸ਼ਾਹ ਦੇ ਕੋਲ ਜਿੰਨਾ ਰਾਸ਼ਨ ਆਉਂਦਾ ਸੀ ਸਾਰਾ ਹੀ ਪਕਾ ਕੇ ਰਾਤ ਨੂੰ ਭਾਂਡੇ ਮੂਧੇ ਮਾਰ ਦਿੰਦੇ ਸੀ, ਪਾਣੀ ਵੀ ਡੋਲ ਦਿੰਦੇ ਸੀ। ਕੋਈ ਚੀਜ਼ ਨਹੀਂ ਸੀ ਰੱਖਿਆ ਕਰਦੇ। ਦੂਸਰੇ ਦਿਨ ਅੱਗ ਜਾਲ ਲੈਂਦੇ ਸੀ, ਸਵੇਰੇ ਹੀ ਫੇਰ ਰਸਦਾਂ ਆ ਜਾਇਆ ਕਰਦੀਆਂ ਸੀ।

ਬਾਬਾ ਆਇਆ ਸਿੰਘ ਜੀ, ਬਾਬਾ ਕਰਮ ਸਿੰਘ ਜੀ ਤੋਂ ਬਾਅਦ, ਆਪ ਦਾ ਵੀ ਇਹ ਅਸੂਲ ਸੀ, ਜਿੰਨਾਂ ਲੰਗਰ ਆਉਣਾ ਸਾਰਾ ਹੀ ਬਣਾ ਦੇਣਾ, ਜਿਹੜਾ ਵਧ ਜਾਣਾ ਕਲਪਾਣੀ 'ਚ ਪਾ ਆਉਣਾ, ਮੱਛੀਆਂ ਵਾਸਤੇ ਤੇ ਜਮ੍ਹਾਂ ਨਹੀਂ ਸੀ ਰੱਖਿਆ ਕਰਦੇ। ਦੂਸਰੇ ਦਿਨ ਆਉਂਦਾ, ਓਸ ਵੇਲੇ ਆਪ ਫੇਰ ਬਣਾ ਲਿਆ ਕਰਦੇ ਸੀ।

ਸੋ ਇਨ੍ਹਾਂ ਦੀਆਂ ਗੱਲਾਂ ਅਜੀਬ ਹੋਇਆ ਕਰਦੀਆਂ ਨੇ, ਬਾਬਾ ਕਰਮ ਸਿੰਘ ਜੀ ਹੋਤੀ ਮਰਦਾਨ ਵਾਲੇ, ਆਪ ਨੇ ਲਾਂਗਰੀ ਸਿੰਘਾਂ ਨੂੰ ਕਿਹਾ ਕਿ ਅੱਜ ਤਿੰਨ ਪੀਪਿਆਂ ਦੀ ਦੇਗ ਬਣਾਓ, ਲਾਂਗਰੀ ਚੁੱਪ ਕਰ ਰਹੇ। ਕਹਿੰਦੇ ਕੀ ਗੱਲ ਜਵਾਬ ਨਹੀਂ ਦਿੱਤਾ? ਕਹਿੰਦੇ, ਪਾਤਸ਼ਾਹ! ਲੰਗਰ ਦੇ ਵਿੱਚ ਤਾਂ ਸੇਰ ਘਿਉ ਵੀ ਨਹੀਂ ਹੈਗਾ, ਤਿੰਨ ਪੀਪੇ ਤਾਂ ਕਿੱਥੇ ਹੋਏ। ਕਹਿੰਦੇ ਨਾ ਭਾਈ, ਅੱਜ ਗੁਰੂ ਨਾਨਕ ਦੀ ਸੰਗਤ ਨੇ ਆਉਣਾ ਹੈ ਤਿੰਨ ਪੀਪਿਆਂ ਦੀ ਦੇਗ ਬਣਾਓ। ਕਹਿੰਦੇ ਜਾਓ, ਕਲਪਾਣੀ ਨਦੀ ਤੋਂ ਉਧਾਰਾ ਲੈ ਆਓ। ਤਿੰਨ ਪੀਪੇ ਲੈ ਕੇ ਚਲਦੇ ਨੇ, ਜਾ ਕੇ ਤਿੰਨ ਪੀਪੇ ਪਾਣੀ ਦੇ ਭਰ ਲਿਆਏ, ਲਿਆ ਕੇ ਕੜਾਹ ਪ੍ਰਸ਼ਾਦ ਬਣਾਇਆ, ਦਿਨ ਚੜ੍ਹਿਆ ਤਾਂ ਨਵੀਂ ਪਲਟਣ ਆਈ ਸੀ, ਸਾਰੀ ਪਲਟਨ ਸੰਤਾਂ ਦੇ ਦਰਸ਼ਨ ਕਰਨ ਵਾਸਤੇ, ਮਹਾਂਪੁਰਸ਼ਾਂ ਦੇ ਆ ਗਈ, ਪ੍ਰਸ਼ਾਦ ਵਰਤਣਾ ਸ਼ੁਰੂ ਹੋ ਗਿਆ, ਜਦੋਂ ਲੰਗਰ ਵਰਤ ਚੁੱਕਿਆ, ਦੁਪਿਹਰਾ ਹੋਇਆ, ਓਸ ਵੇਲੇ ਇੱਕ ਖੱਚਰ ਦੇ ਉੱਤੇ ਤਿੰਨ ਪੀਪੇ ਘਿਓ ਦੇ ਲੱਦੀ ਇੱਕ ਸੌਦਾਗਰ ਆ ਗਿਆ। ਬਾਬਾ ਜੀ! ਮੈਂ ਰਾਤ ਆ ਰਿਹਾ ਸੀ, ਲੇਕਿਨ ਨਦੀ ਐਨੀ ਚੜ੍ਹੀ ਹੋਈ ਸੀ ਕਿ ਮੈਨੂੰ ਉਹਨੇ ਲੰਘਣ ਨਾ ਦਿੱਤਾ। ਕਹਿੰਦੇ, ਕੋਈ ਨਾ ਪ੍ਰੇਮੀਆਂ! ਅਸੀਂ ਨਦੀ ਤੋਂ ਲੈ ਆਂਦਾ ਸੀਗਾ, ਸਾਡੇ ਕੋਲ ਪਹੁੰਚ ਗਿਆ ਤੇਰਾ ਘਿਉ। ਉਸੇ ਵੇਲੇ ਸਿੰਘਾਂ ਨੂੰ ਕਹਿਣ ਲੱਗੇ ਕਿ ਐਉਂ ਕਰੋ ਇਹ ਤਿੰਨੋ ਪੀਪੇ ਲੈ ਜਾ ਕੇ

ਨਦੀ ਦੇ ਵਾਪਸ ਕਰ ਆਓ। ਅਜੀਬ ਬਾਤਾਂ ਮਹਾਪੁਰਸ਼ਾਂ ਦੀਆਂ ਹੁੰਦੀਆਂ ਨੇ, ਕਿਉਂਕਿ -

***ਜੋ ਕਿਛੁ ਕਰੈ ਸੋਈ ਪ੍ਰਭ ਮਾਨਹਿ***
***ਓਇ ਰਾਮ ਨਾਮ ਰੰਗਿ ਰਾਤੇ ॥***
***ਤਿਨ੍ ਕੀ ਸੋਭਾ ਸਭਨੀ ਥਾਈ***
***ਜਿਨ੍ ਪ੍ਰਭ ਕੇ ਚਰਣ ਪਰਾਤੇ ॥ ਅੰਗ - ੭੪੮***

ਜੋ ਕੁਛ ਵੀ ਕਰਦੇ ਨੇ ਉਹ ਪ੍ਰਮੇਸ਼ਰ ਮੰਨ ਲੈਂਦਾ ਹੈ-

***ਧਾਰਨਾ - ਮੰਨੇ ਵਾਹਿਗੁਰੂ ਆਪਣੇ ਸਾਧੂਆਂ ਦੀ ਕੀਤੀ।***

ਸੰਤ ਬੁੱਧੂਸ਼ਾਹ ਨੂੰ ਕਹਿਣ ਲੱਗਿਆ ਕਿ ਮਹਾਰਾਜ! ਮੈਂ ਨੁਸਖਾ ਰੱਖ ਚੱਲਿਆ ਹਾਂ, ਅਲਮਾਰੀ ਨੂੰ ਤਾਲਾ ਲਾ ਲਿਓ। ਕਹਿੰਦੇ, ਕੋਈ ਨਾ। ਦੋ ਮੀਲ 'ਤੇ ਜਾ ਕੇ ਫੁਰਨਾ ਆਇਆ ਕਿ ਸੰਤਾਂ ਨੇ ਤਾਂ ਸ਼ਾਇਦ ਹੱਥ ਵੀ ਨਾ ਲਾਇਆ ਹੋਵੇ, ਕਿਸੇ ਹੋਰ ਦੇ ਹੱਥ ਨਾ ਜਾਏ। ਜਦ ਆਇਆ ਤਾਂ ਆ ਕੇ ਕੀ ਦੇਖਦਾ ਹੈ ਅਲਮਾਰੀ ਓਵੇਂ ਜਿਵੇਂ ਖੁਲ੍ਹੀ ਪਈ ਹੈ। ਵਾਪਸ ਆ ਗਿਆ। ਮਹਾਂਪੁਰਸ਼ ਉਸ ਵੇਲੇ ਝਾੜੂ ਦੇ ਰਹੇ ਸੀ ਆਲੇ-ਦੁਆਲੇ। ਸੇਵਾ ਕਰ ਰਹੇ ਸੀ। ਉਸ ਵੇਲੇ ਕਹਿਣ ਲੱਗਿਆ, ਮਹਾਂਪੁਰਸ਼ੋ! ਅਲਮਾਰੀ ਖੁਲ੍ਹੀ ਪਈ ਹੈ, ਮਹਾਂਪੁਰਸ਼ਾਂ ਨੇ ਦੇਖਿਆ ਕਿ ਇਹਦੀ ਬਿਰਤੀ ਅਜੇ ਮਾਇਆ 'ਚ ਚੱਲ ਰਹੀ ਹੈ। ਉਪਰ ਨਹੀਂ ਹੋਇਆ, ਮਾਇਆ ਦੇ ਪਤੀ ਵਿੱਚ ਨਹੀਂ ਗਿਆ, ਜਿਹਦੇ ਸਭ ਕੁਛ ਹੱਥ ਵਿੱਚ ਹੈ। ਜੇ ਉਹ ਹਿਰਦੇ ਵਿੱਚ ਵਸ ਜਾਵੇ -

***ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ***
***ਜੋ ਹਰਿ ਹਿਰਦੈ ਸਦਾ ਵਸਾਇ ॥***
***ਅੰਗ - ੬੪੯***

ਜਿਹਦੇ ਹਿਰਦੇ 'ਚ ਵਸ ਗਿਆ, ਰਿੱਧੀਆਂ-ਸਿੱਧੀਆਂ ਸਾਰੀਆਂ ਤਾਕਤਾਂ ਉਹਦੇ ਪਿੱਛੇ ਲੱਗੀਆਂ ਫਿਰਦੀਆਂ ਨੇ । ਓਸ ਵੇਲੇ ਮਹਾਂਪੁਰਸ਼ ਓਹਦਾ ਭਰਮ ਦੂਰ ਕਰਨ ਵਾਸਤੇ ਕਹਿਣ ਲੱਗੇ, ਸੰਤ ਜੀ! ਔਹ ਇੱਟਾਂ ਦਾ ਚੱਠਾ ਹੈ ਉਹਦੇ ਵਿਚੋਂ ਮੈਨੂੰ ਇੱਕ ਇੱਟ ਲਿਆ ਕੇ ਦੇ ਦਿਓ। ਇੱਟ ਚੁੱਕੀਂ ਆਉਂਦਾ ਹੈ ਹੈਰਾਨ ਹੋ ਗਿਆ ਕਿ ਇਹ ਇੱਟ ਮਿੱਟੀ ਦੀ ਤਾਂ ਹੈ ਨਹੀਂ, ਸੋਨੇ ਦੀ ਇੱਟ ਹੈ ਇਹ ਤਾਂ। ਕਹਿਣ ਲੱਗਿਆ, ਸੰਤਾਂ ਨੇ ਰੱਖ ਦਿੱਤੀ ਹੋਣੀ ਹੈ। ਇੱਟ ਲੈ ਆਂਦੀ, ਸੰਤ ਕਹਿੰਦੇ ਹੋਰ ਲਿਆ ਭਾਈ ਦੋ ਚਾਰ, ਖੇਚਲ ਤਾਂ ਤੈਨੂੰ ਹੈਗੀ, ਜਦ ਵਾਪਸ ਆ ਕੇ ਦੇਖਦਾ ਹੈ, ਸਾਰਾ ਹੀ ਚੱਠਾ ਝਿਲਮਿਲ-ਝਿਲਮਿਲ ਕਰਦਾ ਹੈ, ਸੋਨਾ ਹੀ ਬਣਿਆ ਪਿਆ ਹੈ। ਵਾਪਸ ਆ ਗਿਆ ਤੇ ਇਧਰ ਗੁਰਦੁਆਰੇ ਵਲ ਦੇਖਣ ਲੱਗਿਆ ਸਾਰਾ ਹੀ ਗੁਰਦੁਆਰਾ ਝਿਲਮਿਲ-ਝਿਲਮਿਲ ਕਰਦਾ ਹੈ, ਸੋਨਾ ਹੀ ਸੋਨਾ ਲੱਗਿਆ ਦਿੱਸਦਾ ਹੈ। ਓਸ ਵੇਲੇ ਚਰਨਾਂ 'ਚ ਢਹਿ ਪਿਆ ਕਹਿਣ ਲੱਗਿਆ, ਮਹਾਰਾਜ! ਮੈਂ ਤਾਂ ਇਕ ਨੁਸਖਾ ਬਣਾ ਕੇ ਬੜੇ ਮਾਣ ਵਿੱਚ ਸੀ, ਤੁਸੀਂ ਤਾਂ ਐਨੀਆਂ ਸ਼ਕਤੀਆਂ ਦੇ ਮਾਲਕ ਹੁੰਦੇ ਹੋਏ, ਫੇਰ ਵੀ ਆਪ ਦੇ ਅੰਦਰ ਐਡੀ ਨਿਰਮਾਨਤਾ ਹੈ ਕਿ ਗਰੀਬੀ ਵੇਸ ਵਿੱਚ ਰਹਿੰਦੇ ਓਂ। ਆਪ ਆਪਣੇ ਹੱਥਾਂ ਦੇ ਨਾਲ ਲੰਗਰ ਬਣਾਉਂਦੇ ਸੀ। ਨਿਮਰਤਾ ਹੱਦ ਤੋਂ ਜ਼ਿਆਦਾ ਸੀ, ਇੱਕ ਵਾਰੀ ਚੌਰਾਹੇ ਦੇ ਵਿੱਚ ਉਨ੍ਹਾਂ ਨੇ ਆਪਣਾ ਤੰਦੂਰ ਲਾਇਆ ਹੋਇਆ ਸੀ, ਆਏ ਗਏ ਰਾਹੀਆਂ ਨੂੰ ਤਾਜ਼ਾ ਪ੍ਰਸ਼ਾਦਾ ਬਣਾ ਕੇ ਦਿੰਦੇ ਸੀ, ਅੱਜ ਇੱਕ ਮੁਗਲ ਆ ਜਾਂਦਾ ਹੈ, ਓਸ ਮੁਗਲ ਨੇ ਕਿਹਾ ਕਿ ਓਏ ਬੁੱਧੂ! ਹਮੇਂ ਭੁਖ ਲਗੀ ਹੈ, ਖਾਣਾ ਜਲਦੀ ਬਣਾਓ। ਕਹਿੰਦੇ ਬੈਠੋ ਜੀ! ਬਿਠਾ ਦਿੱਤਾ, ਓਸ ਤੋਂ ਬਾਅਦ ਜਦੋਂ ਆਪ ਪ੍ਰਸ਼ਾਦਾ ਲੈ ਕੇ ਗਏ, ਕਿਉਂਕਿ ਤੰਦੂਰ ਦਾ ਪ੍ਰਸ਼ਾਦਾ ਸੀ, ਥੋੜ੍ਹਾ ਜਿਹਾ ਸੇਕ ਲੱਗ ਹੀ ਜਾਂਦਾ ਹੈ। ਇੱਕ ਥਾਂ ਦੇ ਉੱਤੇ ਮਾੜਾ ਜਿਹਾ ਸੇਕ ਲੱਗ ਗਿਆ, ਜਦ ਓਸਨੇ ਦੇਖਿਆ ਉਠ ਕੇ ਕੁੱਟਣ ਲੱਗ ਗਿਆ ਸੰਤਾਂ ਨੂੰ ਕਿ ਮੈਨੂੰ ਤੂੰ ਮਾਮੂਲੀ ਆਦਮੀ ਸਮਝਿਆ ਹੈ, ਮੈਂ ਵੱਡਾ ਕਰਿੰਦਾ ਹਾ, ਮੁਗਲ ਰਾਜ ਦਾ; ਤੇ ਮੈਨੂੰ ਇਹੋ ਜਿਹਾ ਪ੍ਰਸ਼ਾਦਾ ਦਿੱਤਾ ਤੂੰ? ਥੱਪੜ ਮਾਰਦਾ ਹੈ, ਆਪ ਨੇ ਦੂਜੀ ਗੱਲ੍ਹ ਕਰ ਦਿੱਤੀ ਤੇ ਕਿਹਾ ਕਿ ਮਾਂ ਨੇ ਮੇਰਾ ਨਾਮ ਬੁੱਧੂ ਰੱਖਿਆ ਸੀ, ਮੈਂ ਬੁੱਧੂ ਹੀ ਰਿਹਾ, ਤੁਸੀਂ ਮੈਨੂੰ ਸ-ਬੁੱਧੂ ਬਣਾ ਦਿਓ, ਐਧਰ ਵੀ ਮਾਰ ਦਿਓ। ਪ੍ਰਸ਼ਾਦਾ ਛਕ ਲਿਆ, ਕਹਿੰਦੇ ਹੋਰ ਬਣਾ ਦਿੰਦੇ ਹਾਂ, ਤੁਸੀਂ ਫਿਕਰ ਨਾ ਕਰੋ। ਮੈਨੂੰ ਮੱਤ ਦੇ ਕੇ ਜਾਇਓ, ਕਿਉਂਕਿ ਮੈਂ ਬੇਮੱਤ ਹੋਣ ਕਰਕੇ, ਮੇਰੀ ਮਾਂ ਬੁੱਧੂ ਹੀ ਮੈਨੂੰ ਕਹਿੰਦੀ ਰਹੀ ਹੈ, ਪਠਾਣ ਥੋੜ੍ਹੀ ਦੂਰ ਪ੍ਰਸ਼ਾਦਾ ਛਕ ਕੇ ਜਾਂਦਾ ਹੈ, ਘੋੜਾ ਤਬਕ ਗਿਆ, ਥੱਲੇ ਗਿਰ ਗਿਆ, ਗਿਰਦੇ ਦਾ ਪੱਟ ਟੁੱਟ ਗਿਆ, ਹਾਏ-ਹਾਏ ਦੀ ਆਵਾਜ਼ ਆ ਰਹੀ ਹੈ, ਕੋਈ ਨੇੜੇ-ਤੇੜੇ ਨਹੀਂ। ਭਾਈ ਬੁੱਧੂ ਫੇਰ ਜਾਂਦੇ ਨੇ, ਜਾ ਕੇ ਬੰਦੇ ਨਾਲ ਲਏ ਤੇ ਚੁੱਕ ਕੇ ਲੈ ਆਂਦਾ, ਪੱਟ ਦਾ ਇਲਾਜ ਕਰਾਉਂਦੇ ਨੇ, ਬਨ੍ਹਉਂਦੇ ਨੇ, ਮਹੀਨਾਬੱਧੀ ਆਪਣੇ ਆਸ਼ਰਮ 'ਚ ਰੱਖ ਕੇ ਇਲਾਜ ਕਰਾਉਂਦੇ ਨੇ ਬੜੇ ਪਿਆਰ ਦੇ ਨਾਲ। ਅਖੀਰ ਕਹਿਣ ਲੱਗਿਆ, ਸੰਤ ਜੀ! ਤੁਸੀਂ ਲੋਕ ਇਸੇ ਕਰਕੇ ਸਾਡੇ ਨਾਲੋਂ ਵੱਡੇ ਓਂ, ਅਸੀਂ ਨਹੀਂ ਸਮਝ ਸਕਦੇ, ਅਸੀਂ ਹੰਕਾਰ ਦੇ ਮਾਰੇ ਹੋਏ ਹਾਂ, ਤੁਹਾਡੇ ਅੰਦਰ ਤਾਂ ਹੱਦ ਤੋਂ ਜ਼ਿਆਦਾ ਪ੍ਰਮੇਸ਼ਰ ਵਸਦਾ ਹੈ ਤੇ ਨਿਮਰਤਾ ਹੀ ਨਿਮਰਤਾ ਹੈ। ਸੋ ਇਸ ਤਰ੍ਹਾਂ ਬੇਅੰਤ ਐਸੇ ਪ੍ਰਵਾਨ ਨੇ ਗੁਰੂ ਘਰ ਦੇ ਅੰਦਰ; ਕੋਈ ਵੱਡੀ ਬਾਤ ਨਹੀਂ, ਪ੍ਰਾਕਿਰਤੀ ਦਾ ਸੁਭਾਅ ਬਦਲ ਜਾਇਆ ਕਰਦਾ ਹੈ, ਪ੍ਰਮੇਸ਼ਰ ਦੀ ਦਇਆ ਦੇ ਨਾਲ। ਸੋ ਮਰਦਾਨਾ ਜਾਂਦਾ ਹੈ, ਉਸ ਵੇਲੇ ਜਾ ਕੇ ਆਪਣੇ ਪਰਿਵਾਰ ਨੂੰ ਮਿਲਿਆ, ਤੇ ਉਸ ਵੇਲੇ ਖਬਰ ਫੈਲ ਗਈ ਕਿ ਮਰਦਾਨਾ ਆ ਗਿਆ, ਮਾਤਾ ਜੀ ਨੂੰ ਵੀ ਪਤਾ ਲੱਗਿਆ ਕਿ ਮਰਦਾਨਾ ਆਇਆ ਹੈ ਪਰ ਇਕੱਲਾ ਆਇਆ ਹੈ। ਮਰਦਾਨਾ ਚਾਰ ਘੜੀਆਂ ਰਹਿ ਕੇ, ਕੋਈ ਡੇਢ ਦੋ ਘੰਟੇ ਤੋਂ ਬਾਅਦ ਕਹਿਣ ਲੱਗਿਆ ਕਿ ਪੁੱਤਰੋ! ਮੈਂ ਤਾਂ ਜਾਣਾ ਹੈ। ਪੁੱਛਿਆ ਕਿ ਕਿੱਥੇ ਜਾਣਾ ਹੈ? ਕਹਿੰਦਾ, ਹੁਕਮ ਦੇ ਵਿੱਚ ਅਸੀਂ ਤੁਰੇ ਫਿਰਦੇ ਹਾਂ, ਦੱਸਿਆ ਨਹੀਂ। ਕਿਉਂਕਿ ਗੁਰੂ ਮਹਾਰਾਜ ਜੀ ਨੇ ਕਿਹਾ ਸੀ ਕਿ ਸਾਡੇ ਬਾਰੇ ਗੱਲ ਨਾ ਕਰੀਂ ਤੇ ਉਸ ਵੇਲੇ ਆਪ ਮਾਤਾ ਜੀ ਨੂੰ ਮਿਲਣ ਚਲੇ ਜਾਂਦੇ ਨੇ। ਮਾਤਾ ਜੀ ਪੁੱਛਦੀ ਹੈ ਗੁਰੂ ਨਾਨਕ ਪਾਤਸ਼ਾਹ ਵਾਸਤੇ ਤੇ ਬਾਰ-ਬਾਰ ਪੁੱਛਣਾ ਕਰਦੀ ਹੈ ਤੇ ਹੁਕਮ ਸੀ ਕਿ ਦੱਸਣਾ ਨਹੀਂ ਹੈ, ਮਰਦਾਨੇ ਨੂੰ ਯਾਦ ਸੀ, ਪਿਆਰ ਤੋਂ ਖਾਲੀ ਨਹੀਂ ਸੀ, ਜਦੋਂ ਬੇਬੇ ਨੂੰ ਮਿਲੇ ਸੀ ਉਸ ਵੇਲੇ ਬੇਬੇ ਨਾਨਕੀ ਜੀ ਨੇ ਕਿ ਮੈਂ ਆਪ ਨੂੰ ਭਰਾ ਨਹੀਂ ਸਮਝਦੀ, ਜਿਥੇ ਮੇਰੇ ਤੁਸੀਂ ਮੇਰੇ ਭਰਾ ਓਂ, ਮੈਨੂੰ

ਭਾਗ ਪ੍ਰਾਪਤ ਹੋਇਆ ਹੈ ਕਿ ਮੈਂ ਆਪ ਦੀ ਭੈਣ ਲਗਦੀ ਹਾਂ, ਉਥੇ ਮੈਂ ਆਪ ਨੂੰ ਗੁਰੂ ਰੂਪ ਦੇ ਵਿੱਚ ਸਮਝਦੀ ਹਾਂ, ਪਾਤਸ਼ਾਹ! ਜੇ ਤੁਸੀਂ ਸਾਨੂੰ ਵਿਛੋੜ ਦੇਵੋਂ, ਤੁਸੀਂ ਸਾਨੂੰ ਵਿਸਾਰ ਦੇਵੋਂ, ਕਿੰਨਾ ਸਮਾਂ ਲੰਘ ਗਿਆ, ਬਾਰ੍ਹਾਂ ਸਾਲ ਲੰਘ ਗਏ, ਤੇ ਆਪ ਨੇ ਕੋਈ ਸੁੱਖ ਸਨੇਹਾ, ਕੋਈ ਦਰਸ਼ਨ ਨਹੀਂ ਦਿੱਤੇ ਤੇ ਇਸ ਤਰ੍ਹਾਂ ਲਗਦਾ ਹੈ ਕਿ -

*ਬਹੁਤ ਬਰਖ ਬੀਤੇ ਬਿਨ ਦਰਸ਼ਨ।*
*ਇਉਂ ਕਹਿ ਭਗਨੀ ਗੇਰਤਿ ਆਂਸੁਨ।*
*ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ - ੮੦੨*

ਭੈਣ ਨੇ ਹੰਝੂਆਂ ਦੀ ਝੜੀ ਲਾ ਦਿੱਤੀ ਕਿ ਐਨੇ ਸਾਲ ਬੀਤ ਗਏ -

*ਹਮੈਂ ਬਿਸਾਰ ਦਿਯੋ ਨਿਜ ਮਨ ਤੇ॥*
*ਹਰਖ ਹੋਤਿ ਰਾਵਰਿ ਦਰਸ਼ਨ ਤੇ॥*
*ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ - ੮੦੨*

ਸਾਨੂੰ ਤੁਸੀਂ ਆਪਣੇ ਮਨ ਤੋਂ ਵਿਸਾਰ ਦਿੱਤਾ। ਖੁਸ਼ੀ ਹੁੰਦੀ ਹੈ ਸਾਨੂੰ ਤੁਹਾਡੇ ਦਰਸ਼ਨ 'ਤੇ, ਤੁਸੀਂ ਤਾਂ ਸਾਨੂੰ ਆਪਣੇ ਮਨ ਤੋਂ ਵਿਸਾਰ ਦਿੱਤਾ। ਦੱਸੋ, ਸਾਡਾ ਜੀਵਨ ਹੈ ਕੋਈ ਤੁਹਾਡੇ ਤੋਂ ਬਗੈਰ, ਇਸ ਤਰ੍ਹਾਂ ਬੇਨਤੀ ਕਰਦੀ ਹੈ -

*ਧਾਰਨਾ - ਨਿਜ ਮਨ ਤੋਂ ਵਿਸਾਰ ਦਿੱਤਾ ਦਾਤਿਆ,*
*ਜੀਉਣਾ ਸਾਡਾ ਕਿਹੜੇ ਕੰਮ ਹੈ।*

ਯਾਦ ਸੀ, ਕਿਵੇਂ ਬੀਬੀ ਨੇ ਵੈਰਾਗ ਕਰਿਆ ਸੀ, ਮਨ 'ਚ ਖਿਆਲ ਆਉਂਦਾ ਸੀ ਕਿ ਮਾਤਾ ਤਾਂ ਬਹੁਤ ਵੈਰਾਗ ਕਰਦੀ ਹੋਣੀ। ਲੇਕਿਨ ਹਿੰਮਤ ਕੀਤੀ, ਮਾਤਾ ਤ੍ਰਿਪਤਾ ਜੀ ਦੇ ਪਾਸ ਪਹੁੰਚ ਜਾਂਦਾ ਹੈ ਮਰਦਾਨਾ। ਜਦੋਂ ਮਰਦਾਨੇ ਨੂੰ ਦੇਖਦੇ ਨੇ, ਉਸੇ ਵੇਲੇ ਦੇਖਦੇ ਸਾਰ ਖਿਆਲ ਆਇਆ ਕਿ ਮਰਦਾਨਾ ਇਕੱਲਾ ਆਇਆ ਹੈ, ਪੁੱਤਰ ਮੇਰਾ ਕਿੱਥੇ ਰਹਿ ਗਿਆ। ਨਾਨਕ ਜੀ, ਕਿੱਥੇ ਰਹਿ ਗਏ, ਨਾਲ ਕਿਉਂ ਨਹੀਂ ਆਏ। ਕੀ ਗੱਲ ਹੋ ਗਈ? ਬੇਅੰਤ ਕਿਸਮ ਦੇ ਖਿਆਲ ਇੱਕ ਸਕਿੰਟ 'ਚ ਬਿਜਲੀ ਦੀ ਤੇਜ਼ੀ ਦੇ ਨਾਲ ਪਹੁੰਚ ਜਾਂਦੇ ਨੇ ਤੇ ਦਿਲ ਦੇ ਵਿੱਚ ਜਿਹੜੀ ਧੀਰਜ ਸੀ ਉਹ ਟੁੱਟ ਗਈ ਸਾਧਸੰਗਤ ਜੀ। ਅੱਖਾਂ 'ਚ ਹੰਝੂ ਆ ਗਏ ਧਾਰਾ ਬਹਿ ਚੱਲੀਆਂ। ਮਰਦਾਨੇ ਦੇ ਕੋਲ ਆ ਗਏ ਤੇ ਉਸ ਵੇਲੇ ਮਾਤਾ ਜੀ ਦੀ ਜੋ ਹਾਲਤ ਸੀ, ਉਹ ਜਗਿਆਸੂ ਦੀ ਅਵਸਥਾ ਵਿੱਚ ਇਸ ਤਰ੍ਹਾਂ ਸੀ -

*ਧਾਰਨਾ - ਝੜੀ ਹੰਝੂਆਂ ਦੀ ਲੱਗੀ ਨੈਣੀਂ ਮੇਰੇ,*
*ਜੀਉਣਾ ਔਖਾ ਪਿਆਰੇ ਤੋਂ ਬਿਨਾਂ।*
*ਹਰਿ ਹਰਿ ਸਜਣੁ ਮੇਰਾ ਪ੍ਰੀਤਮੁ ਰਾਇਆ ॥*
*ਕੋਈ ਆਣਿ ਮਿਲਾਵੈ ਮੇਰੇ ਪ੍ਰਾਣ ਜੀਵਾਇਆ ॥*
*ਹਉ ਰਹਿ ਨ ਸਕਾ ਬਿਨੁ ਦੇਖੇ ਪ੍ਰੀਤਮਾ*
*ਮੈ ਨੀਰੁ ਵਹੇ ਵਹਿ ਚਲੈ ਜੀਉ ॥ਅੰਗ - ੯੪*

ਜਿਨ੍ਹਾਂ ਦਾ ਆਪਣੇ ਪਿਆਰੇ ਪ੍ਰੀਤਮ, ਸਤਿਗੁਰੂ ਦੇ ਨਾਲ ਪਿਆਰ ਹੁੰਦਾ ਹੈ ਉਨ੍ਹਾਂ ਦੀ ਅਵਸਥਾ ਮਹਾਰਾਜ ਵਰਣਨ ਕਰਦੇ ਨੇ ਕਿ ਨੀਰ ਅੱਖਾਂ ਦੇ ਵਿੱਚ ਖੜੋਂਦਾ ਨਹੀਂ ਹੈ, ਵਹਿ-ਵਹਿ ਕੇ ਚਲਦਾ ਰਹਿੰਦਾ ਹੈ। ਸੋ ਇਸ ਤਰ੍ਹਾਂ ਦੇ ਨਾਲ ਮਾਤਾ ਜੀ ਨੇ ਜਦੋਂ ਮਰਦਾਨੇ ਨੂੰ ਦੇਖਿਆ -

*ਜਬ ਆਵਤਿ ਦੇਖਯੋ ਮਰਦਾਨਾ।*
*ਗਰ ਸੋਂ ਲਾ ਬਿਰਾਗ ਬਹੁ ਠਾਨਾ।*
*ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ - ੮੦੪*

ਗਲ ਦੇ ਨਾਲ ਲਾ ਲਿਆ, ਗੱਲ ਨਹੀਂ ਹੋ ਰਹੀ ਮਾਤਾ ਜੀ ਤੋਂ। ਪੁੱਛ ਨਹੀਂ ਸਕੇ ਕਿ ਮਰਦਾਨਿਆਂ! ਨਾਨਕ ਜੀ ਨੂੰ ਕਿੱਥੇ ਛੱਡ ਆਇਆ। ਵੈਰਾਗ ਐਨਾ ਛਾਇਆ ਕਿ ਇਹ ਨਾਲ ਰਿਹਾ ਹੈ, ਨਾਨਕ ਜੀ ਦੇ ਤੇ ਇਹ ਆ ਗਿਆ।

*ਭਯੋ ਮੋਹ ਸਰਿਤਾ ਸੁ ਪ੍ਰਵਾਹਾ।*
*ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ - ੮੦੪*

ਕਹਿੰਦੇ ਨਦੀ ਜਿਵੇਂ ਵਗਦੀ ਹੈ ਐਉਂ ਮੋਹ ਦਾ ਪ੍ਰਵਾਹ ਜਾਗ ਗਿਆ -

*ਧੀਰਜ ਸਿਕਤਾ ਸੇਤੁ ਨਸਾਹਾ।*
*ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ - ੮੦੪*

ਜਿਹੜਾ ਧੀਰਜ ਦਾ ਪੁਲ ਬਣਿਆ ਹੋਇਆ ਸੀ ਉਹ ਐਉਂ ਟੁੱਟ ਗਿਆ ਜਿਵੇਂ ਰੇਤੇ ਦਾ ਪੁਲ ਟੁੱਟ ਜਾਂਦਾ ਹੈ।

*ਸੁਤ ਨਾਨਕ ਕੀ ਖਬਰ ਸੁਨਾਵਹੁ।*
*ਤਜਯੋ ਥਾਨ ਕਿਹ?*
*ਮੋਹਿ ਬਤਾਵਹੁ॥*
*ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ - ੮੦੪*

ਮਰਦਾਨਿਆਂ! ਮੈਨੂੰ, ਨਾਨਕ ਦੇ ਨਾਲ ਮੇਲ ਦੇ।

ਤੈਨੂੰ ਪਤਾ ਹੈ ਕਿ ਉਹ ਕਿੱਥੇ ਨੇ। ਮਰਦਾਨਾ ਬੋਲਦਾ ਨਹੀਂ ਕਿਉਂਕਿ ਹੁਕਮ ਹੈ। ਐਨਾ ਦੱਸੀ ਜਾਂਦਾ ਹੈ ਕਿ ਮੈਂ ਨਾਲ ਗਿਆ ਸੀ ਉਨ੍ਹਾਂ ਦੇ। ਬੜੀ ਦੂਰ-ਦੂਰ ਤੱਕ ਅਸੀਂ ਜਾ ਕੇ ਆਏ ਹਾਂ ਮਾਤਾ ਜੀ। ਅਗਾਹਾਂ ਦੀ ਗੱਲ ਨਹੀਂ ਦੱਸਦਾ ਕਿ ਨਾਨਕ ਜੀ ਹੈ ਕਿੱਥੇ, ਹੁਣ ਹੈਗੇ ਕਿ ਨਹੀਂ ਹੈਗੇ। ਕਹਿਣ ਲੱਗੀ -

*ਸੁਤ ਨਾਨਕ ਸੋਂ ਮੇਲਹੁ ਮੋਕੋ।*
*ਸੁਧ ਮਰਦਾਨੇ ਹੈ ਕਹੁ ਤੋਕੋ।*
*ਬਹੁਤ ਬਰਖ ਭੇ ਦੇਖਯੋ ਨਾਂਹੀ।*
*ਮੋਹ ਬਢਯੋ ਅਤਿਸ਼ੈ ਮਨ ਮਾਂਹੀ।*
*ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ - ੮੦੪*

ਬਾਰ੍ਹਾਂ ਸਾਲ ਲੰਘ ਗਏ, ਮੈਂ ਨਹੀਂ ਮੁੜ ਕੇ ਦੇਖਿਆ। ਹੱਦ ਤੋਂ ਜ਼ਿਆਦਾ ਮੇਰੇ ਮਨ ਵਿੱਚ ਖਿੱਚ ਪੈਦਾ ਹੋ ਗਈ ਹੈ। ਮਰਦਾਨਾ ਚੁੱਪ ਕਰਿਆ ਬੈਠਾ ਹੈ, ਕੋਈ ਜਵਾਬ ਨਹੀਂ ਦਿੰਦਾ। ਕਾਫੀ ਦੇਰ ਬੈਠਾ ਰਿਹਾ, ਬਾਕੀ ਗੱਲਾਂ ਕਰੀ ਜਾਂਦਾ ਹੈ, ਲੇਕਿਨ ਗੁਰੂ ਨਾਨਕ ਸਾਹਿਬ ਦੀ ਜਦ ਗੱਲ ਪੁੱਛੀ ਜਾਂਦੀ ਹੈ, ਚੁੱਪ ਹੋ ਜਾਂਦਾ ਹੈ। ਉਸ

ਵੇਲੇ ਮਰਦਾਨੇ ਨੇ ਮਾਤਾ ਜੀ ਨੂੰ ਨਮਸ਼ਕਾਰ ਕੀਤੀ ਤੇ ਬਾਹਰ ਨੂੰ ਚੱਲ ਪਿਆ, ਮਾਤਾ ਜੀ ਨੇ ਕਿਹਾ ਕਿ ਇਹ ਵੀ ਬਾਰ੍ਹਾਂ ਸਾਲ ਬਾਅਦ ਮੁੜਿਆ ਹੈ ਤੇ ਘਰ ਵਿੱਚ ਨਹੀਂ ਬੈਠਿਆ, ਮੇਰੇ ਕੋਲ ਬਹੁਤੀ ਦੇਰ ਨਹੀਂ ਬੈਠਿਆ, ਇਹਨੂੰ ਕਾਹਦੀ ਕਾਹਲੀ ਹੈ, ਐਨਾ ਮੁੜਨ ਦੀ? ਮਨ ਵਿੱਚ ਕਿਹਾ ਕਿ ਹੋ ਸਕਦਾ ਹੈ ਇਹ ਮੇਰੇ ਪੁੱਤਰ ਕੋਲ ਹੀ ਜਾ ਰਿਹਾ ਹੋਵੇ। ਉਸੇ ਵੇਲੇ ਮਾਤਾ ਜੀ ਨੇ ਛੇਤੀ-ਛੇਤੀ ਜਿਹੜਾ ਖਾਣਾ ਪਿਆ ਸੀ, ਤਿਆਰ ਹੋਇਆ, ਉਹ ਆਪਣੇ ਨਾਲ ਲਿਆ ਤੇ ਰੇਸ਼ਮ ਦੇ ਵਸਤਰ ਨਾਲ ਲਏ, ਤੇ ਮਰਦਾਨੇ ਦੇ ਪਿੱਛੇ ਨਿਗ੍ਹਾ ਰੱਖੀ ਕਿ ਆਹ ਰਸਤੇ ਜਾਂਦਾ ਹੈ। ਉਥੇ ਧਾਈ ਕਰਕੇ, ਦੌੜ-ਦੌੜ ਕੇ ਰਸਤਾ ਪਾਰ ਕਰਦੇ ਨੇ, ਕਿਸੇ ਨੂੰ ਨਾਲ ਨਹੀਂ ਲਿਆ, ਦੌੜੀ ਜਾਂਦੇ ਨੇ ਮਾਤਾ ਜੀ। ਮਨ ਦੇ ਅੰਦਰ ਚਾਅ ਹੈ, ਸਰੀਰ ਬੁੱਢਾ ਹੈ, ਬਹੁਤ ਕਾਹਲੀ ਦੇ ਨਾਲ ਕਦਮ ਪੁੱਟਦੇ ਜਾਂਦੇ ਨੇ, ਬਈ ਹੋ ਸਕਦਾ ਹੈ ਮੇਰੀ ਆਸ ਪੂਰੀ ਹੋ ਜਾਵੇ ਤੇ ਪੁੱਤਰ ਨਾਨਕ! ਕਿਤੇ ਗੁਪਤ ਹੋਇਆ ਬੈਠਾ ਹੋਵੇ, ਨਾ ਆ ਰਿਹਾ ਹੋਵੇ, ਏਸ ਗੱਲ ਤੋਂ ਖਿਆਲ ਕਰਕੇ ਕਿ ਪਿਤਾ ਜੀ ਬਹੁਤ ਸਾਰੀਆਂ ਗੱਲਾਂ ਕਹਿਣਗੇ, ਅਸੀਂ ਗੱਲਾਂ ਕਹਾਂਗੇ। ਪਰ ਮੈਂ ਕੋਈ ਗੱਲ ਨਹੀਂ ਕਹਾਂਗੀ। ਮੈਂ ਤਾਂ ਨਾਨਕ ਨੂੰ ਆਪਣੀ ਛਾਤੀ ਨਾਲ ਲਾ ਕੇ ਛੱਡਣਾ ਹੀ ਨਹੀਂ ਹੈ। ਐਸਾ ਪਿਆਰ ਦਾ ਖਿਆਲ ਆਉਂਦਾ ਹੈ ਤੇ ਜਿਸ ਵਕਤ ਅੱਗੇ ਜਾਂਦੇ ਨੇ ਮਰਦਾਨੇ ਨੇ ਜਾ ਕੇ ਨਮਸ਼ਕਾਰ ਕੀਤੀ, ਪੁੱਛਿਆ ਮਰਦਾਨਿਆਂ! ਦੱਸਿਆ ਤਾਂ ਨਹੀਂ ਹੈ। ਨਾ ਪਾਤਸ਼ਾਹ! ਮੈਂ ਤਾਂ ਨਹੀਂ ਦੱਸਿਆ। ਮੈਂ ਤਾਂ ਮੌਨ ਰਿਹਾ, ਆਪ ਦਾ ਹੁਕਮ ਵਜਾ ਲਿਆਇਆ। ਥੋੜ੍ਹੀ ਦੇਰ ਤੋਂ ਬਾਅਦ ਕੀ ਦੇਖਦੇ ਨੇ, ਧੂੜ ਉੱਡ ਰਹੀ ਹੈ ਤੇ ਕਹਿਣ ਲੱਗੇ, ਮਰਦਾਨਿਆਂ! ਮਾਤਾ ਜੀ ਤਾਂ ਇਕੱਲੀ ਹੀ ਤੁਰੀ ਆ ਰਹੀ ਹੈ। ਬਹੁਤ ਕਾਹਲੀ ਨਾਲ ਆ ਰਹੀ ਹੈ, ਕੁਛ ਚੁੱਕਿਆ ਵੀ ਹੈ ਉਹਨੇ। ਜਦੋਂ ਨੇੜੇ ਆ ਗਏ ਉਸ ਵੇਲੇ ਮਾਤਾ ਨੇ ਜਦ ਗੁਰੂ ਨਾਨਕ ਪਾਤਸ਼ਾਹ ਦੇ ਚਿਹਰੇ ਨੂੰ ਤੱਕਿਆ, ਉਹ ਦਰਸ਼ਨ ਦੇ ਬਾਰੇ ਜੋ ਉਸ ਵੇਲੇ ਦਾ ਅਸਰ ਹੋਇਆ ਕਰਦਾ ਹੈ, ਉਹਨੂੰ ਕੋਈ ਦੱਸ ਨਹੀਂ ਸਕਦਾ, ਲੇਕਿਨ ਭਾਈ ਗੁਰਦਾਸ ਜੀ ਨੇ ਐਸੇ ਮਿਲਾਪ ਦੇ ਬਾਰੇ ਇਸ ਤਰ੍ਹਾਂ ਦੇ ਨਾਲ ਦੱਸਣ ਦਾ ਯਤਨ ਕੀਤਾ ਹੈ -

***ਧਾਰਨਾ - ਜਦੋਂ ਦਰਸ ਗੁਰਾਂ ਦਾ ਕੀਤਾ***
***ਬਜਰ ਕਪਾਟ ਖੁਲ੍ਹ ਗਏ।***

ਜੋ ਐਸੇ ਦਰਸ਼ਨ ਦਾ ਫਲ ਹੋਇਆ ਕਰਦਾ ਹੈ, ਭਾਈ ਗੁਰਦਾਸ ਜੀ ਆਪਣੇ ਕਬਿੱਤ ਸਵੱਯੀਆਂ 'ਚ ਫੁਰਮਾਉਂਦੇ ਨੇ ਕਿ

***ਦਰਸਨ ਧਿਆਨ ਦਿਬ ਦ੍ਰਿਸਟਿ ਪ੍ਰਗਾਸ ਭਈ,***
***ਕਰੁਨਾ ਕਟਾਛ ਦਿੱਬ ਦੇਹ ਪਰਵਾਨ ਹੈ।***
***ਸਬਦ ਸੁਰਤਿ ਲਿਵ ਬੱਜਰ ਕਪਾਟ ਖੁਲੇ***
***ਪ੍ਰੇਮ ਰਸ ਰਸਨ ਕੈ, ਅੰਮ੍ਰਿਤ ਨਿਧਾਨ ਹੈ।***
***ਚਰਨ ਕਮਲ ਮਕਰੰਦ ਬਾਸਨਾ ਸੁ ਬਾਸ,***
***ਹਸਤ ਪੂਜਾ ਪ੍ਰਨਾਮ ਸਫਲ ਸੁ ਗਯਾਨ ਹੈ।***
***ਅੰਗ ਅੰਗ ਬਿਸਮ ਸ੍ਰਬੰਗ ਮੈ ਸਮਾਇ ਭਏ,***
***ਮਨ ਮਨਸਾ ਥਕਤ ਬ੍ਰਹਮ ਧਿਆਨ ਹੈ।***

### ***ਕਬਿੱਤ ਭਾਈ ਗੁਰਦਾਸ ਜੀ***

ਸਾਰੀਆਂ ਵਾਸ਼ਨਾਵਾਂ, ਸਾਰੇ ਫੁਰਨੇ ਖਤਮ ਹੋ ਗਏ ਤੇ ਪਿਆਰ ਦੇ ਵਿੱਚ ਲੀਨ ਹੋ ਕੇ ਬ੍ਰਹਮਗਿਆਨ ਦੀ ਅਵਸਥਾ ਤੱਕ ਪਹੁੰਚ ਜਾਂਦੇ ਨੇ। ਸੋ ਮਾਤਾ ਜੀ ਨੇ ਜਦੋਂ ਗੁਰੁ ਨਾਨਕ ਦਾ ਝਲਕਾਰਾ ਡਿੱਠਾ, ਨਿਰੀਓ ਰੌਸ਼ਨੀ। ਉਸ ਵੇਲੇ ਸੁੱਧ ਬੁੱਧ ਭੁੱਲ ਗਈ, ਧਾਅ ਕੇ ਗੁਰੂ ਨਾਨਕ ਦੇ ਪਾਸ ਜਾ ਕੇ, ਗੁਰੂ ਨਾਨਕ ਪਾਤਸ਼ਾਹ ਜੀ ਨੂੰ ਬੁੱਕਲ 'ਚ ਲੈ ਲਿਆ, ਮਹਾਰਾਜ ਜੀ ਉੱਠ ਕੇ ਨਮਸ਼ਕਾਰ ਕਰ ਰਹੇ ਨੇ, ਉਸ ਵੇਲੇ ਮਾਤਾ ਜੀ ਨੇ ਆਪ ਨੂੰ ਬੁੱਕਲ 'ਚ ਲੈ ਕੇ, ਮਹਾਰਾਜ ਦਾ ਜਾਮਾ ਹੰਝੂਆਂ ਦੇ ਨਾਲ ਭਿਉਂ ਦਿੱਤਾ। ਮਹਾਰਾਜ ਜੀ ਨੇ ਧੀਰਜ ਦਿੱਤੀ, ਐਨਾ ਵੈਰਾਗ ਨਾ ਕਰੋ।

ਇਧਰਲੇ ਪਾਸੇ ਜਦੋਂ ਮਾਤਾ ਕਾਲੂ ਜੀ ਨੂੰ ਪਤਾ ਲਗਦਾ ਹੈ, ਬਈ ਮੇਰੇ ਪੁੱਤਰ ਉਥੇ ਚੰਦਰਭਾਨ ਦੇ ਖੂਹ 'ਤੇ ਬੈਠੇ ਨੇ, ਉਸੇ ਵੇਲੇ ਘੋੜਾ ਮੰਗਵਾਇਆ, ਘੋੜੇ 'ਤੇ ਚੜ੍ਹ ਕੇ, ਛੇਤੀ ਤੋਂ ਛੇਤੀ ਚੜ੍ਹ ਕੇ ਉਥੇ ਪਹੁੰਚਣ ਦਾ ਯਤਨ ਕਰਦੇ ਨੇ। ਅੱਜ ਕੋਈ ਗੱਲ ਨਹੀਂ ਕਹੀ, ਘੋੜੇ ਤੋਂ ਉਤਰ ਗਏ। ਉਤਰ ਕੇ ਅੱਜ ਗੁਰੂ ਨਾਨਕ ਨੂੰ ਪਹਿਲੀ ਵਾਰੀ ਬੁੱਕਲ 'ਚ ਲਿਆ ਇਨ੍ਹਾਂ ਨੇ। ਅੱਜ ਉਹ ਹਿਰਦਾ ਜੋ ਸਦਾ ਹੀ ਕਠੋਰ ਰਹਿੰਦਾ ਸੀ, ਕਠੋਰ ਵਾਕ ਬੋਲਦਾ ਸੀ ਉਹ ਭੁੱਲ ਗਿਆ ਕਠੋਰ ਵਾਕ ਬੋਲਣਾ। ਉਸ ਵੇਲੇ ਬੁੱਕਲ 'ਚ ਲੈ ਕੇ ਛਮਾ-ਛਮ ਹੰਝੂ ਜਾ ਰਹੇ ਨੇ ਤੇ ਗੁਰੂ ਨਾਨਕ ਪਾਤਸ਼ਾਹ ਦੇ ਮੋਢੇ ਤੇ ਸੀਸ ਰੱਖ ਕੇ ਅੱਖਾਂ ਦੇ ਵਿੱਚੋਂ ਹੰਝੂ ਗਿਰ ਰਹੇ ਨੇ। ਧੀਰਜ ਦਿੱਤੀ ਮਹਾਰਾਜ ਨੇ, ਉਸ ਵੇਲੇ ਮਹਿਤਾ ਜੀ ਨੇ ਕਿਹਾ, ਹੇ ਨਾਨਕ! ਕਿੰਨੇ ਸਾਲ ਹੋ ਗਏ ਤੈਨੂੰ ਬਾਹਰ ਫਿਰਦੇ ਨੂੰ, ਤੂੰ ਦੱਸ ਤਾਂ ਸਹੀ ਤੈਨੂੰ ਦੁੱਖ ਕਿਹੜਾ ਲੱਗਿਆ ਹੈ, ਕਿਹੜਾ ਕਾਰਨ ਹੈ ਜਿਹਦੇ ਕਰਕੇ ਤੂੰ ਘਰ ਛੱਡ ਦਿੱਤਾ ਤੇ ਫਕੀਰਾਨਾ ਲਿਬਾਸ ਪਹਿਨ ਲਿਆ। ਦਰ-ਬ-ਦਰ ਤੁਰਿਆ ਫਿਰਦਾ ਹੈ, ਕਿਤੇ ਰਾਤ ਕਿਤੇ ਦਿਨ। ਕਿਹੜੀ ਹਾਲਤ ਹੋਈ-ਹੋਈ ਹੈ, ਤੂੰ ਕੈਸੇ ਵਸਤਰ ਪਹਿਨੇ ਹੋਏ ਨੇ ਤੇ ਪੈਦਲ ਤੁਰਿਆ ਫਿਰਦਾ ਹੈਂ, ਦੱਸ ਇੱਥੇ ਕਿਹੜੀ ਚੀਜ਼ ਦਾ ਘਾਟਾ ਹੈ, ਅਸੀਂ ਬੁੱਢੇ ਹੋ ਚੁੱਕੇ ਹਾਂ ਤੇ ਸੰਸਾਰ ਦੇ ਉਤੇ ਤਾਂ ਥੋੜ੍ਹੀ ਦੇਰ ਅਸੀਂ ਹੋਰ ਹਾਂ, ਤੇ ਹੁਣ ਸਾਨੂੰ ਨਾ ਵਿਛੋੜੀਂ, ਮੈਂ ਕੁਛ ਨਹੀਂ ਕਹਿੰਦਾ, ਕੁਛ ਕਰ, ਚਾਹੇ ਨਾ ਕਰ ਇਹ ਤੇਰੀ ਮੌਜ ਹੈ। ਬੜਾ ਕੁਛ ਮੈਂ ਜ਼ਿੰਦਗੀ 'ਚ ਜੋੜਿਆ ਹੈ ਤੇਰੇ ਤੋਂ ਮੁੱਕਣਾ ਨਹੀਂ ਹੈ, ਐਨਾ ਮੈਂ ਜੋੜ ਦਿੱਤਾ। ਤੂੰ ਹੁਣ ਸਾਡੇ ਨੇਤਰਾਂ ਤੋਂ ਓਹਲੇ ਨਾ ਹੋ। ਓਸ ਵੇਲੇ ਬੜੇ ਮੋਹ ਦੇ ਬਚਨ ਸੁਣੇ, ਉਸ ਵੇਲੇ ਮਾਲਕ ਦੀ ਯਾਦ ਵਿੱਚ ਮਹਾਰਾਜ ਲੀਨ ਹੋ ਕੇ ਮਰਦਾਨੇ ਨੂੰ ਕਹਿਣ ਲੱਗੇ, ਮਰਦਾਨਿਆਂ! ਰਬਾਬ ਸੁਰ ਕਰ, ਬਾਣੀ ਆ ਰਹੀ ਹੈ। ਓਸ ਵੇਲੇ ਮਹਾਰਾਜ ਜੀ ਨੇ ਆਪਣਾ ਭਾਵ ਪ੍ਰਗਟਾਉਂਦੇ ਇਸ ਤਰ੍ਹਾਂ ਫੁਰਮਾਨ ਕੀਤਾ -

***ਧਾਰਨਾ - ਤਉ ਸਾਹਿਬ ਕੇ ਵਾਰੇ ਜੀ,***
***ਵਾਰੀ ਵੰਵਾ, ਖੰਨੀਐਂ ਵੰਵਾ।***
***ਅਮਲੀ ਅਮਲੁ ਨ ਅੰਬੜੈ ਮਛੀ ਨੀਰੁ ਨ ਹੋਇ ॥ ਅੰਗ - ੫੫੭***

ਅਮਲੀ ਨੂੰ ਜੇ ਅਮਲ ਨਾ ਮਿਲੇ ਉਹਨੂੰ ਜੀਉਣਾ ਔਖਾ ਹੋ ਜਾਂਦਾ ਹੈ। ਨੀਰ ਨਾ ਹੋਏ, ਮੱਛੀ ਨੂੰ ਪਾਣੀ ਨਹੀਂ ਮਿਲਦਾ, ਮੱਛੀ ਦਾ ਜੀਉਣਾ ਵੀ ਔਖਾ ਹੋ ਜਾਂਦਾ ਹੈ।

***ਜੋ ਰਤੇ ਸਹਿ ਆਪਣੈ ਤਿਨ ਭਾਵੈ ਸਭੁ ਕੋਇ॥ ਅੰਗ - ੫੫੭***

ਜਿਹੜੇ ਵਾਹਿਗੁਰੁ ਨਾਲ ਰੱਤੇ ਹੋਏ ਨੇ, ਉਨ੍ਹਾਂ ਦੀ ਵੀ ਐਸੀ ਹਾਲਤ ਹੋਇਆ ਕਰਦੀ ਹੈ -

***ਹਉ ਵਾਰੀ ਵੰਞਾ ਘੰਨੀਐ ਵੰਞਾ***
***ਤਉ ਸਾਹਿਬ ਕੇ ਨਾਵੈ ॥ ਅੰਗ - ੫੫੭***

ਉਸ ਵੇਲੇ ਪਿਤਾ ਨੇ ਤੇ ਮਾਤਾ ਨੇ ਦੋਹਾਂ ਨੇ ਕਿਹਾ, ਕਹਿਣ ਲੱਗੇ, ਬੇਟਾ! ਬਾਰ੍ਹਾਂ ਸਾਲ ਦਾ ਸਮਾਂ ਬੀਤ ਗਿਆ, ਅਸੀਂ ਇਨ੍ਹਾਂ ਰਾਹਾਂ ਦੇ ਉਤੇ ਨੇਤਰ ਗੱਡ-ਗੱਡ ਕੇ ਤੇਰੇ ਆਉਣ ਦੀ ਉਡੀਕ ਕਰਦੇ ਰਹੇ, ਪਰ ਤੂੰ ਅੱਜ ਆਇਆ ਹੈਂ ਤੇ ਕੋਈ ਬਚਨ ਨਹੀਂ ਕਰ ਰਿਹਾ। ਕੋਈ ਗੱਲ ਨਹੀਂ ਦੱਸ ਰਿਹਾ, ਅਸੀਂ ਬੇਨਤੀ ਕਰਦੇ ਹਾਂ, ਬੜੇ ਪਿਆਰ ਨਾਲ ਕਹਿੰਦੇ ਹਾਂ ਕਿ ਤੂੰ ਹੁਣ ਸਾਡੇ ਕੋਲੋਂ ਜਾਹ ਨਾ, ਸਾਡੇ ਨਾਲ ਗੱਲਾਂਬਾਤਾਂ ਕਰ, ਅਸੀਂ ਕੀਹਦੇ ਨਾਲ ਗੱਲਬਾਤ ਕਰੀਏ, ਤੂੰ ਹੀ ਇੱਕੋ ਇੱਕ ਸਾਡਾ ਪੁੱਤਰ ਸੀ, ਸਾਡੀ ਆਸ ਤੇ ਸਾਡੀ ਧਿਰ ਤੂੰ ਹੀ ਸੀ, ਹੁਣ ਦੱਸ ਕੀਹਦੇ ਨਾਲ ਅਸੀਂ ਬੋਲੀਏ, ਕੀਹਦੇ ਨਾਲ ਚੱਲੀਏ ਤੇ ਕੁਝ ਸਾਡੇ ਨਾਲ ਤੁਸੀਂ ਬਚਨ ਕਰੋ, ਕੁਝ ਹਾਲ ਚਾਲ ਦੱਸੋ। ਮਾਤਾ ਕਹਿਣ ਲੱਗੀ, ਹੇ ਨਾਨਕ! ਤੇਰਾ ਪਹਿਲਾਂ ਤੋਂ ਹੀ ਇਹ ਸੁਭਾਅ ਰਿਹਾ ਕਿ ਚੁੱਪ ਰਹਿੰਦਾ ਹੈਂ, ਅਸੀਂ ਕਿੰਨੀਆਂ ਹੀ ਗੱਲਾਂ ਕਰੀ ਜਾਈਏ, ਤੂੰ ਹਾਂ, ਹੂੰ ਤੋਂ ਅਗਾਹਾਂ ਜਵਾਬ ਨਹੀਂ ਦਿੰਦਾ। ਹੁਣ ਖੁਲ੍ਹ ਕੇ ਜਾਂ ਤਾਂ ਸਾਡੇ ਨਾਲ ਗੱਲ ਕਰ ਜਾਂ ਕਾਰਨ ਦੱਸ ਕਿ ਬੋਲਦਾ ਕਿਉਂ ਨਹੀਂ। ਕਹਿਣ ਲੱਗੇ, ਮਾਤਾ! ਤੁਹਾਨੂੰ ਨਹੀਂ ਪਤਾ, ਮੇਰੀ ਜ਼ਿੰਦਗੀ ਜਿਹੜੀ ਹੈ ਉਹ 'ਨਾਮ' ਵਿੱਚ ਹੈ, ਜੇ ਤਾਂ ਮੈਂ ਨਾਮ ਜਪਦਾਂ ਹਾਂ ਤਾਂ, ਤਾਂ ਜੀਉਂਦਿਆਂ ਵਿੱਚ ਹਾਂ -

***ਸੋ ਜੀਵਿਆ ਜਿਸੁ ਮਨਿ ਵਸਿਆ ਸੋਇ ॥***
***ਨਾਨਕ ਅਵਰੁ ਨ ਜੀਵੈ ਕੋਇ ॥ਅੰਗ - ੧੪੨***

ਮਾਤਾ ਜਿਸ ਤਰ੍ਹਾਂ ਮੱਛੀ ਪਾਣੀ ਤੋਂ ਬਗੈਰ ਨਹੀਂ ਰਹਿ ਸਕਦੀ, ਇਸੇ ਤਰ੍ਹਾਂ ਮੈਂ ਪ੍ਰਭੂ ਦੇ ਧਿਆਨ ਤੋਂ ਬਗੈਰ ਹੋਰ ਧਿਆਨ ਵਿੱਚ ਨਹੀਂ ਜਾ ਸਕਦਾ, ਤੇ ਮੇਰਾ ਤਾਂ ਜੀਵਨ ਹੀ ਜਿਹੜਾ ਹੈ ਉਹ ਪ੍ਰਮੇਸ਼ਰ ਦਾ ਨਾਮ ਹੈ -

***ਧਾਰਨਾ - ਆਖਾਂ ਜੀਵਾਂ, ਵਿਸਰੇ ਮਰ ਜਾਵਾਂ।***
***ਹਰਿ ਬਿਨੁ ਰਹਿ ਨ ਸਕਉ ਇਕ ਰਾਤੀ ॥***
***ਜਿਉ ਬਿਨੁ ਅਮਲੈ ਅਮਲੀ ਮਰਿ ਜਾਈ ਹੈ***
***ਤਿਉ ਹਰਿ ਬਿਨੁ ਹਮ ਮਰਿ ਜਾਤੀ ॥***
***ਅੰਗ - ੬੬੮***
***ਹਰਿ ਸਿਉ ਪ੍ਰੀਤਿ ਅੰਤਰੁ ਮਨੁ ਬੇਧਿਆ***
***ਹਰਿ ਬਿਨੁ ਰਹਣੁ ਨ ਜਾਈ ॥***
***ਜਿਉ ਮਛੁਲੀ ਬਿਨੁ ਨੀਰੈ ਬਿਨਸੈ***
***ਤਿਉ ਨਾਮੈ ਬਿਨੁ ਮਰਿ ਜਾਈ ॥ਅੰਗ - ੬੦੭***

ਮਾਤਾ! 'ਨਾਮ' ਅਸਲੀ ਜ਼ਿੰਦਗੀ ਹੈ, ਜਿਹਦੇ ਅੰਦਰ ਨਾਮ ਵਸਿਆ ਹੈ, ਉਹ ਨਾਮ ਤੋਂ ਬਗੈਰ ਜੀਉਂਦਾ ਨਹੀਂ ਰਿਹਾ ਕਰਦਾ। ਸੋ ਨਾਮ ਹੀ ਅਸਲੀ ਜੀਵਨ ਹੈ, ਜੀਉਂਦਾ ਓਹੀ ਹੈ ਜਿਹਦੇ ਅੰਦਰ 'ਨਾਮ' ਦੀ ਰੌ ਰੁਮਕਦੀ ਹੈ, ਇਸ ਕਰਕੇ ਸੰਸਾਰ ਦੀਆਂ, ਕਚ-ਪਿਚ ਦੀਆਂ ਕੀ ਗੱਲਾਂ ਕਰਨੀਆਂ ਨੇ, ਨਾਮ ਵਿਸਰਦਾ ਹੈ ਇਨ੍ਹਾਂ ਦੇ ਨਾਲ। ਕਹਿਣ ਲੱਗੀ, ਬੇਟਾ! ਜੇ ਇਹ ਜ਼ਿੰਦਗੀ ਹੈ ਤਾਂ ਸਾਰੇ ਕਿਉਂ ਨਹੀਂ ਨਾਮ ਜਪਦੇ। ਸਾਰਾ ਸੰਸਾਰ ਫੇਰ ਨਾਮ ਕਿਉਂ ਨਹੀਂ ਜਪਦਾ। ਉਸ ਵੇਲੇ ਮਹਾਰਾਜ ਕਹਿਣ ਲੱਗੇ, ਮਾਤਾ! ਇਹ ਨਾਮ ਜਪਣਾ ਐਨਾ ਸੁਖਾਲਾ ਨਹੀਂ ਜਿੰਨਾਂ ਸੰਸਾਰ ਸਮਝਦਾ ਹੈ, ਜੇ ਕੋਈ ਔਖੀ ਚੀਜ਼ ਹੈ ਦੁਨੀਆਂ ਦੇ ਅੰਦਰ ਤਾਂ ਉਹ ਪ੍ਰਮੇਸ਼ਰ ਦਾ ਨਾਮ ਜਪਣਾ ਹੈ -

***ਧਾਰਨਾ - ਆਖਣ ਅਉਖਾ ਸਾਚਾ ਨਾਉ।***

ਮਾਤਾ ਜੀ! ਨਾਮ ਬੇਅੰਤ ਹੈ, ਨਾਮ ਦੀ ਮਹਿਮਾ ਸੰਸਾਰ 'ਚ ਕੋਈ ਨਹੀਂ ਜਾਣਦਾ, ਜੇ ਜਾਣਦੇ ਨੇ ਤਾਂ ਕੇਵਲ ਸਾਧੂ ਜਾਣਦੇ ਨੇ।

***ਨਾਮ ਕੀ ਮਹਿਮਾ ਸੰਤ ਰਿਦ ਵਸੈ॥***
***ਅੰਗ - ੨੬੫***

ਬਾਕੀ ਸੰਸਾਰ ਦੇ ਹਿਰਦੇ ਦੇ ਅੰਦਰ ਮਹਿਮਾ ਵਸਦੀ ਹੈ ਮਾਇਆ ਦੀ, ਮਹਿਮਾ ਵਸਦੀ ਹੈ ਤਾਕਤਾਂ ਦੀ, ਮਹਿਮਾਂ ਵਸਦੀ ਹੈ ਮਹਿਮਾ ਦੀ; ਮਹਿਮਾ ਵਸਦੀ ਹੈ ਆਪਣੇ ਜੋਬਨ ਦੀ, ਵਿਸ਼ਿਆਂ ਦੇ ਰਸ ਦੀ, ਨਾਮ ਦੀ ਮਹਿਮਾ ਤਾਂ ਸੰਸਾਰ ਜਾਣਦਾ ਹੀ ਨਹੀਂ। ਨਾਮ ਦੀ ਮਹਿਮਾ ਨੂੰ ਕੋਈ ਜੇ ਜਾਣਦਾ ਹੈ ਤਾਂ ਪੁੱਛੋ ਨਾਮਦੇਵ ਤੋਂ, ਪੁੱਛੋ ਕਬੀਰ ਜੀ ਤੋਂ, ਪੁੱਛੋ ਰਵਿਦਾਸ ਜੀ ਤੋਂ -

***ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ॥ ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ ॥ ਅੰਗ - ੪੮੭***
***ਧਾਰਨਾ - ਨਾਮ ਜਪ ਕੇ ਲੱਖਾਂ ਦਾ ਹੋ ਗਿਆ,***
***ਨਾਮਾ ਅੱਧੀ ਦਮੜੀ ਦਾ।***

ਕਿੱਡੀ ਵੱਡੀ ਪਦਵੀ ਗਰੀਬ ਨੇ ਪਾਈ ਕਿ ਹਿੰਦੋਸਤਾਨ ਦਾ ਚੱਕਰਵਰਤੀ ਬਾਦਸ਼ਾਹ ਸਲੇਮਸ਼ਾਹ, ਨਾਮਦੇਵ ਜੀ ਦੇ ਅੱਗੇ ਗਲ 'ਚ ਪੱਲਾ ਪਾਇਆ ਹੋਇਆ ਹੈ, ਮੂੰਹ 'ਚ ਘਾਹ ਲੈ ਕੇ ਕਹਿੰਦਾ ਹੈ ਕਿ -

***ਬਖਸੀ ਹਿੰਦੂ ਮੈ ਤੇਰੀ ਗਾਇ ॥***
***ਅੰਗ - ੧੧੬੬***

ਮੈਨੂੰ ਗਊ ਸਮਝ ਕੇ ਬਖਸ਼ ਦੇ, ਕਿਉਂਕਿ ਉਹਨੇ ਬੇਅਦਬੀ ਕੀਤੀ ਸੀ ਨਾਮਦੇਵ ਦੀ; ਗਊ ਮਰੀ ਹੋਈ ਕਹਿੰਦਾ ਸੀ ਜੀਉਂਦੀ ਕਰ ਦੇ। ਪ੍ਰਮੇਸ਼ਰ ਨੇ ਗਊ ਤਾਂ ਜੀਉਂਦੀ ਕਰ ਦਿੱਤੀ ਤੇ ਨਾਲ ਦੀ ਨਾਲ ਸਬਕ ਦੇਣ ਵਾਸਤੇ ਐਸਾ ਦਰਦ ਉਠਾਲਿਆ ਬਾਦਸ਼ਾਹ ਦੇ, ਲਿਟਦਾ ਫਿਰਦਾ ਹੈ ਧਰਤੀ 'ਤੇ, ਅਖੀਰ ਸੋਝੀ ਆ ਗਈ

ਕਿ ਮੈਂ ਭਗਤ ਨੂੰ ਦੁਖੀ ਕੀਤਾ ਹੈ, ਕਹਿੰਦਾ ਜਾਓ, ਮਾਫੀ ਮੰਗੋ, ਮੈਨੂੰ ਲੈ ਚੱਲੋ। ਗਲ 'ਚ ਪੱਲਾ ਪਾਈ ਖੜ੍ਹਾ ਹੈ ਤੇ ਨਾਲ ਮੂੰਹ ਵਿੱਚ ਘਾਹ ਲਈ ਖੜ੍ਹਾ ਹੈ। ਕਿੱਡੀ ਵੱਡੀ ਪਦਵੀ ਹੋਈ, ਇੱਕ ਬਾਦਸ਼ਾਹ ਹਿੰਦੋਸਤਾਨ ਦਾ ਤੇ ਇੱਕ ਪਾਸੇ ਇੱਕ ਗਰੀਬ, ਪ੍ਰਮੇਸ਼ਰ ਦਾ ਨਾਮ ਜਪਣ ਵਾਲਾ।

ਮਹਾਰਾਜ ਕਹਿੰਦੇ, ਮਾਤਾ! ਇਸ ਸੰਸਾਰ ਨੂੰ ਪਤਾ ਨਹੀਂ ਹੈ, ਨਾਮ ਦੀ ਮਹਿਮਾ ਦਾ। ਜੇ ਕਿਤੇ ਨਾਮ ਦੀ ਭੁੱਖ ਲਗ ਜਾਵੇ ਹਿਰਦੇ ਦੇ ਅੰਦਰ, ਜਿਵੇਂ ਰੋਟੀ ਪਾਣੀ ਦੀ ਭੁੱਖ ਹੈ, ਜਿਵੇਂ ਪੈਸਿਆਂ ਦੀ ਭੁੱਖ ਹੈ, ਜਿਵੇਂ ਪੁੱਤਰ ਹੋ ਜਾਵੇ ਦੀ ਭੁੱਖ ਹੈ, ਜਿਵੇਂ ਮਕਾਨਾਂ ਦੀ ਭੁੱਖ ਹੈ, ਜਿਵੇਂ ਆਪਣੇ ਜੋਬਨ ਨੂੰ ਸ਼ਿੰਗਾਰਨ ਦੀ ਭੁੱਖ ਹੈ, ਜੇ ਕਿਤੇ ਨਾਮ ਦੀ ਭੁੱਖ ਇਸੇ ਤਰ੍ਹਾਂ ਨਾਲ ਲਗ ਜਾਵੇ, ਤਾਂ ਜਿੰਨੇ ਤਮਾਮ ਦੁੱਖ ਨੇ ਉਨ੍ਹਾਂ ਦਾ ਖਾਤਮਾ ਹੋ ਜਾਂਦਾ ਹੈ। ਇਸ ਤਰ੍ਹਾਂ ਫੁਰਮਾਨ ਕਰਦੇ ਨੇ -

***ਧਾਰਨਾ - ਸਾਰੇ ਦੁੱਖਾਂ ਦਾ ਨਾਸ ਹੋ ਜਾਵੇ,***
***ਸਤਿਨਾਮ ਜਪ ਕੇ ਵਾਹਿਗੁਰੂ।***

ਮਾਤਾ! ਜੇ ਕਿਤੇ ਭੁੱਖ ਲਗ ਜਾਵੇ, ਜਿਸ ਤਰ੍ਹਾਂ ਦੁਨੀਆਂਦਾਰਾਂ ਨੂੰ ਭੁੱਖ ਹੈ ਪ੍ਰਾਪਰਟੀਆਂ ਦੀ, ਮਕਾਨਾਂ ਦੀ, ਕਾਰਖਾਨਿਆਂ ਦੀ, ਨੌਕਰੀਆਂ ਦੀ ਤੇ ਆਪਣੀ ਪ੍ਰਭਤਾ ਦੀ, ਰਾਜਸੀ ਸ਼ਕਤੀਆਂ ਦੀ ਜੇ ਕਿਤੇ ਨਾਮ ਦੀ ਭੁੱਖ ਐਉਂ ਲਗ ਜਾਵੇ ਨਾ -

***ਸਾਚੇ ਨਾਮ ਕੀ ਲਾਗੈ ਭੂਖ ॥***
***ਉਤੁ ਭੂਖੈ ਖਾਇ ਚਲੀਅਹਿ ਦੂਖ ॥ ਅੰਗ - ੯***

ਸਾਰੇ ਦੁਖਾਂ ਦਾ ਖਾਤਮਾ ਹੋ ਜਾਂਦਾ ਹੈ, ਐਡੀ ਵੱਡੀ ਚੀਜ਼ ਹੈ ਤੇ ਉਹਨੂੰ ਮੈਂ ਕਿਵੇਂ ਵਿਸਾਰ ਦੇਵਾਂ, ਐਨੀ ਕੀਮਤੀ ਚੀਜ਼ ਨੂੰ, ਸੋ ਉਸ ਵੇਲੇ ਪ੍ਰਸ਼ਾਦਾ ਆ ਗਿਆ ਤੇ ਮਹਾਰਾਜ ਬੇਨਤੀ ਕਰਨ ਲੱਗੇ ਕਿ ਤੁਸੀਂ ਦੇਖੋ, ਬਹੁਤ ਪਿਆਰ ਦੇ ਨਾਲ ਪ੍ਰਸ਼ਾਦਾ ਬਣਾਇਆ ਹੈ, ਛੱਤੀ ਪ੍ਰਕਾਰ ਦੇ ਖਾਣੇ ਬਣਾਏ ਨੇ, ਮਿੱਠਾ ਹੁੰਦਾ ਉਸ ਰੁੱਖੀ ਰੋਟੀ ਵਿਚੋਂ ਹੀ ਅੰਮ੍ਰਿਤ ਦਾ ਸੁਆਦ ਆਉਂਦਾ ਹੈ, ਮਹਾਰਾਜ ਕਹਿੰਦੇ -

***ਸਭਿ ਰਸ ਮਿਠੇ ਮੰਨਿਐ ਸੁਣਿਐ ਸਾਲੋਣੇ ॥***
***ਖਟ ਤੁਰਸੀ ਮੁਖਿ ਬੋਲਣਾ ਮਾਰਣ ਨਾਦ ਕੀਏ ॥ ਅੰਗ - ੧੬***

ਜਿਹੜਾ ਮੰਨਣਾ ਹੈ ਨਾ ਗੁਰੂ ਦੀ ਬਾਣੀ ਨੂੰ, ਇੱਕ ਹੁੰਦਾ ਹੈ ਸੁਣਨਾ, ਇੱਕ ਹੁੰਦਾ ਹੈ ਮੰਨਣਾ; ਇੱਕ ਹੁੰਦਾ ਹੈ ਨਿਧਿਆਸਣ, ਇੱਕ ਹੁੰਦੀ ਹੈ ਪ੍ਰਾਪਤੀ, ਮਹਾਰਾਜ ਕਹਿੰਦੇ ਜਿਹੜਾ ਸੁਣਦਾ ਹੈ ਨਾ, ਇਹ ਸਾਰੇ ਸਲੂਣੇ ਭੋਜਨ, ਜਿਹੜੇ ਮਿੱਠੇ ਭੋਜਨ ਨੇ ਉਹ ਬਾਣੀ ਨੂੰ ਮੰਨਣਾ, ਨਾਮ ਦੀ ਮਹਿਮਾ ਨੂੰ ਮੰਨਣਾ; ਤੇ ਜਿਹੜੇ ਛੇ ਪ੍ਰਕਾਰ ਦੇ ਪੁਰਸ਼ ਨੇ ਉਹ ਮੁੱਖ ਤੋਂ ਵਾਹਿਗੁਰੂ-ਵਾਹਿਗੁਰੂ ਬੋਲਣਾ, ਤੇ ਜਿਹੜੇ ਮਸਾਲੇ ਨੇ ਇਹਦੇ ਵਿੱਚ ਉਹ ਜਿਹੜਾ ਹਰੀ ਦਾ ਜਸ ਅਸੀਂ ਕਰਦੇ ਹਾਂ, ਉਹ ਮਸਾਲੇ ਹੋਇਆ ਕਰਦੇ ਨੇ -

***ਛਤੀਹ ਅੰਮ੍ਰਿਤ ਭਾਉ ਏਕੁ ਜਾ ਕਉ ਨਦਰਿ ਕਰੇਇ॥ ਅੰਗ - ੧੬***

ਉਹਨੂੰ ਛੱਤੀ ਪ੍ਰਕਾਰ ਦੇ ਭੋਜਨਾਂ ਦੀ ਪ੍ਰਾਪਤੀ ਹੁੰਦੀ ਹੈ, ਇੱਕ ਪਿਆਰ ਦੇ ਵਿੱਚ, ਲਿਵ ਵਿੱਚ ਰਹਿਣ ਨਾਲ; ਬਾਕੀ ਜਿਹੜੇ ਖਾਣੇ ਨੇ, ਮਹਾਰਾਜ ਕਹਿੰਦੇ -

***ਬਾਬਾ ਹੋਰੁ ਖਾਣਾ ਖੁਸੀ ਖੁਆਰੁ ॥***
***ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥ ਅੰਗ - ੧੬***

ਜਿਹੜਾ ਖਾਣਾ ਖਾ ਕੇ, ਸਾਡੀ ਖੁਸ਼ੀ ਦੀ ਖੁਆਰੀ ਕਰਦਾ ਹੈ ਤੇ ਮਨ ਵਿੱਚ ਵਿਕਾਰ ਪੈਦਾ ਕਰਦਾ ਹੈ ਤੇ ਸਰੀਰ ਦੇ ਵਿੱਚ ਪੀੜ ਪੈਦਾ ਕਰਦਾ ਹੈ, ਕਹਿੰਦੇ ਉਹ ਖਾਣਾ ਕਿਸੇ ਕੰਮ ਦਾ ਨਹੀਂ, ਕਿਉਂਕਿ ਉਥੇ ਮਹਾਰਾਜ ਨੇ ਖਾਣਿਆਂ ਦੀ ਲਿਸਟ ਨਹੀਂ ਬਣਾਈ, ਕਿ ਆਹ ਖਾਓ ਔਹ ਨਾ ਖਾਓ। ਸਾਨੂੰ ਆਪਣੇ ਆਪ ਹੀ ਸੋਝੀ ਦੇ ਦਿੱਤੀ ਕਿ ਜੋ ਤੁਸੀਂ ਖਾਣਾ ਹੈ ਉਹ ਖਾਓ, ਜਿਹਦੇ ਨਾਲ ਵਿਕਾਰ ਨਾ ਚੱਲੇ। ਜਿਹੜਾ ਬੰਦਗੀ ਨਹੀਂ ਕਰਦਾ, ਨਾਮ ਨਹੀਂ ਜਪਦਾ, ਪਾਪ ਕਰਦਾ ਹੈ, ਕਹਿੰਦੇ ਉਹਦਾ ਜਿਹੜਾ ਖਾਣਾ ਹੈ ਨਾ, ਉਹ ਐਸਾ ਹੈ ਕਿ ਤਪੀਆਂ ਦਾ ਤਪ ਨਾਸ਼ ਕਰ ਦਿੰਦਾ ਹੈ, ਜਪੀਆਂ ਦਾ ਜਪ ਤੋੜ ਦਿੰਦਾ ਹੈ, ਭਜਨ ਕਰਨ ਵਾਲਿਆਂ ਦੀ ਬਿਰਤੀ ਤੋੜ ਦਿੰਦਾ ਹੈ, ਤੇ ਧਿਆਨੀਆਂ ਦਾ ਧਿਆਨ ਤੋੜ ਦਿੰਦਾ ਹੈ। ਏਸ ਕਰਕੇ ਕਹਿੰਦੇ ਨੇ -

***ਜਾ ਕੀ ਰਹਿਤ ਨ ਜਾਣੀਐ ਗੁਰਬਾਣੀ ਨਹੀਂ ਰੀਤ***
***ਤਿਸ ਦੈ ਹਥਹੁੰ ਖਾਧੀਐ ਵਿਸਰੈ ਹਰਿ ਕੀ ਪ੍ਰੀਤ।***

ਫੇਰ ਭਾਵੇਂ ਛੱਤੀ ਪ੍ਰਕਾਰ ਕੀ, ਚਾਹੇ ੭੨ ਪ੍ਰਕਾਰ ਦੇ ਭੋਜਨ ਬਣਾਏ ਹੋਣ। ਉਹ ਨਹੀਂ ਚੱਲਿਆਂ ਕਰਦੇ, ਕਿਉਂਕਿ ਮਨ ਵਿੱਚ ਵਿਕਾਰ ਪੈਦਾ ਕਰ ਦਿੱਤਾ। ਤਨ ਵਿੱਚ ਪੀੜਾ ਕਰ ਦਿੰਦਾ ਹੈ। ਜਦੋਂ ਤਨ ਵਿੱਚ ਪੀੜਾ ਕਰ ਦੇਵੇ, ਜਿਹੜਾ ਵੀ ਖਾਣਾ ਕਰਦਾ ਹੈ ਮਹਾਂ ਦੀ ਦਾਲ ਵਾਇ ਕਰਦੀ ਹੈ ਨਾ ਖਾਓ, ਗੋਭੀ ਮੁਆਫਕ ਨਹੀਂ ਆਉਂਦੀ ਨਾ ਖਾਓ ਭਾਈ, ਜਿਹੜੀ ਚੀਜ਼ ਸਰੀਰ ਨੂੰ ਮੁਆਫਕ ਹੈ ਉਹ ਚੀਜ਼ ਖਾ ਲਓ, ਜਿਹੜੀ ਮਨ ਵਿੱਚ ਵਿਕਾਰ ਪੈਦਾ ਕਰਦੀ ਹੈ ਉਹ ਨਾ ਖਾਓ। ਸੋ ਮਾਤਾ! ਅਸੀਂ ਤਾਂ ਛੱਤੀ ਪ੍ਰਕਾਰ ਦੇ ਭੋਜਨ ਹਰ ਵਕਤ ਕਰਦੇ ਹਾਂ। ਓਸ ਵੇਲੇ ਕਹਿਣ ਲੱਗੀ ਬੇਟਾ! ਤੂੰ ਇਹ ਚੋਲਾ ਲਾਹ ਦੇ, ਆਹ ਦੇਖ ਅਸੀਂ ਰੇਸ਼ਮ ਦੇ ਵਸਤਰ ਲਿਆਏ ਹਾਂ, ਪਜਾਮਾ ਵੀ ਲਿਆਂਦਾ ਹੈ, ਚੋਲਾ ਵੀ ਦਸਤਾਰ ਵੀ ਵਧੀਆ ਰੇਸ਼ਮ ਦੀ ਲਿਆਂਦੀ ਹੈ, ਤੂੰ ਇਹ ਪਹਿਨ ਲੈ ਤੇ ਜਿਹੜਾ ਦੋ ਗਜ਼ ਦਾ ਪਟਕਾ ਵਲੇਟਿਆ ਹੈ ਇਹ ਲਾਹ ਦੇ, ਪਟਕਾ ਲਾਹ ਦੇ ਤੇ ਇਹ ਚੋਲਾ ਲਾਹ ਦੇ। ਉਸ ਵੇਲੇ ਮਹਾਰਾਜ ਕਹਿਣ ਲੱਗੇ -

***ਰਤਾ ਪੈਨਣੁ ਮਨੁ ਰਤਾ ਸੁਪੇਦੀ ਸਤੁ ਦਾਨੁ ॥ ਅੰਗ - ੧੬***

ਕਿ ਜਿਹੜਾ ਸਤਿ ਦਾ ਦਾਨ ਕਰਨਾ ਹੈ ਪ੍ਰਮੇਸ਼ਰ ਦਾ। ਉਹ

ਤਾਂ ਸਫੈਦ ਵਸਤਰ ਨੇ, ਜਿਹਦਾ ਮਨ ਵਾਹਿਗੁਰੂ ਨਾਲ ਰੱਤਿਆ ਹੋਇਆ ਹੈ, ਉਹ ਸੂਹੇ ਵਸਤਰ ਪਹਿਨਦਾ ਹੈ।

***ਨੀਲੀ ਸਿਆਹੀ ਕਦਾ ਕਰਣੀ ਪਹਿਰਣੁ ਪੈਰ ਧਿਆਨੁ॥ ਅੰਗ - ੧੬***

ਜਿਹੜਾ ਮਾੜੇ ਕਰਮਾਂ ਨੂੰ, ਮਾੜੇ ਖਿਆਲਾਂ ਨੂੰ ਕੱਟਣਾ ਹੈ, ਇਹ ਨੀਲੇ ਵਸਤਰ ਨੇ।

***ਕਮਰਬੰਦੁ ਸੰਤੋਖ ਕਾ ਧਨੁ ਜੋਬਨੁ ਤੇਰਾ ਨਾਮੁ ॥ ਅੰਗ - ੧੬***

ਜਿਹੜਾ ਸੰਤੋਖ ਧਾਰਨ ਕਰਨਾ ਹੈ, ਉਹ ਲੱਕ ਦੇ ਉਤੇ ਜਿਹੜੀ ਪੇਟੀ ਬੰਨਣੀ ਹੈ, ਕਮਰਬੰਦ ਬੰਨਣਾ ਹੈ, ਉਹ ਸੰਤੋਖ ਦਾ; ਵਾਹਿਗੁਰੂ ਦਾ ਨਾਮ ਜਿਹੜਾ ਹੈ ਇਹ ਧਨ ਹੈ ਤੇ ਜੋਬਨ ਹੈ।

***ਬਾਬਾ ਹੋਰੁ ਪੈਨਣੁ ਖੁਸੀ ਖੁਆਰੁ ॥***
***ਜਿਤੁ ਪੈਧੈ ਤਨੁ ਪੀੜੀਐ***
***ਮਨ ਮਹਿ ਚਲਹਿ ਵਿਕਾਰ॥ ਅੰਗ - ੧੬***

ਜਿਹੜਾ ਹੋਰ ਹੈ ਖੁਸ਼ੀ ਦੀ ਖੁਆਰੀ ਕਰਦਾ ਹੈ। ਉਸ ਵੇਲੇ ਕਹਿਣ ਲੱਗੇ ਕਿ ਹੇ ਨਾਨਕ! ਤੂੰ ਪੈਦਲ ਨਾ ਚੱਲ, ਬਹੁਤ ਸੋਹਣੇ ਘੋੜੇ ਨੇ ਆਪਣੇ ਘਰ ਦੇ ਅੰਦਰ; ਤੂੰ ਉਨ੍ਹਾਂ ਸਵਾਰੀਆਂ ਤੇ ਚੜ੍ਹਨਾ ਕਰ, ਸੋਹਣੇ ਹਥਿਆਰ ਸਜਾ, ਤਲਵਾਰ ਆਪਣੇ ਗਾਤਰੇ 'ਚ ਸਜਾ, ਨੇਜਾ ਨਾਲ ਰੱਖ ਤੇ ਤੀਰ ਕਮਾਨ ਆਪਣੇ ਗਲੇ 'ਚ ਪਾ, ਤੇ ਫੇਰ ਤੇਰਾ ਬਾਣਾ ਗ੍ਰਿਹਿਸਤੀਆਂ ਵਾਲਾ, ਖੱਤਰੀਆਂ ਵਾਲਾ ਹੋਏਗਾ, ਤੂੰ ਐਸਾ ਬਾਣਾ ਪਹਿਨ ਲੈ। ਮਹਾਰਾਜ ਕਹਿੰਦੇ, ਪਿਤਾ ਜੀ! -

***ਘੋੜੇ ਪਾਖਰ ਸੁਇਨੇ ਸਾਖਤਿ ਬੂਝਣੁ ਤੇਰੀ ਵਾਟ ॥ ਅੰਗ - ੧੬***

ਜਿਹੜਾ ਪ੍ਰਮੇਸ਼ਰ ਦੀ ਵਾਟ ਨੂੰ ਬੁੱਝ ਜਾਣਾ ਹੈ, ਇਹ ਘੋੜੇ ਪਾਖਰ ਨੇ, ਤੇ ਕਾਠੀਆਂ ਸੋਨੇ ਦੀਆਂ ਤੇ ਪਾਖਰ ਜਿਹੜਾ ਉਤੇ ਲਾਉਂਦਾ ਹੈ ਇਹ ਓਹੀ ਹੋਇਆ ਕਰਦਾ ਹੈ -

***ਤਰਕਸ ਤੀਰ ਕਮਾਣ ਸਾਂਗ ਤੇਗਬੰਦ ਗੁਣ ਧਾਤੁ ॥ ਵਾਜਾ ਨੇਜਾ ਪਤਿ ਸਿਉ ਪਰਗਟੁ***
***ਕਰਮੁ ਤੇਰਾ ਮੇਰੀ ਜਾਤਿ ॥ ੩ ॥***
***ਬਾਬਾ ਹੋਰੁ ਚੜਣਾ ਖੁਸੀ ਖੁਆਰੁ ॥***
***ਜਿਤੁ ਚੜਿਐ ਤਨੁ ਪੀੜੀਐ***
***ਮਨ ਮਹਿ ਚਲਹਿ ਵਿਕਾਰ ॥ ਅੰਗ - ੧੬***

ਜਿਹੜਾ ਪ੍ਰਮੇਸ਼ਰ ਨੂੰ ਬੁੱਝਣਾ ਹੈ, ਕਿਉਂਕਿ ਵਾਹਿਗੁਰੂ ਹਰ ਘਟ ਦੇ ਅੰਦਰ ਹੈ -

***ਸੋ ਅੰਤਰਿ ਸੋ ਬਾਹਰਿ ਅਨੰਤ ॥***
***ਘਟਿ ਘਟਿ ਬਿਆਪਿ ਰਹਿਆ ਭਗਵੰਤ ॥ ਅੰਗ - ੨੯੩***

ਵਿਰਲਾ ਪੁਰਸ਼ ਹੈ ਜਿਹੜਾ ਇਸ ਬਚਨ ਨੂੰ ਬੁੱਝਦਾ ਹੈ, ਬਾਕੀ ਤਾਂ ਸਾਰਾ ਪ੍ਰਮੇਸ਼ਰ ਨੂੰ ਦੂਰ ਜਾਨਣ ਵਾਲਾ ਸੰਸਾਰ ਹੈ। ਜੇ ਨੇੜੇ ਜਾਣਦਾ ਹੋਵੇ ਤਾਂ ਇਹ ਗਲਤੀਆਂ ਨਹੀਂ ਕਰ ਸਕਦਾ ਹੈ।

ਇੱਕ ਵਾਰੀ ਇੱਕ ਮਹਾਤਮਾ, ਉਹਦੇ ਦੋ ਚੇਲੇ ਸੀ, ਇੱਕ ਚੇਲਾ ਤਾਂ ਗੱਪਾਂ ਬਹੁਤੀਆਂ ਮਾਰਿਆਂ ਕਰਦਾ ਸੀ, ਗੱਲਾ ਮਾਰਨੀਆਂ, ਲੋਕਾਂ ਨਾਲ ਮੇਲ ਮਿਲਾਪ ਵਧਾਉਣੇ, ਬਈ ਇਹ ਸਾਰੇ ਸਹਾਈ ਹੋਣਗੇ ਤੇ ਮੈਨੂੰ ਗੱਦੀ ਦਿਵਾ ਦੇਣਗੇ, ਇੱਕ ਜਿਹੜਾ ਸੀ ਭਜਨ ਬੰਦਗੀ ਕਰਦਾ ਰਹਿੰਦਾ ਸੀ, ਉਹਨੂੰ ਨਾ ਕੋਈ ਵਾਸ਼ਨਾ, ਨਾ ਕੋਈ ਗੱਦੀ ਲੈਣ ਦਾ ਖਿਆਲ ਹੈ, ਤੇ ਮਹਾਤਮਾ ਨੇ ਆਪਣਾ ਅੰਤ ਸਮਾਂ ਨੇੜੇ ਜਾਣ ਕੇ ਇਕੱਠ ਕਰ ਲਿਆ ਬਹੁਤ ਭਾਰਾ, ਕਹਿਣ ਲੱਗੇ, ਪਿਆਰਿਓ! ਮੈਂ ਆਪਣੀ ਥਾਂ ਦੇ ਉਤੇ ਤੁਹਾਨੂੰ ਸੇਧ ਦੇਣ ਵਾਸਤੇ ਕਿਸੇ ਨੂੰ ਬਿਠਾਉਣਾ ਚਾਹੁੰਦਾ ਹਾਂ। ਆਹ ਦੋ ਚੇਲੇ ਵੱਡੇ ਨੇ, ਜਿਹੜੇ ਤੁਹਾਡੀ ਨਿਗ੍ਹਾ ਦੇ ਵਿੱਚ ਵੱਡੇ ਨੇ ਤੇ ਮੈਂ ਵੀ ਇਨ੍ਹਾਂ ਨੂੰ ਸਮਝਦਾ ਹਾਂ, ਹੁਣ ਮੈਂ ਇਨ੍ਹਾਂ ਨੂੰ ਪਰਖਣਾ ਹੈ, ਪਰਖ ਦੇ ਵਿੱਚ ਜਿਹੜਾ ਪੂਰਾ ਹੋਏਗਾ, ਕਸਵੱਟੀ ਵਿੱਚ ਉਹਨੂੰ ਮੈਂ ਗੱਦੀ ਦੇ ਦੇਵਾਂਗਾ। ਉਸ ਵੇਲੇ ਦੋਨਾਂ ਨੂੰ ਬੁਲਾਇਆ ਕਹਿੰਦੇ ਦੇਖੋ, ਪ੍ਰੇਮੀਓ! ਆਹ ਸੰਗਤ ਨੇ ਤੁਹਾਨੂੰ ਮੁਖੀ ਬਣਾਉਣਾ ਹੈ, ਪਰ ਬਣਾਉਣਾ ਉਹਨੂੰ ਹੈ, ਆਹ ਜਿਹੜੇ ਸਾਡੇ ਕੋਲ ਦੋ ਕਬੂਤਰ ਨੇ, ਜਿਹੜਾ ਸਾਰਿਆਂ ਤੋਂ ਪਹਿਲਾਂ ਮਾਰ ਕੇ ਲਿਆਏਗਾ, ਉਹਨੂੰ ਅਸੀਂ ਬਿਠਾ ਦੇਵਾਂਗੇ। ਦੋਹਾਂ ਦੇ ਹੱਥ ਵਿੱਚ ਕਬੂਤਰ ਫੜਾ ਦਿੱਤੇ, ਕਹਿੰਦੇ ਠਹਿਰੋ! ਅਗਲੀ ਗੱਲ ਸੁਣੋ? ਅਗਲੀ ਗੱਲ ਇਹ ਹੈ ਕਿ ਮਾਰਨੇ ਉਥੇ ਨੇ ਜਿਥੇ ਕੋਈ ਦੇਖਦਾ ਨਾ ਹੋਵੇ। ਜਿਹੜਾ ਗਾਲੜੀ ਚੇਲਾ ਸੀ, ਕੋਠੇ ਦੇ ਪਿੱਛੇ ਗਿਆ, ਜਾ ਕੇ ਗਰਦਨ ਮਰੋੜੀ ਲਿਆ ਕੇ ਸੰਤਾਂ ਦੇ ਕੋਲ ਰੱਖ ਦਿੱਤਾ, ਕਹਿੰਦਾ ਲਓ ਮਹਾਰਾਜ। ਖੁਸ਼ ਹੋ ਗਿਆ ਕਿ ਮੈਂ ਸ਼ਰਤ ਪੂਰੀ ਕਰ ਦਿੱਤੀ। ਦੂਸਰਾ ਜਿਹੜਾ ਸੀ, ਉਹ ਘੰਟਾ ਦੋ ਘੰਟੇ ਲਾ ਕੇ ਫੇਰ ਵੀ ਉਵੇਂ ਜਿਵੇਂ ਕਬੂਤਰ ਨੂੰ ਜੀਉਂਦਾ ਲੈ ਆਇਆ। ਉਹ ਕਹਿੰਦੇ ਤੂੰ ਨਹੀਂ ਮਾਰ ਕੇ ਲਿਆਇਆ, ਇੱਕ ਤਾਂ ਤੂੰ ਦੇਰ ਐਨੀ ਕਰ ਦਿੱਤੀ, ਤੇ ਮਾਰ ਕੇ ਵੀ ਨਹੀਂ ਲਿਆਇਆ? ਉਹ ਕਹਿੰਦਾ, ਮਹਾਰਾਜ! ਆਪ ਦਾ ਹੁਕਮ ਜਿਹੜਾ ਸੀ ਕਿ ਜਿਥੇ ਕੋਈ ਦੇਖਦਾ ਨਾ ਹੋਵੇ ਉਥੇ ਮਾਰੀਂ। ਮੈਂ ਮਕਾਨ ਦੇ ਪਿਛੇ ਗਿਆ, ਫਸਲ 'ਚ ਵੜ ਗਿਆ, ਉਥੇ ਟਿੱਡੇ ਦੇਖਦੇ ਸੀ। ਕੀੜੀਆਂ ਦੇਖਦੀਆਂ ਸੀ। ਹੋਰ ਚੀਜ਼ਾਂ ਦੇਖਦੀਆਂ ਸੀ, ਮੈਂ ਪਰ੍ਹੇ ਚਲਿਆ ਗਿਆ, ਸੰਘਣੀ ਝੀੜੀ 'ਚ ਉਥੇ ਦੇਖਿਆਂ ਤਾਂ ਪੰਛੀ ਦੇਖਦੇ ਸੀ। ਅੱਗੇ ਇੱਕ ਟੋਆ ਸੀ ਮੈਂ ਉਹਦੇ ਵਿੱਚ ਵੜ ਗਿਆ, ਉਹਦੇ ਵਿੱਚ ਮੈਂ ਇਹਨੂੰ ਦੇਖਦਾ ਸੀ, ਮੈਂ ਇਹਨੂੰ ਦੇਖਦਾ ਸੀ। ਮੈਂ ਉਪਰ ਖੇਸ ਦੀ ਬੁੱਕਲ ਮਾਰ ਲਈ ਤੇ ਆਪਣੀਆਂ ਅੱਖਾਂ 'ਤੇ ਪੱਟੀ ਬੰਨ੍ਹ ਲਈ। ਉਸ ਵੇਲੇ ਜਦ ਮੈਂ ਫੇਰ ਖਿਆਲ ਕਰਿਆ ਕਿ ਹੁਣ ਤਾਂ ਨਹੀਂ ਕੋਈ ਦੇਖਦਾ, ਫੇਰ ਮਹਾਰਾਜ! ਵਾਹਿਗੁਰੂ ਤਾਂ ਹਰ ਥਾਂ ਦੇਖਦਾ ਹੈ, ਹਰ ਥਾਂ ਦੇ ਉਤੇ ਨੇੜੇ ਹੈ, ਐਸਾ ਮਹਾਰਾਜ ਫੁਰਮਾਨ ਕਰਦੇ ਨੇ -

***ਧਾਰਨਾ - ਪੇਖਤ ਸੁਨਤ ਸਦਾ ਹੈ ਸੰਗੇ,***
***ਮੈਂ ਮੂਰਖ ਜਾਨਿਆ ਦੂਰੀ ਰੇ।***

***ਪੇਖਤ ਸੁਨਤ ਸਦਾ ਹੈ ਸੰਗੇ***
***ਮੈ ਮੂਰਖ ਜਾਨਿਆ ਦੂਰੀ ਰੇ ॥ ਅੰਗ - ੬੧੨***

ਕਹਿਣ ਲੱਗਿਆ, ਮਹਾਪੁਰਸ਼ੋ! ਮੈਂ ਹਰ ਥਾਂ 'ਤੇ ਦੇਖਿਆ, ਲੇਕਿਨ ਪ੍ਰਮੇਸ਼ਰ ਤਾਂ ਹਰ ਥਾਂ ਤੇ ਹੀ ਦੇਖਦਾ ਹੈ, ਤੁਹਾਡਾ ਹੁਕਮ

ਇਹ ਸੀ ਕਿ ਜਿਥੇ ਦੇਖਦਾ ਨਾ ਹੋਵੇ, ਉਥੇ ਮਾਰ ਕੇ ਲਿਆਈਂ। ਸੋ ਮੈਨੂੰ ਕਿਸੇ ਗੱਦੀ ਦੀ ਲੋੜ ਨਹੀਂ ਹੈ, ਆਹ ਸਾਂਭੋ ਆਪਣਾ ਕਬੂਤਰ, ਮੈਨੂੰ ਨਹੀਂ ਕੋਈ ਥਾਂ ਲੱਭਿਆ ਜਿਥੇ ਪ੍ਰਮੇਸ਼ਰ ਨਾ ਹੋਵੇ। ਉਸ ਵੇਲੇ ਮਹਾਂਪੁਰਸ਼ ਬਹੁਤ ਪ੍ਰਸੰਨ ਹੋਏ, ਕਹਿੰਦੇ, ਪਿਆਰਿਓ! ਇਹਨੇ ਪ੍ਰਮੇਸ਼ਰ ਨੂੰ ਬੁੱਝ ਲਿਆ। ਸੋ ਮਹਾਰਾਜ ਫੁਰਮਾਨ ਕਰਦੇ ਨੇ ਕਿ -

***ਘੋੜੇ ਪਾਖਰ ਸੁਇਨੇ ਸਾਖਤਿ ਬੂਝਣੁ ਤੇਰੀ ਵਾਟ ॥ ਅੰਗ - ੧੬***

ਜਿਨ੍ਹਾਂ ਨੇ ਪ੍ਰਮੇਸ਼ਰ ਦੇ ਰਾਹ ਨੂੰ ਬੁੱਝ ਲਿਆ, ਉਹ ਘੋੜਿਆਂ 'ਤੇ ਚੜ੍ਹੇ ਹੋਏ ਨੇ, ਸੋਨੇ ਦੀਆਂ ਕਾਠੀਆਂ ਨੇ; 'ਤਰਕਸ ਤੀਰ ਕਮਾਣ ਸਾਂਗ ਤੇਗਬੰਦ ਗੁਣ ਧਾਤੁ ॥' ਇਹ ਸਾਰੀਆਂ ਚੀਜ਼ਾਂ - ਜਿਹੜਾ ਪ੍ਰਮੇਸ਼ਰ ਨਾਲ ਮਿਲ ਗਿਆ ਉਹਦੇ ਕੋਲ ਨੇ ਬਚਨਾਂ ਰੂਪੀ। 'ਵਾਜਾ ਨੇਜਾ ਪਤਿ ਸਿਉ ਪਰਗਟੁ ਕਰਮੁ ਤੇਰਾ ਮੇਰੀ ਜਾਤਿ॥ ਬਾਬਾ ਹੋਰੁ ਚੜਣਾ ਖੁਸੀ ਖੁਆਰੁ ॥ ਜਿਤੁ ਚੜਿਐ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥' ਸੋ ਇਸ ਤਰ੍ਹਾਂ ਦੇ ਨਾਲ ਫੇਰ ਕਹਿਣ ਲੱਗੇ, ਹੇ ਨਾਨਕ! ਘਰ ਆਪਣਾ ਬਹੁਤ ਵਧੀਆ ਹੈ, ਹੋਰ ਅਸੀਂ ਨਵੇਂ ਕਮਰੇ ਅਸੀਂ ਬਣਾ ਦਿੰਦੇ ਹਾਂ, ਉਥੇ ਤੂੰ ਅਰਾਮ ਦੇ ਨਾਲ ਰਹੀਂ। ਆਪਣੀ ਨੀਂਦ ਜਾਗੀਂ, ਆਪਣੀ ਉਠੀਂ। ਉਸ ਵੇਲੇ ਮਹਾਰਾਜ ਕਹਿਣ ਲੱਗੇ ਕਿ ਇਹ ਜਿਹੜਾ ਮੰਦਰਾਂ ਦਾ ਸੁਖ ਹੈ, ਕੋਠੀਆਂ ਦਾ ਸੁਖ ਤਾਂ ਕਿਸੇ ਨੂੰ ਮਿਲਦਾ ਨਹੀਂ ਜ਼ੋਰ ਲਾ ਲਓ ਜਿੰਨਾਂ ਲਗਦਾ ਹੈ, ਵਧੀਆ ਤੋਂ ਵਧੀਆ ਕੋਠੀ, ਕਰੋੜਾ ਰੁਪਿਆ ਲਾ ਕੇ ਕੋਠੀ ਪਾ ਲਓ ਜੇ ਮਨ ਨਹੀਂ ਸੁਕੀ ਤਾਂ ਕੋਠੀ ਨੇ ਕਿਤੇ ਕੰਧਾਂ ਨੇ ਸੁਖ ਦੇ ਦੇਣਾ ਹੈ, ਕੰਧਾਂ ਤਾਂ ਕਿਸੇ ਨੂੰ ਸੁਖ ਨਹੀਂ ਦੇ ਸਕਦੀਆਂ, ਜੇ ਮਨ ਵਿੱਚ ਕਲਪਣਾ ਹੈ ਤਾਂ ਸੁਖੀ ਨਹੀਂ ਹੋ ਸਕਦਾ। ਮਹਾਰਾਜ ਕਹਿੰਦੇ ਜਿਹਦਾ ਮਨ ਨਾਮ ਦੇ ਨਾਲ ਰੰਗਿਆ ਹੋਇਆ ਹੈ, ਉਹ ਤਾਂ ਮੰਦਰਾਂ ਤੋਂ ਵੀ ਵੱਧ ਸੁਖੀ ਹੈ, ਸੁਖ ਮਾਣਦਾ ਹੈ। ਐਸ ਤਰ੍ਹਾਂ ਫੁਰਮਾਨ ਕਰਦੇ ਨੇ -

***ਧਾਰਨਾ - ਮਨ ਨਾਮ ਦੇ ਰੰਗਾਂ ਦੇ ਵਿੱਚ ਰੰਗਿਆ,***
***ਮਾਣੇ ਸੁਖ ਮੰਦਰਾਂ ਦਾ।***

'ਨਾਮ' ਤੋਂ ਬਗੈਰ ਚਿੱਤ ਦੀ ਖੁਸ਼ੀ ਨਹੀਂ ਹੋਇਆ ਕਰਦੀ, ਭਾਵੇਂ ਪੰਜਾਹ-ਪੰਜਾਹ ਮੰਜ਼ਲੇ ਮਕਾਨ ਹੋਣ, ਕਲਪਨਾ ਵਾਲਾ ਉਹਦੇ ਵਿੱਚ ਤੜਫਦਾ ਹੈ।

ਇੱਕ ਵਾਰੀ ਇੱਕ ਮਹਾਤਮਾ, ਸ਼ਾਮ ਦਾ ਮੌਕਾ ਹੈ ਫਿਰਦੇ-ਫਿਰਦੇ ਆਪ ਵਸਤਰ ਕੋਈ ਕੋਲ ਨਹੀਂ ਹੈ, ਸਰਦੀ ਦਾ ਮਹੀਨਾ ਹੈ, ਇੱਕ ਕੋਈ ਬੀਬੀ ਆਪਣੇ ਦਾਣੇ ਭੁੰਨਣ ਤੋਂ ਬਾਅਦ ਭੱਠ ਜਿਹੜਾ ਸੀ ਉਹਦੇ ਉਤੋਂ ਕੜਾਹੀ ਚੁੱਕ ਕੇ ਲੈ ਗਈ ਤੇ ਮਹਾਤਮਾ ਨੇ ਦੇਖਿਆ ਕਿ ਇੱਥੋਂ ਨਿੱਘ ਆ ਰਿਹਾ ਹੈ ਉਹ ਆ ਕੇ ਉਸ ਭੱਠੀ ਦੇ ਕੋਲ ਬਹਿ ਗਏ, ਡੰਡਾ ਹੱਥ ਵਿੱਚ ਹੈ ਥੋੜ੍ਹੀ-ਥੋੜ੍ਹੀ ਦੇਰ ਤੋਂ ਬਾਅਦ ਅੱਗ ਫਰੋਲੀ ਜਾਂਦੇ ਨੇ। ਐਧਰਲੇ ਪਾਸੇ ਨੇੜੇ ਹੀ ਰਾਜੇ ਦਾ ਮਹਿਲ ਸੀ, ਰਾਜੇ ਨੇ ਦੇਖਿਆ, ਬਈ ਕੱਪੜਾ ਕੋਈ ਕੋਲ ਨਹੀਂ ਹੈ, ਸਰਦੀ ਦਾ ਮਹੀਨਾ ਹੈ ਤੇ ਸੰਤ ਇੱਥੇ ਆ ਕੇ ਕੋਈ ਬਹਿ ਗਿਆ ਹੈ, ਬੜਾ ਦੁਖੀ ਹੈ ਇਹ; ਕੱਪੜਾ ਵੀ ਨਹੀਂ ਕੋਈ ਇਸ ਦੇ ਕੋਲ, ਉਸ ਤੋਂ ਬਾਅਦ ਕੀ ਦੇਖਦਾ ਹੈ ਰਾਜਾ, ਕਾਫੀ ਸਮੇਂ ਤੋਂ ਬਾਅਦ ਕਿ ਉਹ ਸੰਤ ਭੱਠ ਵਿੱਚ ਵੜ ਗਏ, ਉਹ ਸੁਆਹ ਦੇ ਵਿੱਚ ਜਾ ਕੇ ਪੈ ਗਏ, ਹੁਕਮ ਕਰ ਦਿੱਤਾ ਕਿ ਜਦ ਇਹ ਸੰਤ ਉਠੇਗਾ ਨਾ, ਜਾਣ ਨਾ ਦੇਣਾ, ਮੇਰੇ ਨਾਲ ਮਿਲਾਣਾ ਇਸਨੂੰ, ਮੈਂ ਇੱਕ ਸਵਾਲ ਦਾ ਜਵਾਬ ਲੈਣਾ ਹੈ ਇਨ੍ਹਾਂ ਤੋਂ।

ਜਦੋਂ ਦਿਨ ਚੜ੍ਹ ਗਿਆ ਤਾਂ ਸੰਤਾਂ ਨੂੰ ਬੇਨਤੀ ਕਰ ਦਿੱਤੀ ਤੇ ਰਾਜਾ ਸੰਤਾਂ ਦੇ ਕੋਲ ਆ ਗਿਆ। ਰਾਜਾ ਕਹਿਣ ਲੱਗਿਆ ਕਿ ਹੇ ਮਹਾਤਮਾ! ਮੈਨੂੰ ਬੜਾ ਅਫਸੋਸ ਹੈ ਕਿ ਮੇਰੇ ਮਹਿਲ ਤੇਰੇ ਕੋਲ ਸੀਗੇ, ਪਰ ਤੂੰ ਇੱਥੇ ਭੱਠ ਦੇ ਵਿੱਚ ਪਿਆ ਰਿਹਾ, ਮੈਨੂੰ ਦੱਸ ਕਿ ਰਾਤ ਕਿਵੇਂ ਬੀਤੀ? ਮਹਾਤਮਾ ਕਹਿਣ ਲੱਗੇ ਕਿ ਰਾਜਨ! ਕੁਛ ਤਾਂ ਤੇਰੇ ਵਰਗੀ, ਕੁਛ ਤੇਰੇ ਨਾਲੋਂ ਬਹੁਤ ਚੰਗੀ। ਹੈਰਾਨ ਹੋ ਗਿਆ ਕਿ ਮੇਰੇ ਵਰਗੀ? ਮੈਂ ਤਾਂ ਬੈਡਰੂਮ ਦੇ ਅੰਦਰ ਵੱਡੇ ਗਦੈਲਿਆਂ 'ਤੇ ਪਿਆ ਸੀ ਤੇ ਪਾਲੇ ਦਾ ਭੋਰਾ ਨਾਮ ਨਿਸ਼ਾਨ ਓਸ ਥਾਂ ਨਹੀਂ ਸੀ। ਕਮਰਾ ਮੇਰਾ ਗਰਮ ਹੋਇਆ-ਹੋਇਆ ਸੀ। ਮੇਰੇ ਵਰਗੀ ਰਾਤ ਇਸ ਦੀ ਕਿਵੇਂ ਇਹਨੇ ਕੱਢ ਲਈ, ਤੇ ਮੇਰੇ ਤੋਂ ਚੰਗੀ ਕਿਵੇਂ ਕੱਢ ਲਈ? ਕਹਿਣ ਲੱਗਿਆ ਕਿ ਹੇ ਮਹਾਤਮਾ! ਇਹ ਗੱਲ ਮੇਰੀ ਸਮਝ ਵਿੱਚ ਨਹੀਂ ਆਈ ਤੇ ਕ੍ਰਿਪਾ ਕਰਕੇ ਮੈਨੂੰ ਸਮਝਾ? ਕਹਿਣ ਲੱਗੇ, ਰਾਜਨ! ਜਦ ਤੂੰ ਜਾਗਦਾ ਸੀ, ਮੈਂ ਵੀ ਜਾਗਦਾ ਸੀ, ਮੇਰਾ ਚਿੱਤ ਹਰੀ ਦੇ ਨਾਮ 'ਚ ਲੱਗਿਆ ਹੋਇਆ ਸੀ, ਕੋਈ ਫੁਰਨਾ ਨਹੀਂ ਸੀ, ਮਹਾਨ ਰਸ ਦਾ ਅਨੰਦ ਮੈਂ ਮਾਣ ਰਿਹਾ ਸੀ, ਮੇਰੇ ਅੰਦਰ ਹੀ ਰੋਣਕਾਂ ਲੱਗੀਆਂ ਹੋਈਆਂ ਸੀ, ਅਨਹਦ ਨਾਦ ਵੱਜ ਰਹੇ ਸੀ, ਮਹਾਂਪੁਰਸ਼ਾਂ ਦੇ ਦਰਸ਼ਨ ਹੋ ਰਹੇ ਸੀ, ਪ੍ਰਭੂ ਦੇ ਨਾਮ ਦਾ ਸੰਗੀਤ ਸੁਣ ਰਿਹਾ ਸੀ, ਓਸ ਵੇਲੇ ਜਿਹੜਾ ਮੇਰਾ ਅਨੰਦ ਹੈ ਤੈਨੂੰ ਤਾਂ ਉਹ ਪ੍ਰਾਪਤ ਹੀ ਨਹੀਂ ਹੈ, ਤੇਰਾ ਸਾਰਾ ਹੀ ਅਨੰਦ ਮੇਰੇ ਸਮੁੰਦਰ ਵਰਗੇ ਅਨੰਦ ਦੇ ਸਾਮ੍ਹਣੇ ਇੱਕ ਬੂੰਦ ਸੀ, ਬਾਕੀ ਜਦ ਤੂੰ ਸੌਂ ਤੈਨੂੰ ਘੂਕ ਨੀਂਦ, ਆਉਂਦੀ ਨਹੀਂ ਰਾਜਿਆਂ ਨੂੰ ਤਾਂ ਜੇ ਭਲਾ ਤੈਨੂੰ ਆ ਹੀ ਗਈ; ਘੜੀ, ਅੱਧੀ ਘੜੀ ਉਹ ਮੇਰੇ ਵਰਗੀ ਹੀ ਸੀ, ਮੈਂ ਵੀ ਸੌਂ ਗਿਆ, ਤੂੰ ਵੀ ਸੌਂ ਗਿਆ, ਬਾਕੀ ਜਿਹੜਾ ਤੂੰ ਕਲਪਨਾ 'ਚ ਪਿਆ ਸੁਪਨੇ ਦੇਖਦਾ ਰਿਹਾ, ਉਹ ਤੇਰੇ ਨਾਲੋਂ ਮੈਂ ਚੰਗਾ ਸੀ, ਮੈਂ ਪ੍ਰਭੂ ਦਾ ਨਾਮ ਜਪਿਆ।

ਸੋ ਮਹਾਰਾਜ ਕਹਿਣ ਲੱਗੇ, ਪਿਤਾ ਜੀ! -

***ਘਰ ਮੰਦਰ ਖੁਸੀ ਨਾਮ ਕੀ***
***ਨਦਰਿ ਤੇਰੀ ਪਰਵਾਰੁ ॥ ਅੰਗ - ੧੬***

ਘਰਾਂ ਦੇ ਅੰਦਰ, ਸੋਹਣੇ ਮੰਦਰਾਂ ਦੇ ਅੰਦਰ ਖੁਸ਼ੀ ਕੇਵਲ ਨਾਮ ਦੀ ਹੋਇਆ ਕਰਦੀ ਹੈ -

***ਹੁਕਮੁ ਸੋਈ ਤੁਧੁ ਭਾਵਸੀ***
***ਹੋਰੁ ਆਖਣੁ ਬਹੁਤੁ ਅਪਾਰੁ ॥***
***ਨਾਨਕ ਸਚਾ ਪਾਤਿਸਾਹੁ***
***ਪੂਛਿ ਨ ਕਰੇ ਬੀਚਾਰੁ ॥ ੪ ॥***

***ਬਾਬਾ ਹੋਰੁ ਸਉਣਾ ਖੁਸੀ ਖੁਆਰੁ ॥***
***ਜਿਤੁ ਸੁਤੈ ਤਨੁ ਪੀੜੀਐ***
***ਮਨ ਮਹਿ ਚਲਹਿ ਵਿਕਾਰ ॥ ਅੰਗ - ੧੭***

ਖਿਆਲ ਆ ਜਾਂਦਾ ਹੈ ਕਿ ਮਹਾਰਾਜ ਤਾਂ ਫੇਰ ਸਵਾਰੀਆਂ ਨੂੰ ਵੀ reject ਕਰ ਗਏ ਤੇ ਨਾਲ ਸੋਹਣੀਆਂ ਕੋਠੀਆਂ ਨੂੰ ਵੀ reject ਕਰ ਗਏ। ਅਸੀਂ ਕੋਠੀਆਂ 'ਚ ਰਹਿੰਦੇ ਹਾਂ, ਸਾਡੇ ਕੋਲ ਸਵਾਰੀਆਂ ਵਧੀਆ ਤੋਂ ਵਧੀਆ ਨੇ, ਕੱਪੜੇ ਸੋਹਣੇ ਤੋਂ ਸੋਹਣੇ ਪਹਿਨਦੇ ਹਾਂ, ਖਾਂਦੇ ਵਧੀਆ ਤੋਂ ਵਧੀਆ ਹਾਂ। ਫੇਰ ਨਾ ਖਾਇਆ ਕਰੀਏ? ਮਹਾਰਾਜ ਕਹਿੰਦੇ, ਨਾ ਪ੍ਰੇਮੀਆਂ! ਇੱਕ ਗੱਲ ਸਮਝ, ਅਸੀਂ ਇਹ ਨਹੀਂ ਕਿਹਾ ਕਿ ਨਾ ਖਾ, ਅਸੀਂ ਇਹ ਕਿਹਾ ਹੈ ਕਿ 'ਬਾਬਾ ਹੋਰੁ ਖਾਣਾ ਖੁਸੀ ਖੁਆਰੁ ॥' ਉਹ ਚੀਜ਼ ਨਾ ਖਾ ਜਿਹੜੀ ਤੇਰੀ ਖੁਸ਼ੀ ਦੀ ਖੁਆਰੀ ਕਰੇ ਤੇ ਤਨ ਵਿੱਚ ਪੀੜਾ ਕਰੇ ਤੇ ਮਨ ਵਿੱਚ ਵਿਕਾਰ ਲਿਆਵੇ। ਉਹ ਨਾ ਪਹਿਨ ਜਿਹੜਾ ਤਨ ਨੂੰ ਪੀੜੇ ਤੇ ਮਨ ਦੇ ਅੰਦਰ ਵਿਕਾਰ ਲਿਆਵੇ, ਹੁਣ ਸਰਦੀਆਂ ਲੰਘੀਆਂ ਨੇ ਜੇ ਮਲਮਲ ਦੇ ਕੱਪੜੇ ਪਾ ਲਓ ਤਨ ਨੂੰ ਪੀੜਾ ਹੋਣੀ ਹੀ ਹੈ, ਜੇਠ ਹਾੜ ਦੇ ਵਿੱਚ ਗਰਮ ਸੂਟ ਪਾ ਲਓ, ਤਨ ਨੂੰ ਪੀੜਾ ਹੋਣੀ ਹੀ ਹੈ, ਤੇ ਮਨ ਵਿੱਚ ਵਿਕਾਰ ਪੈਂਦੇ ਨੇ, ਜਦ ਆਦਮੀ ਕੱਪੜੇ ਦੇ ਕੇ ਸੱਜਦਾ ਹੈ, ਸੱਜ ਕੇ ਫੇਰ ਆਪਣਾ ਮੁੱਲ ਪਾਉਂਦਾ ਹੈ, ਕਹਿੰਦੇ ਕਰੋ ਸਭ ਕੁਛ, ਲੇਕਿਨ ਪ੍ਰਮੇਸ਼ਰ ਨੂੰ ਨਾ ਭੁੱਲੋ, ਨਿਗ੍ਹਾ ਰੱਖੋ ਦੇਣ ਵਾਲੇ ਦਾ ਜਸ ਕਰੋ ਕਿ ਪਾਤਸ਼ਾਹ! ਮੇਰੇ ਵਰਗੇ ਬੰਦੇ ਨੂੰ ਵੀ ਤੂੰ ਸਵਾਰੀਆਂ ਦਿੱਤੀਆਂ ਨੇ, ਮੈਨੂੰ ਵੀ ਰਹਿਣ ਨੂੰ ਸੋਹਣੀ ਕੋਠੀ ਦਿੱਤੀ ਹੈ, ਮੈਨੂੰ ਪਹਿਨਣ ਵਾਸਤੇ ਤੂੰ ਵਸਤਰ ਦਿੱਤੇ ਨੇ, ਕਹਿੰਦੇ ਡੁੱਬੋ ਨਾ ਇਹਦੇ ਵਿੱਚ, ਜਿਹੜਾ ਡੁੱਬ ਜਾਂਦਾ ਹੈ, ਉਹ ਮਾਰਿਆ ਜਾਂਦਾ ਹੈ, ਜਿਹੜਾ ਭੁੱਲ ਜਾਂਦਾ ਹੈ ਪ੍ਰਮੇਸ਼ਰ ਨੂੰ ਇਨ੍ਹਾਂ ਚੀਜ਼ਾਂ 'ਚ, ਇਸੇ ਕਰਕੇ ਮਹਾਰਾਜ ਜੀ ਨੇ ਐਸਾ ਫੁਰਮਾਨ ਕੀਤਾ ਹੈ -

***ਧਾਰਨਾ - ਕਿਤੇ ਭੁੱਲ ਨਾ ਜਾਈਂ ਓ ਮਨਾ ਮੇਰਿਆ***
***ਮੋਤੀਆਂ ਦੇ ਮੰਦਰ ਵੇਖ ਕੇ।***

ਮੋਤੀਆਂ ਦੇ ਮੰਦਰ ਮਾੜੇ ਨਹੀਂ ਹੈਗੇ, ਕੱਪੜੇ ਪਹਿਨਣੇ ਕੋਈ ਮਾੜੀ ਚੀਜ਼ ਨਹੀਂ, ਮਹਾਰਾਜ ਕਹਿੰਦੇ ਕਿਤੇ ਨਾਮ ਨਾ ਭੁੱਲ ਜਾਏ, ਕਿਉਂਕਿ ਇਹ ਮਾਇਆ ਦਾ ਪ੍ਰਬਲ ਵੇਗ ਨਾਮ ਭੁਲਾ ਦਿੰਦਾ ਹੈ -

***ਧਰਤੀ ਤ ਹੀਰੇ ਲਾਲ ਜੜਤੀ ਪਲਘਿ ਲਾਲ ਜੜਾਉ॥***
***ਮੋਹਣੀ ਮੁਖਿ ਮਣੀ ਸੋਹੈ ਕਰੇ ਰੰਗਿ ਪਸਾਉ ॥***
***ਮਤੁ ਦੇਖਿ ਭੂਲਾ ਵੀਸਰੈ***
***ਤੇਰਾ ਚਿਤਿ ਨ ਆਵੈ ਨਾਉ ॥ ਅੰਗ - ੧੪***
***ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ ਆਉ ॥ ਅੰਗ - ੧੪***

ਸਾਧੂ ਬਣ ਗਿਆ, ਰਿੱਧੀਆਂ-ਸਿੱਧੀਆਂ ਆ ਗਈਆਂ, ਲੋਕਾਂ 'ਚ ਮਹਿਮਾ ਹੋ ਗਈ -

***ਗੁਪਤੁ ਪਰਗਟੁ ਹੋਇ ਬੈਸਾ ਲੋਕੁ ਰਾਖੈ ਭਾਉ ॥***
***ਅੰਗ - ੧੪***

ਪਰ ਜੇ ਭੁੱਲ ਜਾਏ ਪ੍ਰਮੇਸ਼ਰ ਨੂੰ, ਲਿਵ ਟੁੱਟ ਜਾਵੇ ਇਹਦੇ ਨਾਲੋਂ ਮਾੜੀ ਚੀਜ਼ ਕੋਈ ਨਹੀਂ -

***ਮਤੁ ਦੇਖਿ ਭੂਲਾ ਵੀਸਰੈ***
***ਤੇਰਾ ਚਿਤਿ ਨ ਆਵੈ ਨਾਉ ॥ ਅੰਗ - ੧੪***
***ਸੁਲਤਾਨੁ ਹੋਵਾ ਮੇਲਿ ਲਸਕਰ***
***ਤਖਤਿ ਰਾਖਾ ਪਾਉ ॥ ਅੰਗ - ੧੪***

ਕੁਰਸੀਆਂ 'ਤੇ ਬੈਠਣਾ ਮਹਾਰਾਜ ਕਹਿੰਦੇ ਮਾੜੀ ਗੱਲ ਨਹੀਂ, ਬੈਠੋ, ਹਕੂਮਤ ਹਾਸਲ ਕਰੋ ਪਰ ਓਸ ਪਿਆਰੇ ਨੂੰ ਯਾਦ ਰੱਖੋ, ਨਿਆਂ ਕਰੋ, ਸੰਸਾਰ ਦੀ ਸੇਵਾ ਕਰੋ, ਫੇਰ ਇਹ ਸਫਲ ਹੈ, ਜੇ ਭੁੱਲਦੇ ਹਾਂ ਤਾਂ ਇਹ ਦੋਜ਼ਕ ਹੈ -

***ਹੁਕਮੁ ਹਾਸਲੁ ਕਰੀ ਬੈਠਾ ਨਾਨਕਾ ਸਭ ਵਾਉ ॥ ਮਤੁ ਦੇਖਿ ਭੂਲਾ ਵੀਸਰੈ***
***ਤੇਰਾ ਚਿਤਿ ਨ ਆਵੈ ਨਾਉ ॥ ਅੰਗ - ੧੪***

ਭੁੱਲਣ ਨਾਲ ਕੀ ਹੁੰਦਾ ਹੈ, ਸੁੱਖ ਨਹੀਂ ਹੋਇਆ ਕਰਦਾ, ਜਿਹੜੀ ਅਸਲੀ ਸੁੱਖ ਦੀ ਚੀਜ਼ ਹੈ ਉਹ ਹੈ ਪ੍ਰਮੇਸ਼ਰ ਦਾ ਨਾਮ-

***ਧਾਰਨਾ - ਜਲ ਬਲ ਜਾਵੇ ਜੀਉੜਾ***
***ਨਾਮ ਤੋਂ ਬਿਨਾਂ।***

***ਸੁੰਦਰ ਸੇਜ ਅਨੇਕ ਸੁਖ ਰਸ ਭੋਗਣ ਪੂਰੇ ॥***
***ਗ੍ਰਿਹ ਸੋਇਨ ਚੰਦਨ ਸੁਗੰਧ ਲਾਇ ਮੋਤੀ ਹੀਰੇ ॥ ਮਨ ਇਛੇ ਸੁਖ ਮਾਣਦਾ ਕਿਛੁ ਨਾਹਿ ਵਿਸੂਰੇ ॥***
***ਸੋ ਪ੍ਰਭੁ ਚਿਤਿ ਨ ਆਵਈ ਵਿਸਟਾ ਕੇ ਕੀਰੇ ॥ ਬਿਨੁ ਹਰਿ ਨਾਮ ਨ ਸਾਂਤਿ ਹੋਇ***
***ਕਿਤੁ ਬਿਧਿ ਮਨੁ ਧੀਰੇ ॥ ਅੰਗ - ੭੦੭***

ਸਾਰੀਆਂ ਦੁਨੀਆਂ ਦੀਆਂ ਵਧੀਆ ਤੋਂ ਵਧੀਆਂ ਪ੍ਰਾਪਤੀਆਂ ਦੇ ਵਿੱਚ ਜੇ ਵਾਹਿਗੁਰੂ ਭੁੱਲ ਜਾਂਦਾ ਹੈ, ਕਹਿੰਦੇ ਵਿਸ਼ਟਾ ਦੇ ਕੀੜੇ ਵਰਗੀ ਹਾਲਤ ਹੈ ਓਹਦੀ, ਸੋ ਇਸ ਕਰਕੇ ਨਾਮ ਨੂੰ ਭੁੱਲ ਜਾਣਾ ਮਾੜੀ ਚੀਜ਼ ਹੈ, ਚੀਜ਼ਾਂ ਤਾਂ ਸੁੱਖ ਵਾਸਤੇ ਵਾਹਿਗੁਰੂ ਨੇ ਦਿੱਤੀਆਂ ਨੇ, ਸੋਹਣੇ ਕੱਪੜੇ, ਸੋਹਣੀਆਂ ਕੋਠੀਆਂ, ਸੋਹਣੀਆਂ ਸਵਾਰੀਆਂ, ਇੱਕ ਸ਼ਰਤ ਮਹਾਰਾਜ ਨੇ ਰੱਖੀ ਹੈ ਕਿ ਪ੍ਰਮੇਸ਼ਰ ਨਾ ਵਿਸਰੇ, ਮਨ ਵਿੱਚ ਵਿਕਾਰ ਨਾ ਪੈਦਾ ਹੋਏ, ਸਰੀਰ 'ਚ ਪੀੜਾ ਨਾ ਹੋਵੇ, ਸੋ ਇਸ ਤਰ੍ਹਾਂ ਦੇ ਨਾਲ -

***ਹਰਿ ਬਿਨੁ ਜੀਉ ਜਲਿ ਬਲਿ ਜਾਉ ॥***
***ਮੈ ਆਪਣਾ ਗੁਰੁ ਪੂਛਿ ਦੇਖਿਆ***
***ਅਵਰੁ ਨਾਹੀ ਥਾਉ ॥ ਅੰਗ - ੧੪***

ਕਹਿੰਦੇ ਪਿਤਾ ਜੀ! ਅਸੀਂ ਜਿਸ ਹਾਲਤ 'ਚ ਰਹਿੰਦੇ ਹਾਂ, ਓਸ ਹਾਲਤ 'ਚ ਅਸੀਂ ਬਹੁਤ ਅੱਛੇ ਰਹਿੰਦੇ ਹਾਂ। ਇਸ ਤਰ੍ਹਾਂ ਦੇ ਬਚਨ ਤੋਂ ਬਾਅਦ ਬੇਨਤੀ ਕਰਨ ਲੱਗੇ ਤੇ ਕਹਿੰਦੇ ਬੇਟਾ! ਅਸੀਂ ਹੁਣ ਤੈਨੂੰ ਹੁਕਮ ਨਹੀਂ ਦੇ ਸਕਦੇ, ਇੱਕ ਤਰਲਾ ਕਰਦੇ ਹਾਂ, ਦੇਖ ਪੁੱਤਰ ਤੂੰ ਇਕੱਲਾ ਹੀ ਹੈਂ ਸਾਡੇ, ਹੋਰ ਤਾਂ ਕੋਈ ਹੈ ਨਹੀਂ। ਸਾਨੂੰ

ਦੇਖਣ ਨੂੰ ਕੁਛ ਨਹੀਂ। ਸਾਰੀ ਜ਼ਿੰਦਗੀ ਬਾਹਰ ਲੰਘਾ ਦਿੱਤੀ। ਪਿਤਾ ਕਾਲੂ ਕਹਿਣ ਲੱਗੇ ਕਿ ਦੇਖ, ਮੈਂ ਤੇਰੇ ਨਾਲ ਕੁਰੱਖਤ ਰਿਹਾ ਹਾਂ, ਕੌੜਾ ਰਿਹਾ ਹਾਂ, ਤੇਰੇ ਮੂੰਹ ਦੇ ਉਤੇ ਮੈਂ ਥੱਪੜ ਵੀ ਮਾਰੇ, ਜਦ ਤੂੰ ਖਰਾ ਸੌਦਾ ਕਰਿਆ, ਬੜੀਆਂ ਮੇਰੇ ਤੋਂ ਭੁੱਲਾਂ ਹੋਈਆਂ ਨੇ, ਲੇਕਿਨ ਨਾਨਕ ਜੀ! ਮੈਨੂੰ ਸੋਝੀ ਐਸੀਓ ਸੀ, ਜੈਸੀ ਦਿੱਤੀ ਸੀ ਪ੍ਰਮੇਸ਼ਰ ਨੇ, ਉਹ ਮੈਂ ਗੱਲਾਂ ਕਰਦਾ ਰਿਹਾ, ਹੁਣ ਮੈਂ ਦੇਖ ਲਿਆ, ਹੁਣ ਮੈਂ ਨਾ ਤੈਨੂੰ ਕਿਸੇ ਕੰਮ ਨੂੰ ਕਹਾਂ, ਤੂੰ ਆਰਾਮ ਨਾਲ ਸਾਡੇ ਸਾਮ੍ਹਣੇ ਰਹਿ, ਹੁਣ ਸਾਡਾ ਸਮਾਂ ਨਹੀਂ ਹੈ ਇਕੱਲੇ ਰਹਿਣ ਦਾ, ਪੁੱਤਰ, ਬੱਚੇ ਸੰਸਾਰ 'ਚ ਏਸੇ ਕਰਕੇ ਹੁੰਦੇ ਨੇ ਕਿ ਬੁਢਾਪੇ ਦੇ ਵਿੱਚ ਦੇਖ-ਦੇਖ ਕੇ ਅਸੀਂ ਜੀਉਂਈਏ। ਸੋ ਹੁਣ ਸਮਾਂ ਨਹੀਂ, ਤੂੰ ਕ੍ਰਿਪਾ ਕਰ, ਸਾਡੇ ਕੋਲ ਰਹਿ। ਉਸ ਵੇਲੇ ਬੜੇ ਤਰਲੇ ਜਿਹੇ ਦੇ ਨਾਲ ਕਿਹਾ ਕਿ ਨਾਨਕ ਜੀ! ਹੁਣ ਦੇਖੋ, ਉਮਰ ਕਿੰਨੀ ਹੋ ਗਈ ਹੈ, ਹੁਣ ਤਾਂ ਅਸੀਂ ਕੁਛ ਦਿਨ ਦੇ ਪਰਾਹੁਣੇ ਹਾਂ। ਇਸ ਤਰ੍ਹਾਂ ਦੇ ਨਾਲ ਭਾਵ ਪ੍ਰਗਟ ਕਰਦੇ ਨੇ -

***ਧਾਰਨਾ - ਦਿਨ ਥੋੜ੍ਹੇ ਰਹਿ ਗਏ,***
***ਭਇਆ ਪੁਰਾਣਾ ਚੋਲਾ ਜੀ।***

***ਧਨੁ ਜੋਬਨੁ ਅਰੁ ਫੁਲੜਾ ਨਾਠੀਅੜੇ ਦਿਨ ਚਾਰਿ ॥ ਪਬਣਿ ਕੇਰੇ ਪਤ ਜਿਉ ਢਲਿ ਢੁਲਿ ਜੁੰਮਣਹਾਰ ॥ ਰੰਗੁ ਮਾਣਿ ਲੈ ਪਿਆਰਿਆ ਜਾ ਜੋਬਨੁ ਨਉ ਹੁਲਾ ॥ ਦਿਨ ਥੋੜੜੇ ਥਕੇ ਭਇਆ ਪੁਰਾਣਾ ਚੋਲਾ ॥ ਅੰਗ - ੨੩***

ਨਾਨਕ ਜੀ! ਹੁਣ ਤਾਂ ਦੇਖ ਲਓ ਨਦੀ ਕਿਨਾਰੇ ਰੁੱਖੜਾ ਹੈ, ਅੰਗ ਵੀ ਜਵਾਬ ਦਿੰਦੇ ਜਾ ਰਹੇ ਨੇ, ਨੇਤਰਾਂ 'ਚ ਜੋਤ ਘੱਟ ਹੋ ਗਈ ਹੈ, ਕੰਨਾਂ 'ਚ ਸੁਣਨ ਦੀ ਸ਼ਕਤੀ ਘੱਟ ਹੋ ਗਈ ਹੈ, ਬੋਲਦੇ ਹਾਂ ਕੁਛ ਹੋਰ, ਕਹਿ ਕੁਛ ਹੋਰ ਹੋ ਜਾਂਦਾ ਹੈ।

ਬਾਬੇ ਫਰੀਦ ਨੇ ਜਦੋਂ ਆਪਣੀ ਇਹ ਹਾਲਤ ਦੇਖੀ, ਆਪ ਪਲੰਘ ਦੇ ਉਤੇ ਪਏ ਨੇ ਤੇ ਕੋਈ ਸੇਵਾਦਾਰ ਕੋਲ ਨਹੀਂ ਹੈ, ਵੱਡੀ ਉਮਰ ਹੋ ਗਈ ਹੈ, ੯੫ ਸਾਲ ਦੀ ਉਮਰ ਹੋਈ ਉਸ ਵੇਲੇ ਪਾਣੀ ਦੀ ਪਿਆਸ ਲੱਗੀ, ਤਰਲਾ ਲਿਆ ਕੁਛ ਉੱਦਮ ਕਰਨਾ ਚਾਹਿਆ ਲੇਕਿਨ ਉੱਠ ਨਹੀਂ ਹੋਇਆ, ਉਸ ਵੇਲੇ ਕਹਿਣ ਲੱਗੇ ਕਿ ਦੇਖੋ ਆਹ ਸਰੀਰ ਕਿੰਨਾ ਤਕੜਾ ਸੀ -

***ਫਰੀਦਾ ਇਨੀ ਨਿਕੀ ਜੰਘੀਐ***
***ਥਲ ਡੂੰਗਰ ਭਵਿਓਮ੍ਹਿ॥***
***ਅਜੁ ਫਰੀਦੈ ਕੂਜੜਾ ਸੈ ਕੋਹਾਂ ਥੀਓਮਿ ॥***
***ਅੰਗ - ੧੩੭੮***

ਆਹ ਪਾਣੀ ਦਾ ਕੁੱਜਾ ਗਜ਼ ਕੁ ਮੇਰੇ ਤੋਂ ਪਰ੍ਹੇ ਪਿਆ ਹੈ, ਲੇਕਿਨ ਐਨੀ ਦੂਰ ਲਗਦਾ ਹੈ ਜਿਵੇਂ ਸੌ ਕੋਹ ਤੇ ਪਿਆ ਹੁੰਦਾ ਹੈ।

***ਚਬਣ ਚਲਣ ਰਤੰਨ ਸੇ ਸੁਣੀਅਰ ਬਹਿ ਗਏ ॥***
***ਹੇੜੇ ਮੁਤੀ ਧਾਹ ਸੇ ਜਾਨੀ ਚਲਿ ਗਏ ॥***
***ਅੰਗ - ੧੩੮੨***

ਕਿੱਥੇ ਗਏ ਉਹ ਦੰਦ ਜਿਹੜੇ ਲੋਹੇ ਨੂੰ ਵੀ ਦਾਗ ਪਾ ਦਿੰਦੇ ਸੀ, ਕਿੱਥੇ ਗਏ ਉਹ ਕੰਨ ਜਿਹੜੇ ਦੂਰ-ਦੂਰ ਤੋਂ ਆਵਾਜ਼ ਸੁਣ ਲੈਂਦੇ ਸੀ, ਕਿੱਥੇ ਗਏ ਉਹ ਨੇਤਰ ਜਿਹੜੇ ਦੋ-ਦੋ ਮੀਲ ਤੋਂ ਬੰਦੇ ਨੂੰ ਪਛਾਣ ਲੈਂਦੇ ਸੀ, ਕਿੱਥੇ ਗਈ ਬੋਲਣ ਦੀ ਸ਼ਕਤੀ, ਇਹ ਤਾਂ ਸਾਰੇ ਹੀ ਜਵਾਬ ਦੇ ਚੁੱਕੇ। ਉਸ ਵੇਲੇ ਇਹ ਗੱਲ ਦੇਖ ਕੇ ਜਿਹੜਾ ਇਹਦੇ ਵਿੱਚ ਜੀਵ ਆਤਮਾ ਹੈ ਉਹ ਧਾਹਾ ਮਾਰਦਾ ਹੈ ਕਿ ਹੁਣ ਤਾਂ ਮੈਨੂੰ ਜਾਣਾ ਹੀ ਪੈਣਾ ਹੈ, ਕਿਉਂਕਿ ਜਿਹੜੇ ਮੇਰੇ ਨਾਲ ਆਏ ਸੀ ਮਾਂ ਦੇ ਪੇਟ 'ਚੋਂ, ਉਹ ਤਾਂ ਇੱਕ-ਇੱਕ ਕਰਕੇ ਮੇਰਾ ਸਾਥ ਛੱਡ ਗਏ -

***ਧਾਰਨਾ - ਤੈਨੂੰ ਛੱਡ ਗਏ ਬਾਲ ਸਖਾਈ,***
***ਜਿੰਦੇ ਤੈਨੂੰ ਛੱਡ ਗਏ।***
***ਧਾਹ ਮਾਰੀ ਕਿ ਕਿੱਥੇ ਚਲੇ ਗਏ ਸਾਰੇ।***

ਓਸ ਵੇਲੇ ਤਰਲਾ ਕੀਤਾ ਬੇਟਾ! ਸਰੀਰ ਕੰਬ ਰਿਹਾ ਹੈ, ਤਾਕਤ ਨਹੀਂ ਰਹੀ, ਬੋਲਣ ਦੀ ਤਾਕਤ ਘਟ ਗਈ ਹੈ, ਹੁਣ ਤਾਂ ਤੂੰ ਸਾਡੇ ਕੋਲ ਥੋੜ੍ਹੀ ਦੇਰ ਰਹਿ ਨਾ। ਓਸ ਵੇਲੇ ਗੁਰੂ ਨਾਨਕ ਪਾਤਸ਼ਾਹ ਘਰ ਵਿੱਚ ਆ ਜਾਂਦੇ ਨੇ ਤੇ ਮਹਿਤਾ ਕਾਲੂ ਜੀ ਪੁੱਤਰ ਭਾਵਨਾ ਤੋਂ ਉੱਚੇ ਉੱਠਦੇ ਨੇ, ਕਹਿਣ ਲੱਗੇ, ਮਨਾਂ! ਸਾਰਾ ਸੰਸਾਰ ਕਹਿੰਦਾ ਹੈ ਕਿ ਇਹ ਨਿਰੰਕਾਰ ਦੀ ਜੋਤ ਹੈ, ਇੱਕ ਤੂੰ ਨਹੀਂ ਮੰਨਦਾ, ਤੂੰ ਇਹਨੂੰ ਪੁੱਤਰ ਸਮਝੀ ਜਾਂਦਾ ਹੈਂ, ਪੁੱਤਰ ਵੀ ਨਾਲਾਇਕ ਪੁੱਤਰ ਸਮਝਦਾ ਹੈਂ। ਗਾਲ੍ਹਾਂ ਕੱਢਦਾ ਹੈ, ਕੁੜ੍ਹਦਾ ਹੈਂ, ਮਾੜੀਆਂ ਗੱਲਾਂ ਕਹਿੰਦਾ ਹੈਂ, ਪਸ਼ਚਾਤਾਪ ਕਰ, ਤੈਂ ਗਲਤੀ ਕੀਤੀ। ਗੁਰੂ ਨਾਨਕ ਨੂੰ ਇਕੱਲਾ ਦੇਖ ਕੇ ਕੋਲ ਆ ਗਿਆ, ਕਹਿਣ ਲੱਗੇ, ਬੇਟਾ! ਤੂੰ ਸਾਰੇ ਸੰਸਾਰ ਦਾ ਉਧਾਰ ਕਰ ਦਿੱਤਾ। ਮੈਂ ਸੁਣਦਾ ਹਾਂ, ਮੇਰੇ ਮਨ ਵਿੱਚ ਖੁਸ਼ੀ ਹੁੰਦੀ ਹੈ, ਤੇ ਮੈਨੂੰ ਭੁਲੇਖਾ ਪਿਆ ਰਿਹਾ ਕਿ ਤੂੰ ਮੇਰਾ ਪੁੱਤਰ ਹੈਂ ਤੇ ਮੈਂ ਤੇਰੇ ਨਾਲ ਕਰੜੇ ਪਿਤਾ ਵਾਲਾ ਵਿਵਹਾਰ ਕੀਤਾ ਹੈ। ਬਹੁਤ ਤੇਰੇ ਨਾਲ ਨਰਾਜ਼ ਹੁੰਦਾ ਰਿਹਾ, ਮੈਂ ਹੋਰ ਤਰ੍ਹਾਂ ਸਮਝਦਾ ਰਿਹਾ, ਤੂੰ ਹੋਰ ਤਰ੍ਹਾਂ ਸਮਝਦਾ ਰਿਹਾ। ਹੁਣ ਕ੍ਰਿਪਾ ਕਰ ਮੇਰੇ ਉੱਤੇ ਮੈਨੂੰ ਵੀ ਕਿਸੇ ਕਿਨਾਰੇ ਲਾ ਦੇ।

ਮਹਾਰਾਜ ਕਹਿਣ ਲੱਗੇ, ਪਿਤਾ ਜੀ! ਇਹ ਜਿਹੜਾ ਸੰਸਾਰ ਹੈ ਨਾ ਇਹਦੇ 'ਚ ਸੁਰਤ ਤੇ ਮਤ ਜਿਹੜੀ ਹੈ ਨਾ, ਇਹਦਾ ਹੀ ਕੰਮ ਹੈ, ਜਿਹੜੀ ਸੁਰਤ ਹੈ ਇਹ ਇੱਕ ਨੌਕਾ ਦੀ ਨਿਆਈਂ ਹੈ, ਜਿਹੜਾ ਪੈਸਾ ਹੈ ਇਹ ਮੋਹ ਨੇ, ਜਾਲ ਨੇ, ਇਹਨੂੰ ਐਉਂ ਸਮਝ ਲਓ ਕਿ ਨਦੀ ਚਲ ਰਹੀ ਹੈ ਪਾਣੀ ਦੀ ਤੇ ਪਾਣੀ ਵੀ ਬੜਾ ਬਿਖੜਾ ਚੱਲ ਰਿਹਾ ਹੈ, ਉੱਚੀਆਂ-ਉੱਚੀਆਂ ਛੱਲਾਂ ਮਾਰ ਕੇ ਇਹਦੇ ਵਿੱਚ ਜਿਹੜੀ ਮੱਤ ਰੂਪੀ ਨਉਕਾ ਹੈ, ਜੇ ਤਾਂ ਇਹਦੇ

ਵਿੱਚ ਪਾਣੀ ਪੈ ਜਾਵੇ ਵਿਸ਼ਿਆਂ ਦਾ ਤਾਂ ਫੇਰ ਇਹ ਡੁੱਬ ਜਾਇਆ ਕਰਦੀ ਹੈ। ਡੁੱਬਣ ਦੇ ਨਾਲ ਕੀ ਹੁੰਦਾ ਹੈ, ਇਹਨੂੰ ਜੰਮਣ ਮਰਨ ਦਾ ਚੱਕਰ ਗਲ ਪੈ ਜਾਂਦਾ ਹੈ, ਜੰਮਦਾ ਰਹਿੰਦਾ ਹੈ, ਮਰਦਾ ਰਹਿੰਦਾ ਹੈ, ਕਿਉਂਕਿ ਵਿਸ਼ਿਆਂ ਨੇ ਇਹਦੀ ਨਉਕਾ ਜਿਹੜੀ ਸੀ, ਵਾਸ਼ਨਾਵਾਂ ਨੇ ਡੋਬ ਦਿੱਤੀ। ਜੇ ਕਿਤੇ ਗੁਰੂ ਸੁਚੇਤ ਪਾਤਣੀ ਬਣ ਜਾਵੇ, ਖੇਵਟ ਬਣ ਜਾਵੇ, ਮਲਾਹ ਬਣ ਜਾਵੇ, ਤਾਂ ਉਹ ਸੁਚੇਤ ਰਹਿੰਦਾ ਹੈ, ਘੁੰਮਣ-ਘੇਰੀਆਂ 'ਚ ਨਹੀਂ ਫਸਣ ਦਿੰਦਾ ਤੇ ਕਿਸ਼ਤੀ ਨੂੰ ਪਾਰ ਲਾ ਦਿੰਦਾ ਹੈ। ਆਤਮਾ ਦਾ ਲੱਖਣਾ, ਆਪਣੇ ਆਪ ਦੀ ਪਛਾਣ ਕਰਨੀ ਪਰਲਾ ਕਿਨਾਰਾ ਹੈ, ਐਧਰਲਾ ਕਿਨਾਰਾ ਮਾਇਆ ਦਾ ਭਰਿਆ ਪਿਆ ਹੈ, ਮੋਹ ਦਾ ਭਰਿਆ ਪਿਆ ਹੈ, ਦਿਖਾਵੇ ਦਾ ਭਰਿਆ ਪਿਆ ਹੈ, ਇਹਦੇ ਵਿੱਚ ਮੰਦਰ ਸੁੰਦਰ ਲਗਦੇ ਨੇ, ਕੱਪੜੇ ਸੋਹਣੇ ਲਗਦੇ ਨੇ, ਮਹਿਮਾ ਅੱਛੀ ਲਗਦੀ ਹੈ, ਵਿਸ਼ੇ ਵਿਕਾਰ ਇਹਦੇ 'ਚ ਰਸ ਦਿੰਦੇ ਨੇ, ਕਾਮ ਇਹਦੇ ਵਿੱਚ ਬਹੁਤ ਅੱਛਾ ਲਗਦਾ ਹੈ, ਲੋਭ ਇਹਦੇ ਵਿੱਚ ਬਹੁਤ ਅੱਛਾ ਲਗਦਾ ਹੈ, ਪਿਤਾ ਜੀ! ਇਹ ਨਉਕਾ ਪਾਣੀ ਪੈ ਕੇ ਡੁੱਬ ਜਾਂਦੀ ਹੈ, ਪਰਲੇ ਕਿਨਾਰੇ ਨਹੀਂ ਪਹੁੰਚਦੀ, ਪਰਲਾ ਕਿਨਾਰਾ ਹੈ ਆਤਮਾ ਨੂੰ ਲਖਣਾ, ਆਪਣੇ ਸਰੂਪ ਨੂੰ ਜਾਨਣਾ। ਸੋ ਜੇ ਪਹੁੰਚ ਜਾਵੇ ਤਾਂ ਫੇਰ ਜਿੱਤ ਗਿਆ ਨਹੀਂ ਤਾਂ ਫੇਰ ਜਨਮ ਮਰਨ ਦੇ ਚੱਕਰ 'ਚ ਪੈ ਜਾਂਦਾ ਹੈ। ਉਸ ਵੇਲੇ ਮਹਿਤਾ ਕਾਲੂ ਜੀ ਜਗਿਆਸਾ 'ਚ ਆ ਗਏ, ਬੜੇ ਪਿਆਰ ਦੇ ਨਾਲ ਨਿਮਰਤਾ ਧਾਰ ਲਈ, ਕਹਿਣ ਲੱਗੇ ਪੁੱਤਰ! ਫੇਰ ਮੇਰੇ 'ਤੇ ਕ੍ਰਿਪਾ ਕਰ। ਮੈਨੂੰ ਕ੍ਰਿਪਾ ਕਰਕੇ ਇਹ ਗੱਲ ਸਮਝਾ ਦੇ -

***ਧਾਰਨਾ - ਦੱਸੀਂ ਸਾਹਿਬਾ!***
***ਕੌਣ ਦੇਹੀ ਵਿੱਚ ਵਸਦਾ।***

ਹੇ ਨਾਨਕ! ਕ੍ਰਿਪਾ ਕਰ ਮੇਰੇ ਉਤੇ, ਕਿਉਂਕਿ ਮੈਂ ਅੱਜ ਤਕ ਆਪਣੇ ਆਪ ਨੂੰ ਸਾਢੇ ਤਿੰਨ ਹੱਥ ਦੇਹ ਸਮਝਦਾ ਰਿਹਾ ਹੈ ਤੇ ਮੇਰਾ ਨਾਮ ਮਹਿਤਾ ਕਾਲੂ ਹੈ, ਮੈਂ ਤਾਂ ਆਹੀ ਸਮਝਦਾ ਰਿਹਾ, ਹੁਣ ਮੈਨੂੰ ਪਤਾ ਲਗ ਗਿਆ ਕਿ ਮੈਂ ਸਰੀਰ ਛੱਡ ਦੇਣਾ ਹੈ, ਫਿਕਰ ਪੈ ਗਿਆ ਮੈਨੂੰ ਕਿ ਮੈਂ ਸਰੀਰ ਵਿੱਚ ਵਸਦਾ ਸੀ, ਮੈਂ ਹੈਗਾ ਕੌਣ?

ਉਸ ਵੇਲੇ ਗੁਰੂ ਨਾਨਕ ਪਾਤਸ਼ਾਹ ਨੇ ਦੇਖਿਆ ਕਿ ਹੁਣ ਸਮਾਂ ਆ ਗਿਆ, ਕਿਉਂਕਿ ਜਦ ਤਕ ਸਮਾਂ ਨਹੀਂ ਆਉਂਦਾ ਓਨੀਂ ਤੱਕ ਮਹਾਰਾਜ ਦਾ ਐਸਾ ਫੁਰਮਾਨ ਹੈ -

***ਧਾਰਨਾ - ਜਿਥੇ ਮਿਲੇ ਨਾ ਸੌਦਾਗਰ ਪੂਰਾ,***
***ਗੱਠੜੀ ਨਾ ਖੋਲ੍ਹੀ ਨਾਮ ਦੀ।***
***ਰਾਮ ਪਦਾਰਥੁ ਪਾਇ ਕੈ ਕਬੀਰਾ ਗਾਂਠਿ ਨ ਖੋਲ੍ ॥ ਨਹੀ ਪਟਣੁ ਨਹੀ ਪਾਰਖੂ ਨਹੀ ਗਾਹਕੁ ਨਹੀ ਮੋਲੁ॥ ਅੰਗ - ੧੩੬੫***
***ਕਬੀਰਾ ਏਕੁ ਅਚੰਭਉ ਦੇਖਿਓ***
***ਹੀਰਾ ਹਾਟ ਬਿਕਾਇ ॥***
***ਬਨਜਨਹਾਰੇ ਬਾਹਰਾ ਕਉਡੀ ਬਦਲੈ ਜਾਇ ॥***
***ਅੰਗ - ੧੩੭੨***

ਜਿੰਨਾਂ ਚਿਰ ਗਾਹਕ ਨਾ ਹੋਵੇ, ਪੂਰਾ ਮੁੱਲ ਦੇਣ ਵਾਲਾ ਨਾ ਹੋਵੇ, ਓਨਾਂ ਚਿਰ ਇਹ ਗੁਪਤ ਗੱਲ ਕਰਨੀ ਇਸ ਤਰ੍ਹਾਂ ਦੇ ਨਾਲ ਹੈ ਕਿ ਬੇਕਦਰਿਆਂ ਨੂੰ ਹੀਰੇ ਦੇਣੇ, ਉਹ ਤਾਂ ਕੱਚ ਦੇ ਟੁਕੜੇ ਸਮਝਦੇ ਨੇ। ਲੇਕਿਨ ਇਹਦਾ ਮੁੱਲ ਕਿੰਨਾਂ ਹੈ, ਮਹਾਰਾਜ ਕਹਿੰਦੇ ਜੇ ਗੱਲ ਸਮਝਣੀ ਹੈ ਤਾਂ -

***ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ ॥ ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ ॥ ਅੰਗ - ੧੧੦੨***

ਇਹਨੂੰ ਜਗਿਆਸੂ ਕਹਿੰਦੇ ਨੇ, ਜਗਿਆਸੂ ਨੂੰ ਵੱਡੀਆਂ-ਵੱਡੀਆਂ ਕੁਰਬਾਨੀਆਂ ਕਰਨੀਆਂ ਪੈਂਦੀਆਂ ਨੇ, ਇਹ ਬਚਨ ਸਮਝਣ ਵਾਸਤੇ ਤੇ ਅੱਜ ਗੁਰੂ ਮਹਾਰਾਜ ਜੀ ਦੀ ਆਪਣੀ ਕ੍ਰਿਪਾ ਹੋਈ ਤੇ ਪਿਤਾ ਦਾ ਤੇ ਮਾਤਾ ਦਾ ਅੰਤ ਆਇਆ ਨੇੜੇ ਦੇਖ ਕੇ, ਓਸ ਵੇਲੇ ਆਪ ਨੇ ਐਸੀ ਭਾਵਨਾ ਪੈਦਾ ਕਰ ਦਿੱਤੀ ਤੇ ਮਹਿਤਾ ਜੀ ਕਹਿੰਦੇ ਨੇ ਕਿ ਹੇ ਨਾਨਕ! ਮੈਨੂੰ ਐਉਂ ਤਾਂ ਦੱਸ, ਹੁਣ ਮੈਨੂੰ ਨਿਰਣਾ ਹੋ ਗਿਆ ਕਿ ਮੈਂ ਪਹਿਲਾਂ ਬੱਚਾ ਸੀ, ਫੇਰ ਜੁਆਨ ਹੋ ਗਿਆ, ਹੁਣ ਬੁੱਢਾ ਹੋ ਗਿਆ, ਹੁਣ ਮੈਨੂੰ ਪਤਾ ਲੱਗਿਆ ਕਿ ਮੈਂ ਸਰੀਰ 'ਚੋਂ ਨਿਕਲ ਜਾਣਾ ਹੈ, ਮੈਂ ਫੇਰ ਕੀ ਹੋਇਆ?

***ਇਆ ਮੰਦਰ ਮਹਿ ਕੌਨ ਬਸਾਈ ॥***
***ਤਾ ਕਾ ਅੰਤੁ ਨ ਕੋਊ ਪਾਈ ॥***
***ਅੰਗ - ੮੭੧***

ਮੈਨੂੰ ਇਹ ਗੱਲ ਸਮਝਾ ਦੇ ਤੇ ਕ੍ਰਿਪਾ ਕਰ ਮੇਰੇ ਉਪਰ। ਉਸ ਵੇਲੇ ਮਹਾਰਾਜ ਜੀ ਨੇ ਥੋੜ੍ਹੇ ਸਮੇਂ ਵਾਸਤੇ ਮਾਇਆ ਰੋਕ ਦਿੱਤੀ। ਮਾਇਆ ਰੋਕ ਕੇ ਦਿਖਾ ਦਿੱਤਾ ਕਿ ਮੈਂ ਸਰੀਰ ਤੋਂ ਨਿਆਰਾ ਕੁਛ ਹੋਰ ਹਾਂ, ਤੇ ਉਹ ਸਮਝਣ ਵਾਸਤੇ ਬੇਨਤੀ ਕਰਦਾ ਹੈ। ਸਾਧਸੰਗਤ ਜੀ ਹੁਣ ਸਮਾਂ ਇਜ਼ਾਜਤ ਨਹੀਂ ਦਿੰਦਾ, ਅਗਲੇ ਪ੍ਰੋਗਰਾਮ ਵਿੱਚ ਜਿਹੜੇ ਗੁਰੂ ਨਾਨਕ ਪਾਤਸ਼ਾਹ ਦੇ ਮਾਤਾ ਤੇ ਪਿਤਾ ਨਾਲ ਬਚਨ ਹੋਏ ਨੇ, ਉਹ ਆਪਾਂ ਗੁਰਬਾਣੀ ਦੇ ਚਾਨਣ ਵਿੱਚ ਵਿਚਾਰਨ ਦੀ ਕੋਸ਼ਿਸ਼ ਕਰਾਂਗੇ।

ਅਨੰਦ ਸਾਹਿਬ

ਗੁਰ ਸਤੋਤਰ

ਅਰਦਾਸ

ਹੁਕਮਨਾਮਾ

# ਨਾਮ ਤੇ ਨਾਮ ਦਾ ਦਾਤਾ ਸਤਿਗੁਰੂ

***ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ***

## ੪.
## ਨਾਮ ਦੀ ਮਹਿਮਾ

ਨਾਮ ਦੀ ਮਹਿਮਾ ਅਪਰ ਅਪਾਰ ਹੈ। ਗੁਰੂ ਸਾਹਿਬ ਦੀ ਸਮੱਗਰ ਬਾਣੀ ਇਹੋ ਹੁਕਮ ਦਿੰਦੀ ਹੈ ਕਿ ਨਾਮ ਹੀ ਨਾਮ ਜਪੋ। ਗੁਰਮਤਿ ਦਾ ਸਾਰਾ ਧੁਰਵਾ ਨਾਮ ਅਭਿਆਸ ਦੇ ਜਾਪ ਉਪਰ ਹੀ ਨਿਰਭਰ ਹੈ। ਕੋਈ ਗੁਰ-ਸ਼ਬਦ ਭੀ ਨਾਮ ਅਭਿਆਸ ਦੀ ਮਹਿਮਾ ਤੋਂ ਖਾਲੀ ਨਹੀਂ। ਗੁਰਬਾਣੀ ਦਾ ਹਰੇਕ ਸ਼ਬਦ ਨਾਮ ਜਪਣ ਦੀ ਮਹਿਮਾ ਨੂੰ ਪ੍ਰਗਟਾਉਂਦਾ ਹੈ। ਯਥਾ ਗੁਰਵਾਕ -

*ਨਾਮੁ ਸੁਣੀ ਨਾਮੋ ਮਨਿ ਭਾਵੈ ॥*
*ਵਡੈ ਭਾਗਿ ਗੁਰਮੁਖਿ ਹਰਿ ਪਾਵੈ ॥ ੧ ॥*
*ਨਾਮ ਜਪਹੁ ਗੁਰਮੁਖਿ ਪਰਗਾਸਾ ॥*
*ਨਾਮ ਬਿਨਾ ਮੈ ਧਰ ਨਹੀ ਕਾਈ*
*ਨਾਮੁ ਰਵਿਆ ਸਭ ਸਾਸ ਗਿਰਾਸਾ ॥ ੧ ॥*
*ਰਹਾਉ॥ ਨਾਮੈ ਸੁਰਤਿ ਸੁਨੀ ਮਨਿ ਭਾਈ ॥*
*ਜੋ ਨਾਮੁ ਸੁਨਾਵੈ ਸੋ ਮੇਰਾ ਮੀਤੁ ਸਖਾਈ ॥ ੨ ॥*
*ਨਾਮਹੀਣ ਗਏ ਮੂੜ ਨੰਗਾ ॥*
*ਪਚਿ ਪਚਿ ਮੁਏ ਬਿਖੁ ਦੇਖਿ ਪਤੰਗਾ ॥ ੩ ॥*
*ਆਪੇ ਥਾਪੇ ਥਾਪਿ ਉਥਾਪੇ ॥*
*ਨਾਨਕ ਨਾਮੁ ਦੇਵੈ ਹਰਿ ਆਪੇ ॥ਅੰਗ - ੩੬੭*
*ਤਥਾ :- ਫਿਰਿ ਇਆ ਅਉਸਰੁ ਚਰੈ ਨ ਹਾਥਾ ॥ ਨਾਮੁ ਜਪਹੁ ਤਉ ਕਟੀਅਹਿ ਫਾਸਾ ॥*
*ਫਿਰਿ ਫਿਰਿ ਆਵਨ ਜਾਨੁ ਨ ਹੋਈ ॥*
*ਏਕਹਿ ਏਕ ਜਪਹੁ ਜਪੁ ਸੋਈ ॥ ਅੰਗ - ੨੫੮*
*ਤਥਾ :- ਹਰਿ ਹਰਿ ਨਾਮ ਕੀ ਮਨਿ ਭੂਖ ਲਗਾਈ॥*
*ਨਾਮਿ ਸੁਨਿਐ ਮਨੁ ਤ੍ਰਿਪਤੈ ਮੇਰੇ ਭਾਈ ॥ ੧ ॥*
*ਨਾਮੁ ਜਪਹੁ ਮੇਰੇ ਗੁਰਸਿਖ ਮੀਤਾ ॥*
*ਨਾਮੁ ਜਪਹੁ ਨਾਮੇ ਸੁਖੁ ਪਾਵਹੁ*
*ਨਾਮੁ ਰਖਹੁ ਗੁਰਮਤਿ ਮਨਿ ਚੀਤਾ ॥ ੧ ॥*
*ਰਹਾਉ॥ ਨਾਮੋ ਨਾਮੁ ਸੁਣੀ ਮਨੁ ਸਰਸਾ ॥*
*ਨਾਮੁ ਲਾਹਾ ਲੈ ਗੁਰਮਤਿ ਬਿਗਸਾ ॥ ੨ ॥*
*ਨਾਮ ਬਿਨਾ ਕੁਸਟੀ ਮੋਹ ਅੰਧਾ ॥*
*ਸਭ ਨਿਹਫਲ ਕਰਮ ਕੀਏ ਦੁਖੁ ਧੰਧਾ ॥ ੩ ॥*
*ਹਰਿ ਹਰਿ ਹਰਿ ਜਸੁ ਜਪੈ ਵਡਭਾਗੀ ॥*
*ਨਾਨਕ ਗੁਰਮਤਿ ਨਾਮਿ ਲਿਵ ਲਾਗੀ ॥*
*ਅੰਗ - ੩੬੭*

ਗੁਰਬਾਣੀ ਦਾ ਕੋਈ ਸ਼ਬਦ ਵੀ ਐਸਾ ਨਹੀਂ ਜੋ ਨਾਮ ਦੀ ਮਹਿਮਾ ਨਾ ਪ੍ਰਗਟਾਉਂਦਾ ਹੋਵੇ। ਗੁਰਬਾਣੀ ਇਹੋ ਹੁਕਮ ਦਿੰਦੀ ਹੈ ਕਿ ਨਾਮ ਹੀ ਨਾਮ ਜਪੋ, ਗੁਰਬਾਣੀ ਦਾ ਹਰ ਇਕ ਸ਼ਬਦ ਦ੍ਰਿੜਾਉਂਦਾ ਹੈ ਕਿ ਨਾਮ ਜਪਣਾ ਹੀ ਪੂਰਨ ਗੁਰਮਤਿ ਹੈ। ਐਸੇ ਅਨੇਕਾਂ ਪ੍ਰਮਾਣ ਦਿਤੇ ਜਾ ਸਕਦੇ ਹਨ, ਜਿਨ੍ਹਾਂ ਤੋਂ ਕੇਵਲ ਨਾਮ ਹੀ ਨਾਮ ਦੀ ਮਹਿਮਾ ਪ੍ਰਸਿੱਧ ਹੁੰਦੀ ਹੈ। ਗੁਰਬਾਣੀ ਦਾ ਕੋਈ ਸ਼ਬਦ ਵੀ ਨਾਮ ਦੀ ਮਹਿਮਾ ਪ੍ਰਗਟਾਉਣ ਤੋਂ ਬਿਰਥਾ ਨਹੀਂ। ਗੁਰਬਾਣੀ ਦ੍ਰਿੜ੍ਹਾਉਂਦੀ ਹੈ ਕਿ ਤੱਤ ਗੁਰਮਤਿ ਹੀ ਨਾਮ ਜਪਣਾ ਹੈ।

ਪਰੰਤੂ ਅਸਾਡੇ ਕਈ ਇਕ ਵੇਦਾਂਤ ਦੇ ਗ੍ਰਠੇ ਹੋਏ ਨਵੀਨ ਆਗੂ ਨਾਮ ਜਪਣ ਨੂੰ ਅਤੇ ਨਾਮ ਅਭਿਆਸ ਪ੍ਰਥਾਇ ਹਰੇਕ ਪ੍ਰਕਾਰ ਦੇ ਸੰਜਮ ਵਰਤਣ ਨੂੰ ਨਿਰਾ ਕਰਮ-ਕਾਂਡ ਹੀ ਦਸਦੇ ਹਨ ਅਤੇ ਵੇਦਾਂਤ ਦੀ ਦਰਸਾਈ ਹੋਈ ਫੋਕਟ ਅਚਾਰਕ-ਗੁੜ੍ਹਤੀ ਦਵਾਰਾ ਹੋਇਆ ਨਾਮ ਉਨ੍ਹਾਂ ਦੀ ਮਨ-ਮੰਨੀ ਹੋਈ ਸੁੰਨ-ਸਮਾਧ ਵਿਖੇ ਸ੍ਰਵਣ ਨਿਧਿਆਸਨ ਕਰਨਾ ਹੀ ਅਸਲ ਗੁਰਮਤਿ ਕਰਕੇ ਦਸਦੇ ਹਨ। ਮਾਨੋ ਕਿ ਵੇਦਾਂਤ ਦੀ ਫੋਕਟ ਕਸੌਟੀ ਵਰਤ ਕੇ ਹੀ ਨਾਮ ਉਤੇ ਫੋਕਾ ਚਾਨਣ ਪਾਂਦੇ ਹਨ। ਨਾਮ ਦੀ ਤੱਤ ਮਹਿਮਾ ਤੋਂ ਕਈ ਗੁਮਰਾਹ ਹੋ ਰਹੇ ਹਨ, ਤੇ ਲੋਕਾਂ ਨੂੰ ਗੁਮਰਾਹ ਕਰ ਰਹੇ ਹਨ। ਪੱਕੀ ਗੁਰਮਤਿ, ਜੋ ਨਿਰੋਲ ਨਾਮ ਜਪਣ ਨੂੰ ਹੀ ਸਿੱਧ ਕਰਦੀ ਹੈ, ਉਸਨੂੰ ਉਹ ਮੰਨਦੇ ਹੀ ਨਹੀਂ। ਅਜਿਹੇ ਵੇਦਾਂਤ-ਗ੍ਰਸੀਏ ਪੁਰਸ਼ ਗੁਰਸਿੱਖੀ ਦੇ ਬਾਣੇ ਵਿਚ ਹੋ ਕੇ ਆਮ ਸਾਦਾ ਲੋਹ ਗੁਰਸਿਖਾਂ ਨੂੰ ਧੋਖਾ ਦਿੰਦੇ ਹਨ। ਉਨ੍ਹਾਂ ਧੋਖੇਬਾਜ਼ ਮਨ-ਮਤੀਆਂ ਦਾ ਗੁਰਮਤਿ ਅੰਦਰ ਕੋਈ ਵੀ ਥਾਉਂ ਨਹੀਂ। ਗੁਰਮਤਿ ਦ੍ਰਿੜ੍ਹਾਈ ਨਾਮ ਦੀ ਮਹਿਮਾ ਤੋਂ ਘੁਥੇ ਹੋਏ ਅਜਿਹੇ ਮਨਮਤੀਆਂ ਪ੍ਰਚਾਰਕਾਂ ਦਾ ਪੂਰਨ ਬਾਈਕਾਟ ਕਰਨਾ ਚਾਹੀਦਾ ਹੈ। ਉਨ੍ਹਾਂ ਦੀ ਮੱਤ ਥੋੜ੍ਹੀ ਹੈ ਅਤੇ ਨਿਹਾਇਤ ਤਰਸਯੋਗ ਹੈ, ਜੋ ਗੁਰਮਤਿ ਦਰਸਾਈ ਦ੍ਰਿੜ੍ਹਾਈ ਮਹਿਮਾ ਤੋਂ ਉਕੇ ਹੀ ਮੁਨਕਰ ਹਨ। ਵੇਦਾਂਤਕ ਖਿਆਲਾਂ ਦਾ ਸਾਡੇ ਗੁਰਮਤਿ ਪ੍ਰਚਾਰਕਾਂ ਉਤੇ ਬੜਾ ਹੀ ਬੁਰਾ ਅਸਰ ਪਿਆ ਹੋਇਆ ਹੈ। ਉਨ੍ਹਾਂ ਦੀ ਬੁੱਧੀ ਨਿਰੀ ਹੀ ਵੇਦਾਂਤ-ਗ੍ਰਸੀ ਹੋਈ ਹੋਣ ਕਰਕੇ ਕੁਬੁਧੀ ਹੋਈ ਹੋਈ ਹੈ। ਨਿਰੋਲ ਵੇਦਾਂਤੀ, ਜੋ ਅਨਮਤੀ ਪੁਰਸ਼ ਹਨ, ਉਨ੍ਹਾਂ ਦੇ ਪੱਲੇ ਤਾਂ ਵੇਦਾਂਤ ਦੇ ਢਕੌਂਸਲਿਆਂ ਬਿਨਾਂ ਹੋਰ ਕੁਛ ਹੈ ਹੀ ਨਹੀਂ। ਪਰੰਤੂ ਗੁਰਮਤਿ-ਪ੍ਰਬੰਧਕਾਂ ਲਈ ਇਹ ਇਕ ਬੜਾ ਕਲੰਕ ਹੈ ਕਿ ਨਾਮ ਦੀ ਮਹਿਮਾ ਨੂੰ ਅਜਿਹੇ ਮਨ-ਮਤੀਆਂ ਦੇ ਪਿਛੇ ਲਗ ਕੇ ਕਲੰਕਤ ਕਰ ਰਹੇ ਹਨ।

ਸਾਨੂੰ ਇਕ ਅਨਮਤੀ ਵੇਦਾਂਤੀ ਅਤੇ ਭੇਖੀ ਸਾਧੂ ਰੇਲ ਵਿਚ ਮਿਲਿਆ, ਜੋ ਵੇਦਾਂਤ ਦੀਆਂ ਪੁਸਤਕਾਂ ਲੋਕਾਂ ਨੂੰ ਦੇ ਕੇ ਖੋਟਾ ਪ੍ਰਚਾਰ ਕਰ ਰਿਹਾ ਸੀ। ਉਹ ਸਾਨੂੰ ਵੀ ਵੇਦਾਂਤ ਦੀ ਇਕ ਪੁਸਤਕ ਦੇਣ ਲਗਾ, ਪਰ ਅਸੀਂ ਉਸ ਨੂੰ ਇਹ ਉਤਰ ਦਿਤਾ ਕਿ ਅਸੀਂ ਤਾਂ ਨਾਮ ਦੀ ਮਹਿਮਾ ਬਿਨਾਂ ਵੇਦਾਂਤ ਦੀ ਫੋਕੀ ਮਹਿਮਾ ਵਿਚ ਪੈਣਾ ਹੀ ਨਿਰੀ ਮਨਮਤਿ ਸਮਝਦੇ ਹਾਂ। ਉਸ ਨੇ ਫੌਰਨ

ਹੀ ਉਤਰ ਦਿਤਾ ਕਿ 'ਨਾਮ ਰੂਪ ਹੈ ਸਗਲ ਮਿਥੇਨਾ' ਅਸੀਂ ਉਸ ਨੂੰ ਆਖਿਆ ਕਿ ਇਹ ਤਾਂ ਗੁਰਬਾਣੀ ਦੀ ਕੋਈ ਤੁਕ ਹੀ ਨਹੀਂ ਹੈ। 'ਦ੍ਰਿਸਟਿਮਾਨ ਹੈ ਸਗਲ ਮਿਥੇਨਾ' ਇਹ ਤਾਂ ਤੁਕ ਹੈ। ਉਹ ਛਿੱਥਾ ਤਾਂ ਬੜਾ ਪਿਆ, ਪਰ ਫੌਰਨ ਹੀ ਉਸ ਨੇ ਇਉਂ ਪਾਸਾ ਪਲਟ ਲਿਆ ਕਿ ਜਿਤਨੀ ਵੀ ਦ੍ਰਿਸ਼ਟਮਾਨ ਆਪੋਂ ਧਰੇ ਨਾਮ ਸਭ ਲੋਕਾਂ ਦੀ ਮਨਮਤਿ ਦੇ ਧਰੇ ਹੋਏ ਹਨ। ਧੁਰੋਂ ਆਇਆ ਧੁਰ-ਧੁਰੰਦਰੋਂ ਪਠਾਇਆ ਵਾਹਿਗੁਰੂ ਤਾਂ ਗੁਰਮਤਿ ਨਾਮ ਹਰਗਿਜ਼ ਮਿਥਿਆ ਨਹੀਂ ਹੋ ਸਕਦਾ। ਤੁਸੀਂ ਆਪੋਂ ਹੀ ਮਨਘੜਤ ਨਾਮ ਦ੍ਰਿਸ਼ਟਮਾਨ ਪਸਾਰੇ ਦੀਆਂ ਚੀਜ਼ਾਂ ਦਾ ਧਰ ਲੈਂਦੇ ਹੋ, ਜੋ ਨਿਰੀ ਮਨਮਤਿ ਹੈ। ਦ੍ਰਿਸ਼ਟਮਾਨ ਵਸਤੂਆਂ ਦੀ ਮਨ-ਘੜਤ ਘਾੜਤ ਘੜੀ ਹੋਈ ਘਾੜਤ ਨੂੰ, ਦਿਸਣਹਾਰ-ਵਸਤੂਆਂ ਦੇ ਬੁਝਾਰਤੀ ਕੋਝੇ ਨਾਮ ਨੂੰ ਮਿਥਿਆ ਕਰ ਕੇ ਪ੍ਰਚਾਰਾਉਂਦੀ ਹੈ, ਜੋ ਗੁਰਮਤਿ ਦੀ ਨਾਮ ਰੂਪੀ ਮਹਿਮਾ ਤੋਂ ਕੋਸੋਂ ਹੀ ਦੂਰ ਹੈ। ਅਜਿਹੇ ਪ੍ਰਪੰਚੀਆਂ ਅਨਮਤੀਆਂ ਵੇਦਾਂਤੀਆਂ ਦੀ ਰੀਸੇ ਅੱਜ ਕੱਲ੍ਹ ਸਾਡੇ ਨਵੀਨ ਖਿਆਲੀ ਹੋਛੇ ਪ੍ਰਚਾਰਕਾਂ ਦੇ ਰਸਾਲੇ ਨਿਕਲ ਰਹੇ ਹਨ, ਜੋ ਨਿਰਾ ਹੀ ਮਨਮਤਿ ਦੀ ਜ਼ਹਿਰ ਦਾ ਫੈਲਾਓ ਕਰ ਰਹੇ ਹਨ।

ਨਾਮ ਦੀ ਮਹਿਮਾ ਮਈ ਸੁਗੰਧੀ ਅਪਰ ਅਪਾਰ ਹੈ। ਇਸ ਨੂੰ ਵਰਤਣਾ ਬੜੇ ਹੀ ਸ਼ਹੂਰ (ਸੋਝੀ) ਵਾਲੇ ਸਿੰਘ ਜਨਾਂ ਦੀ ਵਰਤੋਂ ਵਾਲੀ ਗੱਲ ਹੈ। ਕਈ ਹੋਛੇ ਜਨ ਏਥੋਂ ਤਾਈਂ ਗਲਤੀ ਕਰ ਬੈਠਦੇ ਹਨ ਕਿ ਨਾਮ ਦੀ ਮਹਿਮਾ ਨੂੰ ਹੋਛੇ ਤਰੀਕੇ ਨਾਲ ਜਣੇ ਖਣੇ ਪੁਰਸ਼ ਪਾਸ ਦ੍ਰਿੜਾਉਣ ਬੈਠ ਜਾਂਦੇ ਹਨ। ਸਾਡੇ ਨਵੀਨ ਵੇਦਾਂਤੀਏ ਵੇਦਾਂਤ-ਮਈ ਖਿਆਲਾਂ ਦੇ ਕੁੱਠੇ ਹੋਏ ਸੱਜਣ ਜਨ ਏਥੋਂ ਤਾਈਂ ਗਲਤੀ ਭੀ ਕਰ ਬੈਠਦੇ ਹਨ ਕਿ ਨਾਮ ਦੀ ਮਹਿਮਾ ਦਾ ਤੱਤ-ਅਭਿਪਰਾ ਸਮਝਦੇ ਹੀ ਨਹੀਂ। ਆਪਣੇ ਵੇਦਾਂਤੀ ਖਿਆਲਾਂ ਦੇ ਕੁਚਾਨਣੇ ਅੰਦਰ ਐਵੇਂ ਹੀ ਕਹੀ ਜਾਂਦੇ ਹਨ ਕਿ ਫੋਕਾ ਰਾਮ ਰਾਮ ਕਹੇ ਤੇ ਕੀ ਬਣਦਾ ਹੈ। ਉਹਨਾਂ ਦੇ ਭਾ ਦਾ ਵਾਹਿਗੁਰੂ ਨਾਮ ਮੁਖੋਂ ਕਹਿਣਾ ਫੋਕਾ ਭਾਸਦਾ ਹੈ, ਪਰੰਤੂ ਉਨ੍ਹਾਂ ਨੂੰ ਇਹ ਪਤਾ ਨਹੀਂ ਕਿ ਧੁਰੋਂ ਆਇਆ ਸੱਚੇ ਨਾਮ ਦੇ ਵਿਸ਼ੇਸ਼ਣ ਵਾਲਾ ਵਾਹਿਗੁਰੂ ਸਤਿਨਾਮ ਹਰੇਕ ਜਣੇ ਖਣੇ ਪੁਰਸ਼ ਨੂੰ ਪ੍ਰਾਪਤ ਨਹੀਂ ਹੋ ਸਕਦਾ। ਧੁਰੋਂ ਪਠਾਏ ਨਾਮ ਦੀ ਗੁੜ੍ਹਤੀ ਗੁਰੂ ਰੂਪੀ ਪੰਜਾਂ ਪਿਆਰਿਆਂ ਦੁਆਰਾ ਜਿਸ ਨੂੰ ਪ੍ਰਾਪਤ ਹੋ ਜਾਂਦੀ ਹੈ ਉਸ ਨੂੰ ਤਦੋਂ ਹੀ ਸੱਚੇ ਨਾਮ ਦੀ ਫਲ-ਪ੍ਰਾਪਤੀ-ਬਰਕਤ ਪ੍ਰਾਪਤ ਹੁੰਦੀ ਹੈ। ਯਥਾ ਗੁਰਵਾਕ-

***ਰਾਮ ਰਾਮ ਸਭੁ ਕੋ ਕਹੈ ਕਹਿਐ ਰਾਮੁ ਨ***
***ਹੋਇ ॥ ਗੁਰ ਪਰਸਾਦੀ ਰਾਮੁ ਮਨਿ ਵਸੈ***
***ਤਾ ਫਲੁ ਪਾਵੈ ਕੋਇ ॥ ਅੰਗ - ੪੯੧***

ਨਾਮ ਰੂਪੀ ਸੱਚੀ ਮਹਿਮਾ ਦੀ ਸੱਚੀ ਪ੍ਰਾਪਤੀ ਤਿਸੇ ਵਡਭਾਗੇ ਜਨ ਨੂੰ ਪ੍ਰਾਪਤ ਹੁੰਦੀ ਹੈ ਜਿਸ ਨੂੰ ਗੁਰੂ ਦੁਆਰਾ ਅਥਵਾ ਪੰਜਾਂ ਪਿਆਰਿਆਂ ਦੁਆਰਾ ਨਾਮਮਈ ਸੱਚੀ ਗੁੜ੍ਹਤੀ ਪ੍ਰਾਪਤ ਹੋ ਚੁੱਕੀ ਹੋਵੇ।

***ਸੋਈ ਰਾਮ ਸਭੈ ਕਹਹਿ ਸੋਈ ਕਉਤਕਹਾਰ॥***
***ਅੰਗ - ੧੩੭੪***

ਗੁਰਵਾਕ ਦਾ ਸਪੱਸ਼ਟ ਭਾਵ ਹੈ ਕਿ ਉਂਜ ਤਾਂ ਵਾਹਿਗੁਰੂ-ਵਾਹਿਗੁਰੂ ਮੁਖੋਂ ਸਭ ਕੋਈ ਕਰਦਾ ਹੈ, ਪਰੰਤੂ ਕਲਿਆਨ-ਮਈ-ਨਾਮ-ਵਿਗਾਸੀ-ਕਉਤਕ ਵਰਤਾਣ ਵਾਲੀ ਨਾਮ ਦੀ ਮਹਿਮਾ ਕਿਸੇ ਵਿਰਲੇ ਵਡਭਾਗੀ ਜਨ ਨੂੰ ਪ੍ਰਾਪਤ ਹੁੰਦੀ ਹੈ। ਗੁਰਵਾਕ -

***ਮੁਖਹੁ ਹਰਿ ਹਰਿ ਸਭੁ ਕੋ ਕਰੈ***
***ਵਿਰਲੈ ਹਿਰਦੈ ਵਸਾਇਆ ॥***
***ਨਾਨਕ ਜਿਨ ਕੈ ਹਿਰਦੈ ਵਸਿਆ***
***ਮੋਖ ਮੁਕਤਿ ਤਿਨ੍ ਪਾਇਆ ॥ ਅੰਗ - ੫੬੫***

***ਵਾਹੁ ਵਾਹੁ ਸਹਜੇ ਗੁਣ ਰਵੀਜੈ ॥***
***ਰਾਮ ਨਾਮੁ ਇਸੁ ਜੁਗ ਮਹਿ ਦੁਲਭੁ ਹੈ***
***ਗੁਰਮਤਿ ਹਰਿ ਰਸੁ ਪੀਜੈ ॥ ੧ ॥ ਅੰਗ -੫੬੫***

ਇਨ੍ਹਾਂ ਦੋਹਾਂ ਗੁਰਵਾਕਾਂ ਦਾ ਭਾਵ ਸਪੱਸ਼ਟ ਦਸਦਾ ਹੈ ਕਿ ਨਾਮ ਦੀ ਅਨਿੰਨ ਮਹਿਮਾ ਆਪ-ਹੁਦਰੋਂ ਜਪਣ ਨਾਲ ਪ੍ਰਾਪਤ ਨਹੀਂ ਹੁੰਦੀ, ਸਹਿਜ-ਗਿਆਨ ਰੂਪੀ ਸੱਚੇ ਭਾਵ ਦੁਆਰਾ ਜਿਸ ਮਨ ਨੂੰ ਗੁਰਮਤਿ ਨਾਮ ਦੀ ਸੱਚੀ ਜਾਗ ਗੁਰਦੁਆਰਿਓਂ, ਗੁਰੂ ਨਾਨਕ ਸਾਹਿਬ ਦੇ ਦੁਆਰਿਉਂ ਲੱਗ ਜਾਵੇ, ਓਸੇ ਦੇ ਹਿਰਦੇ ਵਿੱਚ ਮੁਕਤਿ ਮੋਖ ਮਈ ਕਲਿਆਨ-ਕਾਰਕ ਨਾਮ ਵੱਸਦਾ ਹੈ। ਇਨ੍ਹਾਂ ਗੁਰਵਾਕਾਂ ਨੇ ਸਾਫ ਸਿੱਧ ਕਰ ਦਿੱਤਾ ਕਿ ਨਾਮ ਦੀ ਤੱਤ ਮਹਿਮਾ ਤਿਸੇ ਜਨ ਨੂੰ ਪ੍ਰਾਪਤ ਹੁੰਦੀ ਹੈ ਜਿਸ ਨੂੰ ਧੁਰੋਂ ਬਖਸ਼ੀ ਨਾਮ ਦੀ ਵਡਿਆਈ ਮਈ ਅਪਾਰ ਮਹਿਮਾ ਪ੍ਰਾਪਤ ਹੋ ਜਾਵੇ। ਇਸ ਦਾਸਰੇ ਦਾ ਭੀ ਪਹਿਲੇ ਪਹਿਲ ਇਹ ਖਿਆਲ ਸੀ ਕਿ ਵਾਹਿਗੁਰੂ ਨਾਮ ਨੂੰ ਹਿਰਦੇ ਵਿੱਚ ਹੀ ਰੱਖਣਾ ਚਾਹੀਦਾ ਹੈ, ਮੁਖ ਤੋਂ ਬਾਹਰ ਨਹੀਂ ਨਿਕਾਲਣਾ ਚਾਹੀਦਾ, ਪਰੰਤੂ ਪਿਛਲੇ ਦੋਹਾਂ ਗੁਰਵਾਕਾਂ ਨੇ ਇਹ ਖਿਆਲ ਉੱਕਾ ਹੀ ਮਨ ਵਿੱਚੋਂ ਕਾਫੂਰ ਕਰ ਦਿੱਤਾ। ਸੱਚ-ਮੁੱਚ ਗੁਰੂ ਦਰਸਾਇਆ, ਗੁਰੂ ਦ੍ਰਿੜਾਇਆ, ਗੁਰੂ ਸਰੂਪ ਪੰਜਾਂ ਪਿਆਰਿਆਂ ਦਵਾਰਾ ਬਖਸ਼ਿਆ ਹੋਇਆ ਨਾਮ ਹੀ ਫਲੀਭੂਤ ਹੋਣਾ ਹੈ, ਐਵੇਂ ਆਪ-ਹੁਦਰੇ ਹੀ ਬਿਨਾਂ ਗੁਰਦੀਖਿਆ ਮਿਲੀ ਤੇ ਨਾਮ ਕਦੇ ਭੀ ਕਿਸੇ ਨੂੰ ਪ੍ਰਾਪਤ ਨਹੀਂ ਹੋਣਾ। ਮੋਖ-ਮੁਕਤਿਮਈ ਕਲਿਆਨ-ਕਾਰਕ ਵਾਹਿਗੁਰੂ ਨਾਮ ਤਿਸੇ ਵਡਭਾਗੇ ਗੁਰਮੁਖ ਜਨ ਦੇ ਹਿਰਦੇ ਵਿਚ ਪ੍ਰਕਾਸ਼ਿਤ ਹੋਣਾ ਹੈ ਜਿਸ ਨੂੰ ਧੁਰ ਦਰਗਾਹੋਂ ਨਾਮ-ਵਡਿਆਈ ਦੀ ਸੱਚੀ ਮਹਿਮਾ ਗੁਰੂ ਦਵਾਰਿਓਂ ਦੀਖਿਅਤ ਹੋ ਚੁੱਕੀ ਹੋਵੇ। ਕਿਸੇ ਭੀ ਇੱਕ ਇਕੱਲੇ ਪੁਰਸ਼ ਨੂੰ ਨਾਮ ਦੇਣ ਦਾ ਹੁਕਮ ਨਹੀਂ, ਨਾਮ ਦ੍ਰਿੜ੍ਹ ਹੁੰਦਾ ਹੈ ਤਾਂ ਕੇਵਲ ਗੁਰੂ ਮਈ ਪੰਜਾਂ ਪਿਆਰਿਆਂ ਦੀ ਦੀਖਸ਼ਤ ਮਹਿਮਾ ਦੁਆਰਾ ਹੀ ਹੁੰਦਾ ਹੇ। ਇਸ ਗੱਲ ਦੀ ਪ੍ਰੋੜ੍ਹਤਾ ਇਸ ਦਾਸਰੇ ਨੂੰ ਗ੍ਰਹਿ ਕਰਕੇ ਓਦੋਂ ਪ੍ਰਾਪਤ ਹੋਈ (ਜਿਸ ਨੂੰ ਕਿ ਦਾਸ ਗੁਰੂ ਦੀ ਅਪਾਰ ਕਿਰਪਾ ਕਰਕੇ ਸਮਝਦਾ ਹੈ) ਇਕ ਇਕ ਵਾਰ ਅਸੀਂ ਕਸ਼ਮੀਰ ਤੋਂ ਕਾਰ ਵਿਚ ਆ ਰਹੇ ਸੀ ਅਤੇ ਸੱਚੀ ਕਾਰੇ ਲੱਗਣ ਲਈ ਕਿਤੇ ਵੱਲ ਜਾ ਰਹੇ ਸਾਂ, ਕਿ ਰਾਹ ਵਿੱਚ ਸਾਡੀ ਕਾਰ ਨੂੰ ਸਰਦਾਰ ਬਹਾਦਰ ਘੇਰ ਕੇ ਖੜ੍ਹ ਗਿਆ ਤੇ ਅੜ ਗਿਆ। ਏਸ ਗੱਲ ਤੇ ਕਿ ਮੈਂ ਕਾਰ ਤਦ ਲੰਘਣ ਦੇਣੀ ਹੈ ਕਿ ਜਦ ਮੈਨੂੰ ਆਪਣੀ ਜ਼ੁਬਾਨੀ ਤੁਸੀਂ ਇਹ ਗੱਲ ਦ੍ਰਿੜ੍ਹਾ ਦੇਵੋਗੇ ਕਿ

ਉਹ ਕਿਹੜਾ ਨਾਮ ਹੈ ਜਿਸ ਦੇ ਜਪਣ ਦਾ ਹੁਕਮ ਹੈ। ਮੈਂ ਉਸ ਪ੍ਰੇਮੀ ਨੂੰ ਕਿਹਾ ਕਿ –

***ਗਿਆਨੁ ਨ ਗਲੀਈ ਢੂਢੀਐ ਕਥਨਾ ਕਰੜਾ ਸਾਰੁ॥ ਅੰਗ – ੪੬੫***

ਨਾਮ ਦੀ ਬੜੀ ਕਰੜੀ ਕਾਰ ਹੈ ਅਤੇ ਸਾਰ ਭਗਤੀ ਇਹੋ ਹੀ ਹੈ। ਇਸ ਨੂੰ ਨਿਰੀ ਗੱਲਾਂ ਵਾਲੀ ਬਜ਼ਾਰੀ ਖੇਡ ਬਣਾਉਣੀ ਠੀਕ ਨਹੀਂ ਹੈ। ਨਾ ਹੀ ਇਕੱਲੇ ਸਿੱਖ ਨੂੰ ਨਾਮ ਦੱਸਣਯੋਗ ਹੈ। ਇਹ ਤਾਂ ਨਾਮ ਦੀ ਮਹਿਮਾ ਗੁਰੂ ਜਾਂ ਗੁਰੂ ਸਰੂਪ ਪੰਜਾਂ ਪਿਆਰਿਆਂ ਦੀ ਦ੍ਰਿੜ੍ਹਾਈ ਹੋਈ ਹੀ ਫਲੀਭੂਤ ਹੁੰਦੀ ਹੈ, ਐਵੇਂ ਨਹੀਂ ਹੁੰਦੀ। ਤੁਸੀਂ ਜਾਵੋ ਸਾਡਾ ਖਹਿੜਾ ਛੱਡੋ। ਅਸੀਂ ਨਾਮ ਤੁਹਾਨੂੰ ਨਹੀਂ ਦੱਸਣਾ, ਨਾ ਹੀ ਦੱਸਣ ਦਾ ਹੁਕਮ ਹੈ ਇੱਕ ਇਕੱਲੇ ਗੁਰਸਿੱਖ ਨੂੰ। ਉਹ ਸਰਦਾਰ ਬਹਾਦਰ ਅਜੀਬ ਰਟ ਵਿਚ ਇਉਂ ਰਟਣ ਲਗ ਪਿਆ ਕਿ ਤੁਸੀਂ ਤਾਂ ਮੈਨੂੰ ਟਾਲਦੇ ਹੋ। ਚੰਗਾ ਟਾਲ ਛੱਡੋ, ਪਰ ਮੈਂ ਤੁਹਾਨੂੰ ਇਹ ਗੱਲ ਦੱਸ ਦੇਵਾਂ ਕਿ ਇੱਕ ਦਿਨ ਪੰਥ ਦੇ ਪ੍ਰਸਿੱਧ ਮੁਖੀਏ ਨਾਲ ਮੈਂ ਸੁਤੇ-ਸੁਭਾਵ ਹੀ ਸੈਰ ਕਰਦਾ ਫਿਰਦਾ ਸੀ ਕਿ ਉਨ੍ਹਾਂ ਨੇ ਮੇਰੇ ਪੁੱਛਣ ਤੇ ਫੌਰਨ ਹੀ ਨਾਮ ਦੱਸ ਦਿੱਤਾ। ਮੈਂ ਸਰਦਾਰ ਬਹਾਦਰ ਨੂੰ ਤੁਰਤ ਫੁਰਤ ਹੀ ਉੱਤਰ ਦਿੱਤਾ ਕਿ ਏਸ ਗੱਲ ਦਾ ਪੱਕਾ ਸਬੂਤ ਹੈ ਕਿ ਇਕ ਇਕੱਲੇ ਸਿੱਖ ਦਾ ਦੱਸਿਆ ਤੇ ਦਿਤਾ ਨਾਮ (ਚਾਹੇ ਕਿਤਨਾ ਹੀ ਪ੍ਰਸਿੱਧ ਹੋਵੇ) ਕਦੇ ਭੀ ਦ੍ਰਿੜ੍ਹ ਨਹੀਂ ਹੋ ਸਕਦਾ। ਜੇਕਰ ਆਪ ਨੂੰ ਦ੍ਰਿੜ੍ਹ ਹੋ ਗਿਆ ਹੁੰਦਾ ਤਾਂ ਅੱਜ ਮੇਰੇ ਪਾਸੋਂ ਆ ਕੇ ਨਾਮ ਨਾ ਪੁੱਛਦੇ ਪਰ ਆਪ ਦੇ ਇਸ ਕਥਨ ਨੇ ਸਾਫ ਸਿੱਧ ਕਰ ਦਿਤਾ ਕਿ ਨਾਮ ਜਦੋਂ ਭੀ ਦ੍ਰਿੜ੍ਹ ਹੁੰਦਾ ਹੈ ਤਾਂ ਗੁਰੂ ਅਥਵਾ ਗੁਰੂ ਰੂਪ ਪੰਜਾਂ ਪਿਆਰਿਆਂ ਦੀ ਦੀਖਿਆ ਦੁਆਰਾ ਹੁੰਦਾ ਹੈ, ਇੱਕ ਇਕੱਲੇ ਦਾ ਦੱਸਿਆ ਨਾਮ ਕਦੋ ਦ੍ਰਿੜ੍ਹ ਨਹੀਂ ਹੁੰਦਾ। ਸਰਦਾਰ ਬਹਾਦਰ ਬੜਾ ਹੀ ਛਿੱਥਾ ਪਿਆ। ਤੇ ਉਸ ਨੂੰ ਤੇ ਸਪੱਸ਼ਟ ਸਿੱਧ ਹੋਇਆ ਕਿ ਉਹੀ ਨਾਮ ਦ੍ਰਿੜ੍ਹ ਤੇ ਫਲੀਭੂਤ ਹੋ ਸਕਦਾ ਹੈ ਜਿਸ ਨੂੰ ਗੁਰੂ ਦਵਾਰ ਜਾਂ ਗੁਰੂ ਸਰੂਪ ਪੰਜਾਂ ਪਿਆਰਿਆਂ ਦਵਾਰਾ ਦੀਖਸ਼ਾਇਆ ਜਾਵੇ। ਤਾਂ ਤੇ ਨਾਮ ਦੀ ਮਹਿਮਾ ਅਤਿਅੰਤ ਅਕੱਥਨੀਯ ਹੈ।

ਗੁਰਮਤਿ ਸਿਧਾਂਤ – ਇਹ ਸਿੱਧ ਹੋਇਆ ਕਿ ਗੁਰਮਤਿ ਨਾਮ ਦੀ ਮਹਿਮਾ ਮਈ ਗੁਰੂ-ਦੀਖਿਆ ਧੁਰੋਂ ਆਏ ਅਤੇ ਧੁਰੋਂ ਪਠਾਏ ਨਾਮ ਦਵਾਰਾ ਜੋਤਿ ਪ੍ਰਜ੍ਵਲਤ ਅਹਿਸਾਸ ਕੇਵਲ ਗੁਰਦੀਖਿਆ ਦਵਾਰਾ ਦ੍ਰਿੜਾਇਆ, ਨਿਰੰਕਾਰ ਵਾਹਿਗੁਰੂ ਦੀ ਦਰਗਾਹ ਤੋਂ ਆਇਆ ਗੁਰਮੰਤਰ ਰੂਪੀ ਨਾਮ, ਆਪਣੀ ਜੋਤ-ਕਲਾ ਪ੍ਰਗਟਾਉਣੋਂ ਕਦੇ ਭੀ ਆਲ੍ਹਾ ਨਹੀਂ ਜਾ ਸਕਦਾ, ਪਰ ਸ਼ਰਤਾਂ ਇਹ ਹਨ –

(੧) ਗੁਰਮਤਿ ਨਾਮ ਵਾਹਿਗੁਰੂ ਦਾ ਪ੍ਰਗਟ-ਪਹਾਰੇ ਉਚਾਰਨ, ਗੁਰਮਤਿ ਨਾਮ ਦੀ ਮਹਿਮਾ ਨੂੰ ਕਦੇ ਵੀ ਨਹੀਂ ਘਟਾ ਸਕਦਾ। ਜਿਨ੍ਹਾਂ ਨੂੰ ਨਾਮ ਪ੍ਰਾਪਤ ਹੀ ਨਹੀਂ ਹੋਇਆ, ਉਹ ਲੋਕ ਦੇਖਾ-ਦੇਖੀ ਆਪਣੇ ਆਪ ਨੂੰ ਭਗਤ ਜਣਾਉਣ ਲਈ ਉਂਜ ਤਾਂ ਗੁਰਮਤਿ ਨਾਮ ਨੂੰ ਜਿਹਵਾ ਤੋਂ ਉਚਾਰਨ ਕਰਦੇ ਰਹਿੰਦੇ ਹਨ ਪਰ ਅੰਦਰੋਂ ਉਨ੍ਹਾਂ ਦਾ ਨਿਸ਼ਚਾ ਗੁਰਮਤਿ ਨਾਮ ਤੇ ਉੱਕਾ ਹੀ ਨਹੀਂ ਹੁੰਦਾ। ਤਿਨ੍ਹਾਂ ਪੁਰਸ਼ਾਂ ਨੂੰ ਗੁਰਮਤਿ ਨਾਮ ਦੀ ਅਸਲੀ ਮਹਿਮਾ ਕਦੇ ਪ੍ਰਾਪਤ ਨਹੀਂ ਹੋ ਸਕਦੀ, ਜੈਸਾ ਕਿ ਉਪਰਲੇ ਗੁਰਵਾਕਾਂ ਵਿਚ ਦਰਸਾਇਆ ਗਿਆ ਹੈ। ਜੋ ਕਪਟ-ਪਖੰਡੀ ਲੋਕ ਨਾਮ ਦੀ ਮਹਿਮਾ ਉਪਰੋਂ ਉਪਰੋਂ ਦਰਸਾਉਣ ਲਈ ਬੁੱਲ੍ਹ ਤਾਂ ਹਿਲਾਉਂਦੇ ਰਹਿੰਦੇ ਹਨ, ਪਰੰਤੂ ਪ੍ਰਗਟ ਤੌਰ ਤੇ ਨਾਮ ਉਚਾਰਨਾ ਬੜਾ ਪਾਪ ਸਮਝਦੇ ਹਨ, ਉਹ ਦਰ-ਅਸਲ ਗੁਰੂ-ਡੰਮ੍ਹ ਦੀ ਬ੍ਰਿਧੀ ਮੰਨਣ ਮਨੌਤੀ ਵਿੱਚ ਪਏ ਹੋਏ ਹਨ।

ਇੱਕ ਵਾਰ ਦਾ ਜ਼ਿਕਰ ਹੈ ਕਿ ਅਸੀਂ ਸ੍ਰੀ ਅੰਮ੍ਰਿਤਸਰ ਤੋਂ ਦੀਪਮਾਲਾ ਤੋਂ ਵਾਪਸ ਆ ਰਹੇ ਸਾਂ, ਇੱਕ ਗੱਡੀ ਵਿੱਚ ਜਿਥੇ ਅਸੀਂ ਬੈਠੇ ਹੋਏ ਸਾਂ, ਉਥੇ ਪੰਜ ਛੇ ਨਾਮਧਾਰੀਕ ਬੈਠੇ ਹੋਏ ਸਨ। ਉਨ੍ਹਾਂ ਹਰੇਕ ਦੇ ਪਾਸ ਖਾਲੀ ਕਾਗਜ਼ ਤੇ ਪਿਨਸਲਾਂ ਫੜੀਆਂ ਹੋਈਆਂ ਸਨ। ਜੇ ਉਹ ਕਹਿ ਦੇਣ ਕਿ ਹਿੰਦੂ ਹਾਂ ਤਾਂ ਉਨ੍ਹਾਂ ਨੂੰ ਮੱਲੋ-ਮੱਲੀ ਕੰਨਾਂ ਵਿੱਚ ਗੁਰਮੰਤਰ ਦੇ ਦੇਣ। ਉਨ੍ਹਾਂ ਨੂੰ ਇਹ ਨਹੀਂ ਸਨ ਪੁਛਦੇ ਕਿ ਤੂੰ ਨੜੀ-ਮਾਰ ਹੈਂ ਕਿ ਨਹੀਂ, ਉਨ੍ਹਾਂ ਨੇ ਵੱਖੋ-ਵੱਖ ਲਿਸਟਾਂ ਬਣਾਈਆਂ ਹੋਈਆਂ ਸਨ। ਉਨ੍ਹਾਂ ਲਿਸਟਾਂ ਵਿੱਚ ਇਹ ਪ੍ਰਗਟ ਕੀਤਾ ਹੋਇਆ ਸੀ ਕਿ ਮੈਂ ਇਤਨਿਆਂ ਨੂੰ ਗੁਰਮੰਤਰ ਦਿਤਾ ਹੈ। ਇਹ ਦਾਸਰਾ ਵੀ ਉਨ੍ਹਾਂ ਦੇ ਸਾਥ ਗੱਡੀ ਵਿੱਚ ਬੈਠਾ ਹੋਇਆ ਸੀ। ਉਨ੍ਹਾਂ ਦਾ ਇਹ ਵਤੀਰਾ ਦੇਖ ਕੇ ਵੰਗਾਰਿਆ ਕਿ ਤੁਸਾਂ ਇਹ ਕੀ ਚੱਜ ਕੀਤਾ ਹੋਇਆ ਹੈ। ਉਂਜ ਤਾਂ ਤੁਸੀਂ ਇਹ ਪ੍ਰਗਟ ਕਰਦੇ ਓ ਕਿ ਗੁਰਮੰਤਰ ਨੂੰ ਜ਼ਾਹਰਾ ਤੌਰ ਤੇ ਉਚਾਰਨ ਨਹੀਂ ਕਰਨਾ, ਇਥੇ ਤੁਸੀਂ ਗੁਰਮੰਤਰ ਦੀ ਅਤੀ ਨਿਰਾਦਰੀ ਕਰ ਰਹੇ ਹੋ ਕਿ ਪਾਤਰ ਕੁਪਾਤਰ ਦੇਖੇ ਬਿਨ੍ਹਾਂ ਗੁਰਮੰਤਰ ਦੀ ਖੁਲ੍ਹ-ਖੇਡ ਬਣਾਈ ਜਾਂਦੇ ਹੋ। ਅਸਲ ਗੱਲ ਇਹੋ ਪ੍ਰਤੀਤ ਹੋਈ ਕਿ ਜਿਨ੍ਹਾਂ ਨੂੰ ਗੁਰੂ ਡੰਮ੍ਹ ਦੀ ਬੀਮਾਰੀ ਪਈ ਹੋਈ ਹੈ ਉਹ ਆਪਣੇ ਗੁਰੂ ਡੰਮ੍ਹ ਨੂੰ ਲੁਕਾਣ ਲਈ ਹੀ ਗੁਰਮੰਤਰ ਦੇਣ ਦੀ ਖੁਲ੍ਹੀ ਖੇਡ ਵਾਲੇ ਵਤੀਰੇ ਨੂੰ ਬਿਨਾਂ ਪਾਤਰ ਕੁਪਾਤਰ ਦੇਖਦੇ ਹੀ ਵੇਚੀ ਜਾਂਦੇ ਹਨ। ਉਨ੍ਹਾਂ ਨੂੰ ਗੁਰਮਤਿ ਨਾਮ ਦੀ ਤੱਤ ਮਹਿਮਾ ਦੇ ਪ੍ਰਗਟਾਉਣ ਪ੍ਰਚਲਤ ਕਰਾਉਣ ਦਾ ਗੁਰਮਤਿ ਵੀਚਾਰ ਉੱਕਾ ਹੀ ਸੁਫੁਰਨ ਨਹੀਂ ਹੁੰਦਾ। ਤਾਂ ਤੇ ਸਿੱਧ ਹੋਇਆ ਕਿ ਜੋ ਲੋਕ ਇਹ ਕਹਿੰਦੇ ਹਨ ਕਿ ਗੁਰਮਤਿ ਨਾਮ ਦੀ ਮਹਿਮਾ ਨੂੰ ਕਉਡੀਆਂ ਦੇ ਭਾ ਵੇਚਣਾ ਠੀਕ ਨਹੀਂ, ਉਥੇ ਉਨ੍ਹਾਂ ਦੀ ਨਿਰੀ ਸੁਆਰਥੀ ਗਰਜ਼ ਮੁਖ ਹੁੰਦੀ ਹੈ।

ਗੁਰਮਤਿ ਨਾਮ ਜੋਤਿ ਪ੍ਰਜ੍ਵਲਤੀ ਮਹਿਮਾ ਦਵਾਰਾ ਦਰਸਾਇਆ ਦ੍ਰਿੜਾਇਆ ਚਾਹੇ ਮੁਖੋਂ ਉਚਾਰਨ ਕੀਤਾ ਜਾਵੇ (ਉਚੀ ਉਚੀ ਭਾਖਿਆ ਜਾਵੇ) ਹਰਿ ਕੇ ਲੋਗ ਕਦੇ ਵੀ ਆਪਣੇ ਤੱਤ ਆਸ਼ੇ ਤੋਂ ਪਰੇਡੇ ਨਹੀਂ ਹੁੰਦੇ। ਯਥਾ ਗੁਰਵਾਕ –

***ਹਰਿ ਕੇ ਲੋਗ ਰਾਮ ਜਨ ਨੀਕੇ***
***ਭਾਗਹੀਣ ਨ ਸੁਖਾਇ ॥***
***ਜਿਉ ਜਿਉ ਰਾਮ ਕਹਹਿ ਜਨ ਊਚੇ***
***ਨਰ ਨਿੰਦਕ ਡੰਸੁ ਲਗਾਇ ॥ ਅੰਗ – ੮੮੧***

*(ਬਾਕੀ ਪੰਨਾ 52 'ਤੇ)*

# ਸੱਚਖੰਡਵਾਸੀ ਸੰਤ ਬਾਬਾ ਵਰਿਆਮ ਸਿੰਘ ਜੀ ਮਹਾਰਾਜ ਰਤਵਾੜਾ ਸਾਹਿਬ

(ਲੜੀ ਜੋੜਨ ਲਈ ਦੇਖੋ ਅੰਕ ਮਾਰਚ ਪੰਨਾ ਨੰ. 36)

***ਅਦਾਰਾ ਆਤਮ ਮਾਰਗ***

1. ਪਹਿਲਾਂ ਆਪ ਜੀ ਦੀ ਇਕ ਕਿਤਾਬ 'ਸੁਰਤਿ ਸ਼ਬਦ ਮਾਰਗ' ਦਾ ਪ੍ਰਕਾਸ਼ਨ ਕੀਤਾ ਜੋ ਕਿ ਸੰਗਤਾਂ ਵਿੱਚ ਬਹੁਤ ਹੀ ਹਰਮਨ ਪਿਆਰੀ ਹੈ। ਇਸ ਕਿਤਾਬ ਅੰਦਰ ਆਪ ਜੀ ਨੇ ਸੁਰਤਿ ਸ਼ਬਦ ਮਾਰਗ ਦਾ ਰਸਤਾ ਬਹੁਤ ਖੋਲ੍ਹ ਖੋਲ੍ਹ ਕੇ ਸੱਤ ਦਿਵਾਨਾਂ ਵਿੱਚ ਵਿਚਾਰਿਆ ਹੈ। ਸ੍ਰੀ ਅਨੰਦਪੁਰ ਸਾਹਿਬ ਵਿਖੇ ਧੰਨ ਧੰਨ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੂੰ ਮਾਤਾ ਜੀਤੋ ਜੀ ਨੇ ਸੁਰਤਿ ਸ਼ਬਦ ਨਾਮ ਜਪਣ ਦੇ ਰਸਤੇ ਬਾਰੇ ਬੇਨਤੀ ਕੀਤੀ ਸੀ। ਤਾਂ ਆਪ ਜੀ ਬਹੁਤ ਪਿਆਰ ਵਿੱਚ ਆ ਕੇ ਸੁਰਤਿ ਸ਼ਬਦ ਮਾਰਗ ਦਾ ਰਸਤਾ ਮਾਤਾ ਜੀਤੋ ਜੀ ਨੂੰ ਦੱਸਿਆ। ਮਾਤਾ ਜੀ ਨੇ ਲਗਾਤਾਰ ਇਸ ਦਾ ਅਭਿਆਸ ਕੀਤਾ ਅਤੇ ਅਖੀਰ ਆਪ ਜੀ ਨੂੰ ਇਕ ਦਿਨ ਅੰਮ੍ਰਿਤ ਵੇਲੇ ਜੋ ਬਾਅਦ ਵਿੱਚ ਹੋਣਾ ਸੀ ਸਾਰਾ ਦ੍ਰਿਸ਼ਟਾਂਤ ਦਿਸਿਆ ਦੋ ਬੱਚੇ ਫਤਹਿਗੜ੍ਹ ਸਾਹਿਬ ਨੀਂਹਾਂ ਵਿੱਚ ਚਿਣੇ ਜਾ ਰਹੇ ਹਨ ਦੋ ਚਮਕੌਰ ਦੀ ਗੜ੍ਹੀ ਵਿੱਚ ਸ਼ਹੀਦ ਹੋ ਰਹੇ ਹਨ। ਸਰਸਾ ਨਦੀ ਤੇ ਵਿਛੋੜੇ ਪੈ ਰਹੇ ਹਨ। ਮੁਗਲ ਫੌਜਾਂ ਦਾ ਘੇਰਾ ਪੈ ਰਿਹਾ ਹੈ।



**ਧੰਨ ਧੰਨ ਸੰਤ ਮਹਾਰਾਜ ਸੰਤ ਬਾਬਾ ਵਰਿਆਮ ਸਿੰਘ ਜੀ ਮਹਾਰਾਜ ਰਤਵਾੜਾ ਸਾਹਿਬ ਦੀ ਪਾਵਨ ਧਰਤੀ ਉਪਰ ਤਪ ਸਾਧਨਾਂ ਵਿਚ ਲੀਨ**

ਆਪ ਜੀ ਨੇ ਅੰਮ੍ਰਿਤਵੇਲੇ ਸਾਰਾ ਹੀ 'ਸੁਰਤਿ ਸ਼ਬਦ ਦੇ ਅਭਿਆਸ ਨਾਲ ਦੇਖ ਲਿਆ ਸੀ। ਸਾਰਾ ਵਿਰਤਾਂਤ ਧੰਨ ਧੰਨ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੂੰ ਦੱਸਿਆ। ਤਾਂ ਮਹਾਰਾਜ ਜੀ ਬੋਲੇ ਕਿ ਇਹ ਐਵੈਂ ਹੀ ਭਾਣਾ ਵਰਤਣਾ ਹੈ। ਤਾਂ ਮਾਤਾ ਜੀ ਨੇ ਕਿਹਾ ਕਿ ਮੈਂ ਇਹ ਨਹੀਂ ਦੇਖ ਸਕਦੀ। ਤਾਂ ਮਹਾਰਾਜ ਜੀ ਨੇ ਕਿਹਾ ਕਿ ਆਪ ਜੀ ਤਾਂ ਸੁਰਤਿ ਸ਼ਬਦ ਦੇ ਅਭਿਆਸੀ ਹੋ ਆਪਣੀ ਮਰਜੀ ਨਾਲ ਸਰੀਰ ਦਾ ਪਰਿਤਿਆਗ ਕਰ ਸਕਦੇ ਹੋ। ਜੇ ਕਿਸੇ ਜਗਿਆਸੂ ਨੇ 'ਸੁਰਤਿ ਸ਼ਬਦ ਮਾਰਗ' ਦੇ ਰਸਤੇ ਤੋਂ ਪੂਰੀ ਤਰਾਂ ਜਾਣੂੰ ਹੋਣਾ ਹੈ ਤਾਂ ਮਹਾਂਪੁਰਖਾਂ ਬਹੁਤ ਪਿਆਰੀ ਲਿਖਤ ਜੋ ਕਿ ਰਤਵਾੜਾ ਸਾਹਿਬ ਉਪਲੱਬਧ ਹੈ 'ਸੁਰਤਿ ਸ਼ਬਦ ਮਾਰਗ' ਕਿਤਾਬ ਮੰਗਵਾ ਕੇ ਪੜ੍ਹ ਸਕਦਾ ਹੈ।

2. 'ਕਿਵ ਕੂੜੇ ਤੁਟੈ ਪਾਲਿ' ਕਿਤਾਬ ਛੱਪੀ ਜਿਸ ਵਿੱਚ ਉਚ ਕੋਟੀ ਦੇ ਵਿਦਵਾਨ ਪੀਰ ਬੁੱਧੂ ਸ਼ਾਹ ਨੂੰ ਪਿਆ ਹੋਇਆ ਭੁਲੇਖਾ ਦੂਰ ਕਰਨ ਲਈ ਗੁਰੂ ਮਹਾਰਾਜ ਜੀ ਨੇ ਬਹੁਤ ਹੀ ਸੰਖੇਪ ਰੂਪ ਵਿੱਚ ਉਸ ਦੇ ਅੰਦਰ ਪ੍ਰਕਾਸ਼ ਪੈਦਾ ਕਰਕੇ, ਅਗਿਆਨ ਦਾ ਹਨ੍ਹੇਰਾ ਖਤਮ ਕਰ ਦਿਤਾ ਸੀ। ਅਤੇ ਇਸ ਪੁਸਤਕ ਦੇ 193 ਪੰਨੇ ਹਨ, ਸੰਤ ਮਹਾਰਾਜ ਜੀ ਦੇ ਲਿਖੇ ਅਨੁਸਾਰ 'ਜਿਸ ਵਿਚ ਹਉਮੈ, ਗੁਰ-ਹੁਕਮ ਦੀ ਭਰਪੂਰ ਵਿਆਖਿਆ ਗੁਰੂ ਦੀ ਕ੍ਰਿਪਾ ਸਦਕਾ ਕੀਤੀ ਗਈ ਹੈ। ਇਸ ਵਿਚੋਂ ਉਨ੍ਹਾਂ ਉਤਮ ਜਗਿਆਸੂਆਂ ਨੂੰ ਪਰਮਾਰਥ ਦਾ ਮਾਰਗ ਲੱਭਦਾ ਹੈ ਜਾਂ ਐਉਂ ਕਹੋ ਆਤਮ-ਮਾਰਗ ਲੱਭਦਾ ਹੈ ਜੋ ਭਜਨ ਬੰਦਗੀ ਕਰਦੇ ਮਾਇਆ ਦੀ ਆਖਰੀ ਮੰਜ਼ਲ ਤੱਕ ਪੁੱਜ ਕੇ ਰਸਤਾ ਭਾਲਦੇ ਹਨ। ਪੀਰ ਬੁੱਧੂ ਸ਼ਾਹ ਉਸ ਸਮੇਂ ਦਾ ਮੰਨਿਆ ਪ੍ਰਮੰਨਿਆਂ ਅਧਿਆਤਮਵਾਦ ਵਿੱਚ ਉਚ ਕੋਟੀ ਦਾ ਪੀਰ ਸੀ। ਉਹ ਇਸ ਗੱਲ ਵਿੱਚ ਉਲਝਿਆ ਹੋਇਆ ਸੀ ਕਿ ਆਦਮੀ ਦਾ ਅੰਦਰ ਜੋ ਰੂਹ ਹੈ ਉਹ ਕਿਹੜੀ ਹੈ ਕਿਉਂਕਿ ਉਸਨੂੰ ਭਰਮ ਪੈ ਗਿਆ ਸੀ ਕਿ ਰੂਹ ਤਾਂ ਉਹ ਜਿਸ ਨੂੰ ਭਜਨ ਬੰਦਗੀ ਕਰਨ ਵਾਲੇ ਜਾਣਦੇ ਹਨ ਜਿਸਨੂੰ ਅਧਿਆਤਮਵਾਦ ਦੀ ਬੋਲੀ ਵਿੱਚ ਜੀਵ ਆਤਮਾ ਆਖਦੇ ਹਾਂ

ਜੋ ਚੰਗੇ ਮੰਦੇ ਕਰਮ ਕਰਦਾ ਹੈ, ਕਰਮਾਂ ਦਾ ਫਲ ਲੋਚਦਾ ਹੈ, ਉਸਨੂੰ ਫਲ ਭੋਗਣ ਲਈ ਜਨਮ-ਦਰ-ਜਨਮ ਸਰੀਰ ਧਾਰਨ ਕਰਨੇ ਪੈਂਦੇ ਹਨ। ਇਸ ਰੂਹ ਦੀਆਂ ਉਡਾਰੀਆਂ ਉਸਨੂੰ ਦੁਖੀ ਵੀ ਕਰਦੀਆਂ ਹਨ, ਉਹ ਜੀਵ ਬਹੁਤ ਦੁਖੀ ਹੋਇਆ ਵਿਰਲਾਪ ਵੀ ਕਰਦਾ ਹੈ" ਜਿਵੇਂ ਕਿ ਫੁਰਮਾਨ ਹੈ-

***ਪੰਖੀ ਬਿਰਖ ਸੁਹਾਵੜੇ ਊਡਹਿ ਚਹੁ ਦਿਸਿ ਜਾਹਿ॥***
***ਜੇਤਾ ਊਡਹਿ ਦੁਖ ਘਣੇ ਨਿਤ ਦਾਝਹਿ ਤੇ ਬਿਲਲਾਹਿ॥***

3. **'ਕਿਵ ਸਚਿਆਰਾ ਹੋਇਐ'** ਦੇ ਸਿਰਲੇਖ ਹੇਠ ਮਹਾਂਪੁਰਖਾਂ ਦੀ ਬਹੁਤ ਪਿਆਰੀ ਪੁਸਤਕ ਹੈ। ਜਿਸ ਵਿੱਚ ਭਾਈ ਤ੍ਰਿਲੋਕਾ ਜੀ ਨੇ ਇਕ ਅੱਲੜ ਰਾਜਕੁਮਾਰੀ ਨੂੰ ਉਪਦੇਸ਼ ਕਰਕੇ ਰੂਹਾਨੀਅਤ ਦੀ ਆਖਰੀ ਮੰਜਲ ਦੀ ਸੇਧ ਦਿਤੀ ਹੈ। ਮਹਾਂਪੁਰਖਾਂ ਦੇ ਬਚਨਾਂ ਅਨੁਸਾਰ ' ਇਹ ਇਕ ਸੰਖੇਪ ਜਿਹੀ ਕਥਾ ਹੈ ਜੋ ਭਾਈ ਤਿਲੋਕਾ ਜੀ ਅਤੇ ਇਕ ਰਾਜਕੁਮਾਰੀ ਦੇ ਜੀਵਨ ਨਾਲ ਸਬੰਧ ਰਖਦੀ ਹੈ। ਭਾਈ ਤਿਲੋਕਾ ਜੀ ਭਾਈ ਭਗੀਰਥ ਮਲਸੀਹਾਂ ਵਾਲੇ ਚੌਧਰੀ ਦਾ ਲੜਕਾ ਸੀ ਜਿਸ ਨੂੰ ਗੁਰਸਿੱਖੀ ਦੀ ਸੋਝੀ ਗੁਰੂ ਨਾਨਕ ਪਾਤਸ਼ਾਹ ਦੇ ਦਰਸ਼ਨ ਕਰਕੇ ਪ੍ਰਾਪਤ ਹੋਈ। ਉਨ੍ਹਾਂ ਉਪਰ ਗੁਰੂ ਮਹਾਰਾਜ ਜੀ ਦੀ ਪੂਰਨ ਕ੍ਰਿਪਾ ਸੀ, ਅੰਤਰ ਆਤਮੇ ਉਹ ਗੁਰੂ ਨਾਨਕ ਪਾਤਸ਼ਾਹ ਨਾਲ ਸਦਾ ਹੀ ਅਭੇਦ ਰਿਹਾ ਕਰਦੇ ਸਨ। ਉਹ ਬਾਈ ਫਿਰਨਾ ਜੀ ਅਤੇ ਭਾਈ ਜੋਧ, ਜੋ ਪ੍ਰਵਾਨ ਗੁਰਸਿੱਖ ਸਨ, ਦੇ ਦਰਸ਼ਨ ਕਰਨ ਮਲਸੀਹਾਂ ਤੋਂ ਝਨਾਅ ਦੇ ਕੰਢੇ ਇਕ ਪਿੰਡ ਵਲ ਨੂੰ ਜਾ ਰਹੇ ਸੀ। ਰਸਤੇ ਵਿੱਚ ਉਨਵਾਂ ਦਾ ਬਹੁਤ ਹੀ ਸੁਹਾਵਣਾ ਜੰਗਲ ਦੇਖ ਕੇ ਰੁਕਣ ਨੂੰ ਜੀਅ ਕਰਿਆ ਕਿਉਂਕਿ ਉਹ ਹਰ ਵਕਤ ਸਹਿਜ ਸਮਾਧ ਵਿੱਚ ਰਹਿੰਦੇ ਸਨ। ਇਕ ਦਮ ਉਨਵਾਂ ਦੇ ਨੇਤਰ ਬੰਦ ਹੋ ਗਏ, ਸੁਰਤ ਅੰਤਰ ਆਤਮੇ ਚੜ੍ਹ ਗਈ ਉਧਰ ਰਾਜਕੁਮਾਰੀ ਜਿਸ ਦਾ ਨਾਮ ਇਤਿਹਾਸ ਵਿੱਚ ਤਾਂ ਲਿਖਿਆ ਹੋਇਆ ਨਹੀਂ ਮਿਲਦਾ ਪਰ ਉਸ ਪਰਗਣੇ ਦੇ ਰਾਠ ਰਾਜੇ ਦੀ ਇਕਲੌਤੀ ਪੁੱਤਰੀ ਸੀ, ਜਿਸ ਦਾ ਸ਼ੌਕ ਸੀ ਜੰਗਲਾਂ ਵਿੱਚ ਘੁੰਮਣਾ, ਸ਼ਸਤਰਾਂ ਦਾ ਚਲਾਉਣਾ, ਪਾਣੀ ਵਿੱਚ ਤੈਰਨਾ ਆਦਿ। ਉਸ ਨੂੰ ਸ਼ੇਰ ਦਾ ਭੁਲੇਖਾ ਪਿਆ, ਝਾੜੀਆਂ ਬਹੁਤੀਆਂ ਹੋਣ ਕਰਕੇ ਨਿਰਣਾ ਨਾ ਕਰ ਸਕੀ ਕਿ ਇਹ ਕੋਈ ਆਦਮੀ ਬੈਠਾ ਹੈ ਜਾਂ ਕੋਈ ਸ਼ੇਰ, ਚੀਤਾ ਹੈ। ਉਸ ਨੇ ਬਾਣ ਮਾਰਿਆ, ਨਿਸ਼ਾਨੇ ਦੀ ਪੱਕੀ ਸੀ, ਉਹ ਭਾਈ ਤ੍ਰਿਲੋਕਾ ਜੀ ਦੀ ਬੱਖੀ ਵਿੱਚ ਜਾ ਲੱਗਿਆ ਅਤੇ ਉਹ ਗਿਰ ਗਏ। ਇਸ ਨੇ ਆ ਕੇ ਤੀਰ ਕੱਢਿਆ। ਅੱਜ ਪਹਿਲੇ ਦਿਨ ਇਸ ਨੇ ਪਛਤਾਵਾ ਕੀਤਾ ਸੀ ਕਿਉਂਕਿ ਉਨ੍ਹਾਂ ਦੇ ਬੰਦਗੀ ਵਿੱਚ ਰਮੇ ਹੋਏ ਰਸੀਲੇ ਨੈਣਾ ਅਤੇ ਸੁੰਦਰ ਚੇਹਰੇ ਨੂੰ ਵੇਖ ਕੇ ਪਵਿੱਤਰ ਖਿੱਚ ਗਈ ਸੀ। ਨਿਰਮਲ ਪਿਆਰ ਦੀ ਰੌਹ ਉਸ ਦੇ ਹਿਰਦੇ ਵਿੱਚ ਠਾਠਾਂ ਮਾਰਨ ਲੱਗੀ। ਉਹ ਭਾਈ ਤ੍ਰਿਲੋਕਾ ਜੀ ਨੂੰ ਆਪਣੇ ਘਰ ਲਿਜਾ ਕੇ ਸੇਵਾ ਕਰਨ ਲਈ ਜੁਟ ਗਈ। ਜਦੋਂ ਭਾਈ ਤ੍ਰਿਲੋਕਾ ਜੀ ਨੂੰ ਹੋਸ਼ ਆਉਂਦੀ ਹੈ ਤਾਂ ਉਹ ਸੰਖੇਪ ਗੱਲਬਾਤ ਉਪਰੰਤ ਰਾਜ ਕੁਮਾਰੀ ਨੂੰ ਰੂਹਾਨੀਅਤ ਦੇ ਗੂੜ੍ਹੇ ਸਿਧਾਂਤ ਦੱਸਦੇ ਹਨ। ਕਿਉਂਕਿ ਉਹ ਉਸ ਨੂੰ ਬਹੁਤ ਉਚਾ ਲੈ ਕੇ ਜਾਣਾ ਚਾਹੁੰਦੇ ਸਨ। ਉਸ ਰਾਜਕੁਮਾਰੀ ਦਾ ਹਿਰਦਾ ਕੋਰੀ ਸਲੇਟ ਵਰਗਾ ਸੀ, ਉਸ ਵਿੱਚ ਅਜੇ ਕੁਝ ਵੀ ਉਕਾਰਿਆ



ਸੰਤ ਮਹਾਰਾਜ ਰਤਵਾੜਾ ਸਾਹਿਬ ਵਿਖੇ ਤਪੋ ਅਸਥਾਨ ਵਿਖੇ ਡਾ. ਵੇਦ ਭਾਰਤੀ ਜੀ ਨਾਲ



ਚੰਡੀਗੜ੍ਹ ਨਗਰ ਕੀਰਤਨ 1982 ਦੀ ਅਭੁੱਲ ਯਾਦ।

ਹੋਇਆ ਨਹੀਂ ਸੀ। ਉਨ੍ਹਾਂ ਨੇ ਜੋ ਉਪਦੇਸ਼ ਦਿਤੇ ਉਨ੍ਹਾਂ ਵਿੱਚੋਂ ਕੁਝ ਇਸ ਪੁਸਤਕ 'ਕਿਵ ਸਚਿਆਰਾ ਹੋਇਐ' ਭਾਗ ਦੂਜਾ ਵਿੱਚ ਦਰਜ ਕੀਤੇ ਗਏ ਹਨ।' ਇਹ ਕਿਹਾ ਜਾ ਸਕਦਾ ਕਿ ਮਹਾਂਪੁਰਸ਼ਾਂ ਦੀ ਇਸ ਪਿਆਰੀ ਲਿਖਤ ਨੂੰ ਤਿੰਨ ਭਾਗਾਂ ਵਿੱਚ ਪੜ੍ਹ ਕੇ ਹੁਕਮ-ਕਰਮ-ਮੌਤ-ਆਤਮਾ ਅਤੇ ਹੋਰ ਅਨੇਕਾਂ ਗੂੜ੍ਹ ਵਿਸ਼ਿਆਂ ਉਪਰ ਆਮ ਬੰਦੇ ਪਤਾ ਲੱਗ ਜਾਂਦਾ ਹੈ। ਇਨ੍ਹਾਂ ਪੁਸਤਕਾਂ ਦੇ ਤਿੰਨੋ ਭਾਗ ਰਤਵਾੜਾ ਸਾਹਿਬ ਉਪਲੱਬਧ ਚਾਹਵਾਨ ਜਗਿਆਸੂ ਮੰਗਵਾ ਕੇ ਪੜ੍ਹ ਸਕਦੇ ਹਨ।



**ਗੁ. ਈਸ਼ਰ ਪ੍ਰਕਾਸ਼ ਰਤਵਾੜਾ ਸਾਹਿਬ**

4. ਇਸੇ ਤਰਾਂ ਮਹਾਂਪੁਰਖਾਂ ਦੀ ਇਕ ਹੋਰ ਬਹੁਤ ਪਿਆਰੀ ਪੁਸਤਕ ਅਮਰ ਗਾਥਾ ਰਿਲੀਜ਼ ਹੋਈ ਜਿਸ ਵਿੱਚ ਮਹਾਂਪੁਰਖਾਂ ਦੇ ਬਚਨਾਂ ਅਨੁਸਾਰ 'ਇਸ ਪੁਸਤਕ ਵਿੱਚ ਬਹੁਤ ਗੂੜ੍ਹ ਵਿਸ਼ੇ, ਗੁਰਮਤਿ ਸਿਧਾਂਤ ਨਿਖਰ ਕੇ ਰੂਪਮਾਨ ਹੋਏ ਹਨ, ਸੰਖੇਪ ਵਿੱਚ ਇਹ ਗਾਥਾ ਕਰਮ, ਉਪਾਸ਼ਨਾ ਅਤੇ ਗਿਆਨ ਅਤੇ ਪਰਮ ਪਦ ਦੀ ਪ੍ਰਾਪਤੀ ਦਾ ਮਾਰਗ ਦਰਸਾਅ ਰਹੀ ਹੈ। ਇਸ ਵਿੱਚ ਕਰਮਕਾਂਡ, ਹੱਠ ਯੋਗ, ਪਾਤੰਜਲ ਦਾ ਰਾਜ ਯੋਗ ਦਰਸਾਂਦਿਆਂ ਗੁਰਮਤਿ ਯੋਗ, ਨਾਮ ਯੋਗ, ਪ੍ਰੇਮ ਯੋਗ ਦੀ ਤੁਲਨਾਤਮ ਵਿਆਖਿਆ ਕੀਤੀ ਗਈ ਹੈ। ਇਹ ਪੁਸਤਕ ਅੱਠ ਦੀਵਨਾਂ ਵਿੱਚ ਵੀਚਾਰੇ ਗੁਰਮਤਿ ਮਾਰਗ ਦੀ ਵਿਆਖਿਆ ਕਰਦੀ ਹੈ ਅਤੇ ਇਨ੍ਹਾਂ ਲੱਗੇ ਦੀਵਾਨਾਂ ਵਿੱਚ ਸਰੋਤਿਆਂ ਦੀ ਪੱਧਰ ਮੁਤਾਬਿਕ ਕੀਤੀ ਇਕ ਵਿਆਖਿਆ ਹੈ। ਇਸ ਵਿਚ ਮੁਖ ਭਗਤੀ, ਨਿਸ਼ਚੇ ਗਿਆਨ ਅਤੇ ਸੰਸਾਰ ਵਿੱਚ ਰਹਿ ਕੇ ਵਰਤਣ ਵੈਰਾਗ ਦੇ ਅਸੂਲਾਂ ਨੂੰ ਅਪਣਾਅ ਕੇ ਪਰਮ ਪਦ ਦੀ ਪ੍ਰਾਪਤੀ ਦਾ ਵਰਣਨ ਹੈ। ਗੁਰਮਤਿ ਜਿੰਮੇਵਾਰੀਆਂ ਨਿਭਾਉਣ ਤੋਂ ਲਾਂਭੇ ਹੋ ਕੇ ਸੰਨਿਆਸੀ ਬਣਨਾ ਨਹੀਂ ਸਖਾਉਂਦੀ ਸਗੋਂ ਸੰਸਾਰ ਵਿੱਚ ਰਹਿੰਦੀਆਂ ਦੁਖ-ਸੁਖ, ਹਾਣ-ਲਾਭ, ਨਿੰਦਾ-ਉਸਤਤ, ਖੁਸ਼ੀ-ਗਮੀ ਸੰਤੁਲਨ ਵਿੱਚ ਰੱਖਦਿਆਂ ਧਰਮ ਦੀ ਕ੍ਰਿਤ, ਸੁਸਾਇਟੀ ਦੀ ਸੇਵਾ ਅਤੇ ਉਚੇ ਅਚਾਰ ਸਿਖਾਉਂਦੀ ਹੈ। ਇਨ੍ਹਾਂ ਵਿਸ਼ਿਆਂ ਨੂੰ ਸਨੇ ਸਨੇ ਸਰੋਤਿਆਂ ਦੀ ਸੂਝ ਪੱਧਰ ਨੂੰ ਅਧਾਰ ਰੱਖ ਕੇ ਸਰਲ ਬੋਲੀ, ਗੂੜ੍ਹ ਸਿਧਾਂਤਾਂ ਨੂੰ ਸਪੱਸ਼ਟ ਕਰਨ, ਹਰ ਰੋਜ਼ ਘਟਦੀਆਂ ਘਟਨਾਵਾਂ ਨੂੰ ਅਧਾਰ ਮੰਨ ਕੇ, ਹਰ ਪ੍ਰਾਣੀ ਦੇ ਸਮਝ ਆ ਸਕਣ ਲਈ ਦਰਸਾਇਆ ਪੰਖੀ ਮਾਰਗ ਹੈ। ਗੁਰਮਤਿ ਕੀਟੀ ਮਾਰਗ ਨਹੀਂ ਹੈ। ਗੁਰੂ ਨਾਲ ਪਿਆਰ, ਗੁਰੂ ਅਤੇ ਪ੍ਰਮੇਸ਼ਰ ਨੂੰ ਅਭੇਦ ਜਾਨਣਾ, ਸੁਚੀ ਕਿਰਤ, ਨਿਸ਼ਕਪਟ ਜੀਵਨ, ਨਿਸ਼ਕਾਮ ਸੇਵਾ ਦੀ ਪ੍ਰਤੀਕ ਹੈ। ਮੈਂ ਇਸ ਵਿੱਚ ਅੰਕਿਤ ਵਿਸ਼ਿਆਂ ਬਾਰੇ ਨਹੀਂ ਲਿਖਣਾ ਚਾਹੁੰਦਾ। ਸੂਝ ਤੇ ਰੂਹਾਨੀ ਲਗਨ ਵਾਲੇ ਪਾਠਕ ਜਦੋਂ ਇਸ ਪੁਸਤਕ ਦਾ ਅਧਿਐਨ ਕਰਨਗੇ ਤਾਂ ਮਹਿਸੂਸ ਕਰਨਗੇ ਕਿ ਗੁਰੂ ਨਾਨਕ ਜੀ ਇਕ ਰਾਜੇ ਨਾਲ ਬਚਨ ਨਹੀਂ ਕਰ ਰਹੇ, ਇਸ ਦੇ ਵਿਪਰੀਤ ਇਉਂ ਲਗੇਗਾ ਕਿ ਸਾਨੂੰ ਹੀ ਉਪਦੇਸ਼ ਦਿੰਦੇ ਪਿਆਰ ਕਰ ਰਹੇ ਹਨ। ਇਹ ਇਕ ਅਮਰ ਕਥਾ ਹੈ, ਅਮਰ ਕਹਾਣੀ ਹੈ ਜੋ ਆਉਣ ਵਾਲੀਆਂ ਸਦੀਆਂ ਵਿੱਚ ਸਦਾ ਹੀ ਨਵੀਨ ਰਹੇਗੀ।



**ਮਹਾਂਪੁਰਖਾਂ ਦਾ ਪਵਿੱਤਰ ਅੰਗੀਠਾ ਸਾਹਿਬ**

5. ਇਸੇ ਤਰਾਂ ਮਹਾਂਪੁਰਖਾਂ ਦੀ ਬਹੁਤ ਪਿਆਰੀ ਰਚਨਾਂ 'ਅਗਮ ਅਗੋਚਰ ਦਾ ਮਾਰਗ' ਸਿਰਲੇਖ ਹੇਠ ਛਪੀ ਪੁਸਤਕ ਹੈ। ਇਸ ਪੁਸਤਕ ਨੂੰ ਮਹਾਂਪੁਰਖਾਂ ਨੇ ਸਮਾਧੀ ਸਥਿਤ ਹੋ ਕੇ ਡਿਕਟੇਟ ਕਰਵਾਇਆ ਹੋਇਆ ਹੈ। ਮਹਾਂਪੁਰਖਾਂ ਦੇ ਬਚਨਾਂ ਅਨੁਸਾਰ, "ਇਸ ਬ੍ਰਹਿਮੰਡ ਵਿੱਚ ਦੋ ਮਾਰਗ ਆਦਿ ਕਾਲ ਤੋਂ ਚਲੇ ਆ ਰਹੇ ਹਨ-ਇਕ ਮਾਇਆ ਦਾ ਮਾਰਗ ਹੈ, ਜੋ ਪ੍ਰਤੱਖ

ਹੈ, ਜੋ ਕਿਸੇ ਥਾਂ ਵੀ ਗੁਪਤ ਨਹੀਂ ਹੁੰਦਾ। ਉਹ ਪਿਤਾ ਪੁਰਖੀ ਜਾਣ ਪਛਾਣ ਹਾਸਲ ਕਰ ਕੇ ਦ੍ਰਿਸ਼ਟਮਾਨ ਰਹਿੰਦਾ ਹੈ।

ਸਾਰਾ ਸੰਸਾਰ ਮਾਇਆ ਦੇ ਮਾਰਗ ਉਪਰ ਚਲ ਰਿਹਾ ਹੈ ਅਤੇ ਮਹਾਨ ਦੁਖੀ ਹੋ ਰਿਹਾ ਹੈ ਕਿਉਂਕਿ ਮਾਇਆ ਛਲ ਹੈ, ਇਸ ਛਲ ਦੇ ਪਿਛੇ ਲੱਗ ਕੇ ਜੀਵ ਭੋਗਾਂ ਵਿਚ ਪ੍ਰਵਿਰਤ ਹੋ ਜਾਂਦਾ ਹੈ। ਭੋਗ ਦੁਖ ਪੈਦਾ ਕਰਦੇ ਹਨ। ਜੀਵ ਦੁਖੀ ਹੋ ਕੇ ਵਿਰਲਾਪ ਕਰਦਾ ਹੈ। ਪ੍ਰਭੂ ਆਪਣੀਆਂ ਪ੍ਰਵਾਨ ਰੂਹਾਂ ਨੂੰ ਜੋ ਪ੍ਰਭੂ ਵਿੱਚ ਲੀਨ ਹੋਈਆਂ-ਹੋਈਆਂ ਹਨ, ਨੂੰ ਸੰਸਾਰ ਨੂੰ ਸਿੱਧਾ ਰਸਤਾ ਦਸਣ ਲਈ ਹਰ ਸਮੇਂ ਭੇਜਦਾ ਹੀ ਰਹਿੰਦਾ ਹੈ। ਇਸ ਸੰਸਾਰ ਵਿੱਚ ਜੀਵ ਨੂੰ ਛਡਾਉਣ ਲਈ ਵੇਦ, ਸ਼ਾਸ਼ਤਰ ਉਪਨਿਸ਼ਦਾਂ, ਗੀਤਾ, ਕੁਰਾਨ ਸ਼ਰੀਫ, ਬਾਈਬਲ, ਅੰਜੀਲ, ਜਬੂੰਰ ਅਤੇ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਸੇਧ ਦਿੰਦੀ ਹੈ। ਸਾਰੇ ਮਹਾਂਪੁਰਸ਼ਾਂ ਨੇ ਇਸ ਜੀਵ ਨੂੰ ਮਾਇਆ ਦੇ ਧੋਖੇ ਤੋਂ ਛਡਾਉਣ ਲਈ ਸਤਿਸੰਗ ਸਮਾਗਮ ਕੀਤੇ। ਇਸ ਜੀਵ ਨੂੰ ਸਮਝਾਇਆ ਪਰ ਇਹ ਜੀਵ ਮਾਇਆ ਦੇ ਜਾਲ ਵਿੱਚੋਂ ਨਹੀਂ ਨਿਕਲਦਾ। ਇਹ ਜੀਵ ਵਾਹਿਗੁਰੂ ਤੋਂ, ਹਉਮੈਂ ਦੇ ਪ੍ਰਭਾਵ ਕਰਕੇ ਵਿਛੜ ਗਿਆ ਅਤੇ ਵਿਛੜਿਆ ਹੋਇਆ ਅਨੇਕਾਂ ਕਰਮਾਂ ਦਾ ਬੰਨਿਆਂ ਹੋਇਆ ਜਨਮ ਮਰਨ ਦੇ ਚੱਕਰਾਂ ਵਿੱਚ ਘੁੰਮੇਟਣੀਆਂ ਖਾ ਰਿਹਾ ਹੈ ਅਤੇ ਅਨੇਕਾਂ ਤਰ੍ਹਾਂ ਦੇ ਸਰੀਰ ਧਾਰਨ ਕਰਕੇ ਦੁਖੀ ਹੋ ਰਿਹਾ ਹੈ। ਇਸ ਨੂੰ ਛਡਾਉਣ ਦਾ ਜੋ ਮਾਰਗ ਹੈ ਉਸ ਨੂੰ 'ਆਤਮ ਮਾਰਗ' ਆਖਿਆ ਜਾਂਦਾ ਹੈ, ਇਹ ਗੁਪਤ ਮਾਰਗ ਹੈ। ਇਸ ਨੂੰ ਸਮਰੱਥ ਗੁਰੂ ਤੋਂ ਬਿਨ੍ਹਾਂ ਹੋਰ ਕੋਈ ਨਹੀਂ ਜਾਣਦਾ, ਇਹ 'ਅਗੰਮ ਅਗੋਚਰ ਦਾ ਮਾਰਗ' ਹੈ, ਜਿਸ ਨੂੰ ਪ੍ਰਾਪਤ ਕਰਨ ਲਈ ਸੰਸਾਰ ਦੇ ਆਦਿ ਤੋਂ ਹੀ ਮਹਾਂਪੁਰਸ਼ ਇਸ ਜੀਵ ਨੂੰ ਪ੍ਰੇਰਨਾਂ ਦਿੰਦੇ ਰਹਿੰਦੇ ਰਹੇ ਹਨ। ਗੁਰੂ ਮਹਾਰਾਜ ਜੀ ਦਾ ਸ਼ਬਦ ਆਉਂਦਾ ਹੈ -



ਰਤਵਾੜਾ ਸਾਹਿਬ ਜੜੀ ਬੂਟੀਆਂ ਉਗਾਉਣ ਦੇ ਦ੍ਰਿਸ਼।




ਮਹਾਂਪੁਰਖਾਂ ਵੱਲੋਂ ਪ੍ਰਕਾਸ਼ਿਤ ਪੁਸਤਕਾਂ

***ਜਿਤ ਦਰਿ ਵਸਹਿ ਕਵਨੁ ਦਰੁ ਕਹੀਐ***
***ਦਰਾ ਭੀਤਰਿ ਦਰੁ ਕਵਨੁ ਲਹੈ॥***
***ਜਿਸੁ ਦਰ ਕਾਰਣਿ ਫਿਰਾ ਉਦਾਸੀ***
***ਸੋ ਦਰੁ ਕੋਈ ਆਇ ਕਹੈ॥***
***ਕਿਨ ਬਿਧਿ ਸਾਗਰੁ ਤਰੀਐ॥***
***ਜੀਵਤਿਆ ਨਹ ਮਰੀਐ॥ ਰਹਾਉ॥***
***ਦੁਖੁ ਦਰਵਾਜਾ ਰੋਹ ਰਖਵਾਲਾ***
***ਆਸਾ ਅੰਦੇਸਾ ਦੁਇ ਪਟ ਜੜੇ॥***
***ਮਾਇਆ ਜਲੁ ਖਾਈ ਪਾਣੀ ਘਰੁ ਬਾਧਿਆ***
***ਸਤ ਕੈ ਆਸਣਿ ਪੁਰਖੁ ਰਹੈ॥***
***ਕਿੰਤੇ ਨਾਮਾ ਅੰਤੁ ਨ ਜਾਣਿਆ***
***ਤੁਮ ਸਰਿ ਨਾਹੀ ਅਵਰੁ ਹਰੇ॥***
***ਊਚਾ ਨਹੀ ਕਹਣਾ ਮਨ ਮਹਿ ਰਹਣਾ***
***ਆਪੇ ਜਾਣੈ ਆਪਿ ਕਰੇ॥***
***ਜਬ ਆਸਾ ਅੰਦੇਸਾ ਤਬ ਹੀ ਕਿਉ ਕਰ ਏਕੁ ਕਹੈ॥***
***ਆਸਾ ਭੀਤਰਿ ਰਹੈ ਨਿਰਾਸਾ ਤਉ ਨਾਨਕ ਏਕੁ ਮਿਲੈ॥***

***ਪੰਨਾ - 877***

ਉਪਰ ਲਿਖੇ ਸ਼ਬਦ ਵਿੱਚ ਗੁਰੂ ਮਹਾਰਾਜ ਜੀ ਨੇ ਸੰਕੇਤ ਦਿਤਾ ਹੈ ਇਸ 'ਅਗੰਮ ਅਗੋਚਰ ਮਾਰਗ' ਤੇ ਚਲਣ ਲਈ ਜੋ ਵਿਘਨ ਹਨ ਉਹ ਮਨੁੱਖ ਦਾ ਨੀਵਾਂ ਮਨੋਵਿਗਿਆਨ ਹੈ, ਜਿਸ ਵਿੱਚ ਪੰਜ ਚੋਰ, ਪੰਜ ਵਿਸ਼ੇ, ਪੰਜ ਹੰਕਾਰ, ਆਸਾ ਅੰਦੇਸ਼ਾ, ਤ੍ਰਿਸ਼ਨਾ, ਪਾਖੰਡ, ਅਕ੍ਰਿਤਘਣਤਾ, ਬੇਇਮਾਨੀ, ਛਲ, ਕਪਟ ਅਤੇ ਹੋਰ ਅਨੇਕਾਂ ਅਵਗਣ ਹਨ। ਸਭਨਾਂ ਤੋਂ ਵੱਡਾ ਭੁਲੇਖਾ ਪਾਉਣ ਵਾਲਾ ਮਾਇਆ ਤੱਤ ਹੈ ਕਿਉਂਕਿ ਇਹ ਮਾਇਆ ਤੱਤ ਜਿਸ ਨੂੰ ਹਉਮੈਂ ਵੀ ਆਖਿਆ ਜਾਂਦਾ ਹੈ, ਨੇ ਪ੍ਰਭੂ ਦੀ ਅਖੰਡਤਾ ਨੂੰ ਤਿੰਨਾਂ ਰੂਪਾਂ ਵਿੱਚ ਦਿਖਾਉਣਾ ਸ਼ੁਰੂ ਕਰ ਦਿਤਾ, ਉਸ ਵਿੱਚ ਇਕ ਜੀਵ ਹੈ, ਇਕ ਸੰਸਾਰ ਹੈ, ਇਕ

ਪ੍ਰਭੂ ਹੈ, ਇਸ ਪੁਸਤਕ ਵਿੱਚ ਪਹਿਲੀ ਤੁੱਕ–

***ਦੁਖੁ ਦਰਵਾਜਾ ਰੋਹ ਰਖਵਾਲਾ ਆਸਾ ਅੰਦੇਸਾ ਦੁਇ ਪਟ ਜੜੇ॥ ਅੰਗ – 877***

ਦੀ ਭਰਪੂਰ ਵਿਆਖਿਆ ਕੀਤੀ ਗਈ ਹੈ ਜਿਸ ਨੂੰ ਵਿਚਾਰ ਕੇ ਪਾਠਕਾਂ ਨੂੰ ਪੂਰੀ ਤਰਾਂ ਇਸ ਮਾਰੂ ਰੁਚਿਆਂ ਦੀ ਸਮਝ ਪੈ ਜਾਣ ਦਾ ਇਕ ਯਤਨ ਹੈ। ਸਤਿਸੰਗ, ਗੁਰੂ ਦੀ ਪ੍ਰਾਪਤੀ ਅਤੇ ਨਾਮ ਦਾ ਜਾਪ ਇਸ ਅੰਧਿਆਰੇ ਮਾਰਗ ਉਪਰ ਪ੍ਰਕਾਸ਼ ਕਰਦੇ ਹਨ। ਜਿਨ੍ਹਾਂ ਦੇ ਪ੍ਰਕਾਸ਼ ਵਿੱਚ ਅਸੀਂ ਇਹ ਸਫ਼ਰ ਤਹਿ ਕਰਕੇ ਸਤਿ ਦੇ ਆਸਣ ਤੱਕ ਪਹੁੰਚ ਸਕਦੇ ਹਾਂ। ਇਹ ਪੁਸਤਕ ਰਤਵਾੜਾ ਸਾਹਿਬ ਵਿਖੇ ਆਤਮ ਮਾਰਗ ਦਫਤਰ ਵਿੱਚ ਉਪਲੱਬਧ ਹੈ। ਚਾਹਵਾਨ ਪ੍ਰੇਮੀ ਮੰਗਵਾ ਸਕਦੇ ਹਨ।



ਬੀ.ਐਡ. ਕਾਲਜ ਰਤਵਾੜਾ ਸਾਹਿਬ ਦੇ ਬੱਚੇ ਔਰਗੈਨਿਕ ਐਗਰੀਕਲਚਰ ਸਿਖਲਾਈ ਪ੍ਰਾਪਤ ਕਰਦੇ ਹੋਏ।

6. ਇਹ ਪੁਸਤਕ ਜੋ 'ਹੋਵੈ ਅਨੰਦੁ ਘਣਾ' ਦੇ ਰੂਪ ਵਿਚ ਅੱਖਰਾਂ ਵਿਚ ਸਾਕਾਰ ਹੋਈ ਹੈ, 'ਆਤਮ ਮਾਰਗ' ਦੀ ਪੁਸਤਕ ਲੜੀ ਵਿਚ ਗਿਆਰਵੀਂ ਪੁਸਤਕ ਹੈ। ਇਸ ਵਿਚ ਵਾਹਿਗੁਰੂ ਜੀ ਦੇ ਦੇਸ਼ ਨੂੰ ਜਾਣ ਵਾਲੇ ਮਾਰਗ ਦੀ ਬਹੁਤ ਹੀ ਸਾਦੇ ਅੱਖਰਾਂ ਵਿਚ ਵਿਆਖਿਆ ਕੀਤੀ ਗਈ ਹੈ। ਕਹਿਣ ਨੂੰ ਤਾਂ ਇਹ ਬਾਰਾਂ ਮਹੀਨਿਆਂ ਦੀ ਕਥਾ ਰਾਗ ਮਾਝ ਵਿਚ ਆਏ ਬਾਰਾਮਾਂਹ ਤੇ ਅਧਾਰਿਤ ਹੈ ਪਰ ਇਸ ਦੇ ਪਹਿਲੀ ਲਾਈਨ ਵਿਚ ਹੀ ਆਏ ਸੰਕੇਤ 'ਚੇਤਿ ਗੋਵਿੰਦੁ ਅਰਾਧੀਐ ਹੋਵੈ ਅਨੰਦੁ ਘਣਾ॥' ਦੀ ਵਿਆਖਿਆ ਕੀਤੀ ਹੋਈ ਹੈ ਕਿਉਂਕਿ ਸੰਸਾਰ ਵਿਚ ਕੋਈ ਵੀ ਜੀਵ ਐਸਾ ਨਹੀਂ ਹੈ ਭਾਵੇਂ ਉਹ ਕਿੰਨੀ ਹੀ ਨਖਿੱਧ ਜੂਨੀ ਵਿਚ ਆਪਣਾ ਜੀਵਨ ਪੰਧ ਮੁਕਾ ਰਿਹਾ ਹੈ, ਜਿਸ ਨੂੰ ਸੁਖ ਦੀ, ਅਨੰਦ ਦੀ ਇੱਛਾ ਨਾ ਹੋਵੇ। ਕੋਈ ਨਿੱਕਾ ਜੀਵ ਤੁਸੀਂ ਲੈ ਲਓ, ਉਹ ਵੀ ਆਪਣੇ ਆਪ ਨੂੰ ਕਿਸੇ ਔਕੜ ਵਿਚ ਪਾਉਣ ਤੋਂ ਸੰਕੋਚ ਕਰੇਗਾ। ਇਕ ਮੱਖੀ ਵੀ ਮਰਨਾ ਪਸੰਦ ਨਹੀਂ ਕਰਦੀ, ਇਕ ਭੁਣਹਣਾ ਜੋ ਅੱਖਾਂ ਦੇ ਮੂਹਰੇ ਉਡਾਰੀ ਮਾਰਦਾ ਰਹਿੰਦਾ ਹੈ ਉਸ ਨੂੰ ਵੀ ਜੇ ਦੋਹਾਂ ਹੱਥਾਂ ਵਿਚ ਨਪੀੜਣ ਦਾ ਜਤਨ ਕਰੋ ਉਹ ਵੀ ਤਿਲ੍ਹਕ ਜਾਂਦਾ ਹੈ, ਹੱਥ ਵਿਚ ਨਹੀਂ ਆਉਂਦਾ। ਨਖਿੱਧ ਜੂਨੀਆਂ ਵਿਚ ਆਏ ਜੀਵ, ਉਹ ਵੀ ਸੁੱਖ ਦੀ ਲੋਚਾ ਕਰਦੇ ਰਹਿੰਦੇ ਹਨ ਅਤੇ ਆਪਣੇ ਸੁੱਖ ਨੂੰ ਕਾਇਮ ਰੱਖਣ ਲਈ ਅਨੇਕ ਕਿਸਮ ਦੀ ਜਦੋ-ਜਹਿਦ ਕਰਦੇ ਹਨ। ਉਦਾਹਰਣ ਦੇ ਤੌਰ ਤੇ ਇਕ ਚੂਹਾ ਜੋ ਜ਼ਮੀਨ ਵਿਚ ਹੀ ਖੁੱਡ ਪੁੱਟ ਕੇ ਰਹਿੰਦਾ ਹੈ ਉਸ ਨੂੰ ਇਹ ਗਿਆਨ ਹੁੰਦਾ ਹੈ ਕਿ ਮੇਰੀ ਖੁੱਡ ਦੇ ਵਿਚ ਕੋਈ ਸੱਪ ਜਾਂ ਵਿਸ਼-ਕਬਰਾ ਦਾਖਲ ਹੋ ਕੇ ਮੈਨੂੰ ਖਾ ਨਾ ਜਾਵੇ, ਉਹ ਆਪਣੀ ਖੁੱਡ ਦੇ ਅੰਦਰ ਅਨੇਕਾਂ ਅੰਨ੍ਹੀਆਂ ਖੱਡਾਂ ਖੋਦ ਦਿੰਦਾ ਹੈ ਅਤੇ ਆਪਣੇ ਬਚਾਓ ਲਈ ਖੁਡਾਂ ਨੂੰ ਇਸ ਤਰ੍ਹਾਂ ਜੋੜਦਾ ਹੈ ਕਿ ਜੇ ਕੋਈ ਮਾਰੂ ਜੰਤ ਉਸ ਵਿਚ ਦਾਖਲ ਵੀ ਹੋ ਜਾਵੇ ਤਾਂ ਵੀ ਉਸ ਨੂੰ ਨਿਕਲਣ ਲਈ ਰਾਹ ਮਿਲ ਜਾਵੇ। ਉਸ ਲਈ ਉਹ ਹੋਰ ਨਵਾਂ ਰਾਹ ਤਿਆਰ ਕਰਕੇ ਹੀ ਰਖਦਾ ਹੈ। ਉਸ ਨੂੰ ਇਹ ਵੀ ਪਤਾ ਹੁੰਦਾ ਹੈ ਕਿ ਜਦੋਂ ਕਿਸਾਨ ਨੇ ਆਪਣੇ ਖੇਤਾਂ ਨੂੰ ਪਾਣੀ ਲਾਉਣਾ ਹੈ ਤਾਂ ਮੇਰੀ ਖੁੱਡ ਵਿਚ ਅਵੱਸ਼ ਹੀ ਪਾਣੀ ਆਵੇਗਾ ਤਾਂ ਉਸ ਦਾ ਇੰਜਨੀਅਰ ਦਿਮਾਗ ਆਪਣੀ ਖੁੱਡ ਨੂੰ ਇਕ ਪੁਆਇੰਟ ਉਤੇ air lock ਕਰ ਦਿੰਦਾ ਹੈ। ਪਾਣੀ ਉਸ ਤੋਂ ਅੱਗੇ ਨਹੀਂ ਜਾ ਸਕਦਾ ਕਿਉਂਕਿ ਹਵਾ ਨਿਕਲਣ ਨੂੰ ਕੋਈ ਥਾਂ ਨਹੀਂ ਬਣਦਾ। ਇਵੇਂ ਹੀ ਪੰਛੀਆਂ ਦਾ ਹਾਲ ਹੈ ਉਹ ਵੀ ਆਪਣੇ ਆਪ ਨੂੰ ਸੁਰਖਸ਼ਿਤ ਕਰਨ ਲਈ ਅਜਿਹੀਆਂ ਥਾਵਾਂ ਤੇ ਰਾਤ ਕੱਟਦੇ ਹਨ ਜਿਥੇ ਕੋਈ ਬਿੱਲੀ



ਰਤਵਾੜਾ ਸਾਹਿਬ ਦੇ ਸੇਵਾਦਾਰਾਂ ਵੱਲੋਂ ਕੰਪਲੈਕਸ ਅੰਦਰ ਦਰੱਖਤ ਲਗਾਉਣ ਦਾ ਦ੍ਰਿਸ਼।

ਜਾਂ ਬਿੱਲਾ ਚੜ੍ਹ ਕੇ ਰਾਤ ਦੇ ਹਨ੍ਹੇਰੇ ਵਿਚ ਖਾ ਨਾ ਜਾਵੇ। ਛੋਟਾ ਜਿਹਾ ਜਾਨਵਰ ਜਿਸ ਨੂੰ ਦਰਜੀ ਚਿੜੀਆ ਜਾਂ ਬਿਜੜਾ ਆਖਦੇ ਹਨ, ਨੇ ਕਿੰਨੀ ਪੱਕੀ ਤਰ੍ਹਾਂ ਨਾਲ ਘਰ ਰੂਪੀ ਆਲ੍ਹਣਾ ਬਣਾਇਆ ਹੁੰਦਾ ਹੈ। ਬੱਚਿਆਂ ਦਾ ਵੱਖਰਾ ਥਾਂ ਅਤੇ ਬੈਠ ਕੇ ਹਵਾ ਦੇ ਹੁਲਾਰੇ ਲੈਣ ਲਈ ਵਖਰਾ ਥਾਂ ਬਣਾਉਂਦਾ ਹੈ। ਅਜਿਹੇ ਥਾਂ ਚੁਣਦਾ ਹੈ ਜਿਥੇ ਕੋਈ ਬਿੱਲਾ-ਬਿੱਲੀ, ਕੁੱਤਾ, ਗਿੱਦੜ, ਸੱਪ, ਬਾਜ ਜਾਂ ਬਹਿਰੀ ਅਤੇ ਕਾਂ ਨਾ ਪਹੁੰਚ ਸਕੇ। ਉਸ ਨੇ ਇੰਜਨੀਅਰਿੰਗ ਦੀ ਕਮਾਲ ਕੀਤੀ ਹੁੰਦੀ ਹੈ। ਕਿੰਨਾ ਸਾਫ ਸੁਥਰਾ ਘਰ ਬਣਾਉਂਦਾ ਹੈ ਕਿ ਇਕ ਤਿਣਕਾ ਵੀ ਬਾਹਰ ਨਹੀਂ ਦਿਸਦਾ। Pollution (ਪ੍ਰਦੂਸ਼ਣ) ਤੋਂ ਬਚਾ ਕੇ ਰੱਖਣ ਲਈ ਬੱਚਿਆਂ ਦੇ ਆਲ੍ਹਣੇ ਦੀਆਂ ਬਿੱਠਾਂ ਨਾਲ ਦੀ ਨਾਲ ਬਾਹਰ ਸੁਟਦਾ ਰਹਿੰਦਾ ਹੈ ਅਤੇ ਬਿਲਕੁਲ ਸਾਫ ਸੁਥਰਾ ਰਖਦਾ ਹੈ। ਇਸੇ ਤਰ੍ਹਾਂ ਨਾਲ ਪਸ਼ੂ, ਜੰਗਲੀ ਜਾਨਵਰ ਸਭ ਸੁੱਖ ਦੀ ਲੋਚਾ ਦੇ ਅਧੀਨ ਘੁਰਨੇ ਬਣਾਉਂਦੇ ਹਨ ਜਿਥੇ ਆਪਣੇ ਬੱਚਿਆਂ ਨੂੰ ਪਾਲਦੇ ਹਨ ਅਤੇ ਆਪ ਸੁੱਖ ਨਾਲ ਸੌਂਦੇ ਹਨ। ਇਹ ਸੁੱਖ ਦੀ ਲੋਚਾ ਸਦੀਵ ਕਾਲ ਤੋਂ ਹਰ ਜੀਵ ਨੂੰ ਲੱਗੀ ਹੋਈ ਹੈ। ਮਨੁੱਖ ਨੇ ਇਸ ਲੋਚਾ ਨੂੰ ਹਾਸਲ ਕਰਨ ਲਈ ਬਹੁਤ ਹੀ ਖੋਜਾਂ ਕੀਤੀਆਂ ਹਨ। ਦੁਨੀਆਂ ਦਾ ਨਕਸ਼ਾ ਜੋ ਤੁਸੀਂ ਅੱਜ ਦੇਖਦੇ ਹੋ ਅਤੇ ਇਸ ਵਿਚ ਜੋ ਸਹੂਲਤਾਂ ਹਵਾਈ ਜਹਾਜ਼ਾਂ ਦੀਆਂ, ਸੋਹਣੀਆਂ ਸਵਾਰੀਆਂ ਦੀਆਂ, ਸੋਹਣੀਆਂ ਕੋਠੀਆਂ ਦੀਆਂ, air conditioned (ਵਾਤਾਵਰਣ ਅਨੁਕੂਲ) ਕੋਠੀਆਂ, ਫੁੱਲ ਬੂਟੇ ਤੇ ਸੁੰਦਰਤਾ ਦੇ ਹੋਰ ਬਹੁਤ ਸਾਰੇ ਨਜ਼ਾਰੇ ਤਕਦੇ ਹੋਂ, ਉਨ੍ਹਾਂ ਦੀ ਬਣਤਰ ਦੇ ਅੰਦਰ ਇਕੋ ਲੋਚਾ ਲਗੀ ਹੋਈ ਹੈ ਕਿ ਇਸ ਨੂੰ ਸੁਖ ਦੀ ਪ੍ਰਾਪਤੀ ਹੋਵੇ। ਇਹ ਸੁੱਖ ਦੀ ਪ੍ਰਾਪਤੀ ਦੀ ਲੋਚਾ ਸੰਸਾਰ ਦੇ ਜੀਵਾਂ ਨੂੰ ਕਿਉਂ ਲੱਗੀ ਹੋਈ ਹੈ ਇਹ ਇਕ ਬੜਾ ਗੰਭੀਰ ਪ੍ਰਸ਼ਨ ਹੈ ਜਿਸ ਨੂੰ ਸਮਝਣਾ ਬੜਾ ਜ਼ਰੂਰੀ ਹੈ। ਦੁਖ ਤੋਂ ਸਾਰਾ ਸੰਸਾਰ ਡਰਦਾ ਹੈ ਅਤੇ ਦੁਖ ਨੂੰ ਦੂਰ ਰੱਖਣ ਲਈ ਰਾਜੇ, ਸ਼ਾਸ਼ਕ ਆਪਣੀ ਫੌਜੀ ਸ਼ਕਤੀ, ਮਾਇਕ ਵਸੀਲੇ, ਖਾਣ ਪੀਣ ਵਰਤਣ ਦੀਆਂ ਚੀਜ਼ਾਂ ਦੇ reserve ਸਟੋਰ, ਪੈਟਰੋਲ ਆਦਿ ਦੇ reserve (ਰਾਖਵੇਂ) ਭੰਡਾਰ ਇਕੱਠੇ ਕਰਕੇ ਰਖਦੇ ਹਨ। ਯੁੱਧ ਤੋਂ ਡਰਦਾ, ਬੇਅੰਤ ਧਨ ਫੌਜੀ ਤਾਕਤ ਉਤੇ ਖਰਚ ਕਰਦਾ ਹੈ। ਇਹ ਕਿਉਂ ਹੈ? ਦੁੱਖ ਦੀ ਲੋਚਾ ਅਸੀਂ ਕਿਉਂ ਨਹੀਂ ਕਰਦੇ ਜਦੋਂ ਕਿ ਪ੍ਰਤੱਖ ਰੂਪ ਵਿਚ ਉਨ੍ਹਾਂ ਅਵਸਥਾਵਾਂ ਨੂੰ ਹੀ ਪਿਆਰ ਕਰਦੇ ਹਾਂ ਜਿਨ੍ਹਾਂ 'ਚੋਂ ਸੁੱਖ ਨਾਮ ਦੀ ਕੋਈ ਚੀਜ਼ ਨਿਕਲਦੀ ਹੀ ਨਹੀਂ। ਵਿਦਵਾਨ ਖੋਜੀਆਂ ਨੇ ਇਸ ਗੱਲ ਉਪਰ ਖੋਜ ਕੀਤੀ ਹੈ ਕਿ ਹਰ ਜੀਵ ਦੇ ਅੰਦਰ ਸੁਖ ਦੀ ਲੋਚਾ ਕਿਉਂ ਹੈ? ਉਸ ਨੇ ਸੰਸਾਰ ਦੇ ਆਦਿ ਵਿਚ ਚੁੱਭੀ ਲਾ ਕੇ ਇਸ ਭੇਤ ਨੂੰ ਜਾਨਣ ਦਾ ਜਤਨ ਕੀਤਾ ਕਿ ਇਹ ਜੀਵ ਸਤਿ ਚਿਤ ਅਨੰਦ ਦੀ ਪਿਆਰ ਭਰੀ ਚੇਤਨ ਹਸਤੀ ਦੀ ਅੰਸ ਹੈ ਜਿਥੇ ਨਿਰਾ ਸੁਖ ਹੀ ਸੁਖ ਹੈ, ਦੁਖ ਦਾ ਕੋਈ ਨਾਉਂ ਨਿਸ਼ਾਨ ਨਹੀਂ ਹੈ ਇਨ੍ਹਾਂ ਜੀਵਾਂ ਦਾ ਅਸਲਾ ਸਤਿ ਚਿਤ ਅਨੰਦ ਵਿਚੋਂ ਹੋਣ ਕਰਕੇ ਜਾਣੇ-ਅਣਜਾਣੇ ਸੋਝੀ ਦੀ ਸੂਝ ਉਸ ਪ੍ਰੇਮ ਅਨੰਦ ਵਲ ਝੁਕੀ ਰਹਿੰਦੀ ਹੈ। ਇਸ ਕਰਕੇ ਹਰ ਹੋਂਦ ਸੁੱਖ ਦੀ ਲੋਚਾ ਰਖਦੀ ਹੈ, ਅਨੰਦ ਮਾਨਣਾ ਚਾਹੁੰਦੀ ਹੈ। ਚਿੰਤਕਾਂ ਦੀ ਸੋਚ ਨੇ ਇਹ ਗੱਲ ਪੂਰੀ ਤਰ੍ਹਾਂ ਮੰਨ ਲਈ ਹੈ ਕਿ ਚੇਤਨ ਤੱਤ ਵਿਚ ਸੁੱਖ ਹੀ ਸੁੱਖ ਹੈ ਅਤੇ ਇਸ ਦੇ ਵਿਪਰੀਤ ਜੜ੍ਹ ਤਤੂ ਵਿਚ ਸੁੱਖ ਦਾ ਨਾਮ ਨਿਸ਼ਾਨ ਹੀ ਨਹੀਂ ਹੈ। ਪ੍ਰਕ੍ਰਿਤੀ ਦੀ ਖੋਜ ਕਰਨ ਵਾਲਿਆਂ ਨੇ ਪ੍ਰਕ੍ਰਿਤੀ



**ਰਤਵਾੜਾ ਸਾਹਿਬ ਦਾ ਜੱਥਾ ਵਿਦੇਸ਼ ਵਿਖੇ ਕੀਰਤਨ ਕਰਦਾ ਹੋਏ।**



**ਮਲੇਸ਼ੀਆ ਵਿਖੇ ਆਤਮ ਮਾਰਗ ਮੈਗਜੀਨ ਦੇ ਪਸਾਰ ਹਿੱਤ ਗੁਰਦੁਆਰਾ ਸਾਹਿਬ ਵਿੱਚ ਵਿਚਾਰਾਂ ਕਰਨ ਦਾ ਦ੍ਰਿਸ਼।**

ਵਿਚੋਂ ਸੁੱਖ ਭਾਲਣ ਦੀ ਇੱਛਾ ਨਾਲ ਅਨੇਕਾਂ-ਅਨੇਕਾਂ ਸਾਧਨ ਮਨੁੱਖ ਦੇ ਸੁੱਖ ਲਈ ਉਪਲਬਧ ਕਰਾਏ ਪਰ ਇੰਨੇ ਸਾਧਨਾਂ ਦੇ ਹੁੰਦਿਆਂ ਹੋਇਆਂ ਵੀ ਸੁਖ ਨਾਮ ਦੀ ਕੋਈ ਚੀਜ਼ ਹੱਥ ਵਿਚ ਨਹੀਂ ਆਉਂਦੀ। ਨਾ ਹੀ ਉਚੀਆਂ ਮਹਿਲ ਮਾੜੀਆਂ ਅਤੇ ਨਾ ਹੀ ਬੈਂਕਾਂ ਵਿਚ ਰੱਖੇ ਧਨ ਦੀ ਬਹੁ ਗਿਣਤੀ ਅਤੇ ਨਾ ਹੀ ਸਜੀਆਂ ਹੋਈਆਂ ਕੋਠੀਆਂ, ਚੰਗੀਆਂ ਤੋਂ ਚੰਗੀਆਂ ਕਾਰਾਂ, ਸੋਨੇ, ਚਾਂਦੀ, ਹੀਰਿਆਂ ਦੀ ਸਜਾਵਟ, ਅਨੇਕ ਕਿਸਮ ਦੇ ਭੋਗ ਆਦਮੀ ਨੂੰ ਸੁੱਖ ਨਹੀਂ ਦੇ ਸਕੇ। ਜਿਉਂ-ਜਿਉਂ ਇਹ ਸੁੱਖਾਂ ਵਲ ਵਧਦਾ ਹੈ ਤਿਉਂ-ਤਿਉਂ ਦੁਖ ਪਹਿਲਾਂ ਹੀ ਤਿਆਰ ਇਹਦੇ ਹਿੱਸੇ ਵਿਚ ਆਉਂਦੇ ਹਨ ਅਤੇ ਗੁਰਬਾਣੀ ਦੇ ਸਿਧਾਂਤ ਅਨੁਸਾਰ ਪ੍ਰਕ੍ਰਿਤੀ ਦਾ ਕੋਈ ਪਦਾਰਥ ਵੀ ਮਾਨਸਿਕ ਸ਼ਾਂਤੀ ਨਹੀਂ ਦੇ ਸਕਦਾ। ਪ੍ਰਕ੍ਰਿਤੀ ਦੀ ਖੋਜ ਕਰਨ ਵਾਲਿਆਂ ਨੂੰ ਇਹ ਸੋਝੀ ਕਿਉਂ ਨਹੀਂ ਆਈ ਕਿ ਸੁੱਖ ਦਾ ਭੰਡਾਰਾ ਆਦਮੀ ਦੇ ਰੋਮ-ਰੋਮ ਵਿਚ ਭਰਿਆ ਪਿਆ ਹੈ ਪਰ ਇਹ ਇਸ ਨੂੰ ਹਾਸਲ ਕਰਨ ਦਾ ਜਤਨ ਹੀ ਨਹੀਂ ਕਰਦਾ। ਗੁਰਬਾਣੀ ਵਿਚ ਇਕ ਥਾਂ ਅਜਿਹਾ ਜ਼ਿਕਰ ਆਉਂਦਾ ਹੈ ਕਿ ਸਾਰੇ ਸੁਖਾਂ ਦੇ ਸਾਧਨ ਹੋਣ ਦੇ ਬਾਵਜੂਦ ਭੀ ਜੇ ਆਦਮੀ ਦਾ ਮਨ ਸੁਖਾਂ ਦੇ ਸ੍ਰੋਤ (ਵਾਹਿਗੁਰੂ) ਨਾਲ ਨਹੀਂ ਜੁੜਦਾ ਤਾਂ ਉਸ ਦੀ ਹਾਲਤ ਵਿਸ਼ਟਾ ਦੇ ਕੀੜੇ ਵਰਗੀ ਹੈ। ਉਹ ਸ੍ਰੋਤ ਪਾਰਬ੍ਰਹਮ ਪ੍ਰਮੇਸ਼ਰ ਹੈ, ਮਾਨਸਿਕ ਸ਼ਾਂਤੀ ਲਈ ਉਸ ਦੀ ਲਿਵਤਾਰ ਨਾਲ ਯਾਦ ਰਾਹੀਂ ਜੁੜਿਆ ਜਾ ਸਕਦਾ ਹੈ-

***ਸੁੰਦਰ ਸੇਜ ਅਨੇਕ ਸੁਖ ਰਸ ਭੋਗਣ ਪੂਰੇ॥***
***ਗ੍ਰਿਹ ਸੋਇਨ ਚੰਦਨ ਸੁਗੰਧ ਲਾਇ ਮੋਤੀ ਹੀਰੇ॥***
***ਮਨ ਇਛੇ ਸੁਖ ਮਾਣਦਾ ਕਿਛੁ ਨਾਹਿ ਵਿਸੂਰੇ॥***

ਖੋਜ ਸ਼ੁਰੂ ਕੀਤੀ ਅਤੇ



ਰਤਵਾੜਾ ਸਾਹਿਬ ਵਿਦਿਅਕ ਅਦਾਰੇ ਕਾਰ ਸੇਵਾ ਦ੍ਰਿਸ਼

***ਸੋ ਪ੍ਰਭੁ ਚਿਤਿ ਨ ਆਵਈ ਵਿਸਟਾ ਕੇ ਕੀਰੇ॥***
***ਬਿਨੁ ਹਰਿ ਨਾਮ ਨ ਸਾਂਤਿ ਹੋਇ***
***ਕਿਤੁ ਬਿਧਿ ਮਨੁ ਧੀਰੇ।।***
***ਪੰਨਾ - 707***

ਇਸਨੂੰ ਹੋਰ ਸਪਸ਼ਟ ਕਰਦਿਆਂ ਹੋਇਆਂ ਗੁਰਬਾਣੀ ਨੇ ਬਹੁਤ ਵੱਡਿਆਂ-ਵੱਡਿਆਂ ਦਾ ਜ਼ਿਕਰ ਕੀਤਾ ਹੈ ਜਿਸ ਦਾ ਸਾਰ ਇਹ ਹੈ ਕਿ -

***ਨਾਨਕ ਦੁਖੀਆ ਸਭੁ ਸੰਸਾਰੁ।।***
***ਪੰਨਾ - 954***

ਅੱਜ ਦੀ ਦੁਨੀਆਂ ਪਾਸ ਅਨੇਕ ਸਾਧਨ ਹਨ, ਜਿਨ੍ਹਾਂ ਤੋਂ ਉਹ ਸੁਖ ਦੀ ਪ੍ਰਾਪਤੀ ਦੀ ਆਸ ਲਾਈਂ ਬੈਠਾ ਹੈ, ਅਨੇਕ ਕਿਸਮ ਦੇ ਭੋਗ ਹਨ ਜਿਸ ਵਿਚੋਂ ਸੁਖ ਭਾਲਦਾ ਹੈ ਪਰ ਸੁਖ ਪ੍ਰਾਪਤ ਨਹੀਂ ਹੁੰਦਾ। ਕੈਪਸੂਲ ਖਾ ਕੇ ਨੀਂਦ ਆਉਂਦੀ ਹੈ, ਦਿਲ ਦੇ ਦੌਰੇ ਪੈਂਦੇ ਹਨ, ਰਕਤ ਦੇ ਦਬਾਓ ਘਟਦੇ ਵਧਦੇ ਰਹਿੰਦੇ ਹਨ ਅਤੇ ਹਉਕੇ ਹਾਵੇ ਇਸ ਨੂੰ ਸਦਾ ਹੀ ਢਹਿੰਦੀ ਕਲਾ ਵਿਚ ਰਖਦੇ ਹਨ। ਗੁਰੂ ਪਾਤਸ਼ਾਹ ਨੇ ਵੱਡਿਆਂ-ਵੱਡਿਆਂ ਦਾ ਜ਼ਿਕਰ ਕੀਤਾ ਹੈ -



ਰਤਵਾੜਾ ਸਾਹਿਬ ਵਿਦਿਅਕ ਅਦਾਰੇ ਕਾਰ ਸੇਵਾ ਦ੍ਰਿਸ਼।

***ਸਹੰਸਰ ਦਾਨ ਦੇ ਇੰਦ੍ਰ ਰੋਆਇਆ॥***
***ਪਰਸ ਰਾਮੁ ਰੋਵੈ ਘਰਿ ਆਇਆ॥***
***ਅਜੈ ਸੁ ਰੋਵੈ ਭੀਖਿਆ ਖਾਇ॥***
***ਐਸੀ ਦਰਗਹ ਮਿਲੈ ਸਜਾਇ॥***
***ਰੋਵੈ ਰਾਮੁ ਨਿਕਾਲਾ ਭਇਆ॥***
***ਸੀਤਾ ਲਖਮਣੁ ਵਿਛੁੜਿ ਗਇਆ॥***
***ਰੋਵੈ ਦਹਸਿਰੁ ਲੰਕ ਗਵਾਇ॥***
***ਜਿਨਿ ਸੀਤਾ ਆਦੀ ਡਉਰੂ ਵਾਇ॥***
***ਰੋਵਹਿ ਪਾਂਡਵ ਭਏ ਮਜੂਰ॥***
***ਜਿਨ ਕੈ ਸੁਆਮੀ ਰਹਤ ਹਦੂਰਿ॥***
***ਰੋਵੈ ਜਨਮੇਜਾ ਖੁਇ ਗਇਆ॥***
***ਏਕੀ ਕਾਰਣਿ ਪਾਪੀ ਭਇਆ॥***

***ਰੋਵਹਿ ਸੇਖ ਮਸਾਇਕ ਪੀਰ।।***
***ਅੰਤਿ ਕਾਲਿ ਮਤੁ ਲਾਗੈ ਭੀੜ॥***
***ਰੋਵਹਿ ਰਾਜੇ ਕੰਨ ਪੜਾਇ॥***
***ਘਰਿ ਘਰਿ ਮਾਗਹਿ ਭੀਖਿਆ ਜਾਇ॥***
***ਰੋਵਹਿ ਕਿਰਪਨ ਸੰਚਹਿ ਧਨੁ ਜਾਇ॥***
***ਪੰਡਿਤ ਰੋਵਹਿ ਗਿਆਨੁ ਗਵਾਇ।।***
***ਬਾਲੀ ਰੋਵੈ ਨਾਹਿ ਭਤਾਰੁ॥***
***ਨਾਨਕ ਦੁਖੀਆ ਸਭੁ ਸੰਸਾਰੁ॥ ਪੰਨਾ – 953***

ਅੰਤ ਵਿਚ ਆਪ ਭੇਤ ਦਿੰਦੇ ਹਨ ਕਿ –

***ਮੰਨੇ ਨਾਉ ਸੋਈ ਜਿਣਿ ਜਾਇ॥***
***ਅਉਰੀ ਕਰਮ ਨ ਲੇਖੈ ਲਾਇ॥ ਪੰਨਾ – 954***

ਸੰਸਾਰ ਵਿਚ ਨਾਮ ਸ਼ਕਤੀ ਹੈ ਜਿਸ ਨੂੰ ਪ੍ਰਾਪਤ ਕਰਕੇ ਸਾਰੇ ਸੁਖ ਪ੍ਰਾਪਤ ਹੋ ਜਾਂਦੇ ਹਨ ਉਹ ਆਤਮਕ ਬਾਦਸ਼ਾਹੀ ਦਾ ਅਨੰਦ ਸਦੀਵ ਮਾਣਦਾ ਹੈ। ਸਹੂਲਤਾਂ ਦੀ ਅਤਿ ਘਾਟ ਹੋਣ ਦੇ ਬਾਵਜੂਦ ਵੀ ਹਉਕੇ ਹਾਵੇ ਨਹੀਂ ਉਠਦੇ, ਉਸ ਨੂੰ ਨੀਂਦ ਦੀਆਂ ਗੋਲੀਆਂ ਨਹੀਂ ਖਾਣੀਆਂ ਪੈਂਦੀਆਂ, ਉਸ ਦਾ ਕਮਲ ਫੁੱਲ ਸਿੱਧਾ ਰਹਿ ਕੇ ਅੰਤਰੀਵੀ ਅੰਮ੍ਰਿਤ ਦੀ ਖੇੜੇ ਭਰੀ ਫੁਹਾਰ ਨੂੰ ਮਾਣਦਾ ਸਦੀਵ ਉਛਲਦਾ ਹੈ। ਜਿਵੇਂ ਕਿ –

***ਬਸਤਾ ਤੂਟੀ ਝੁੰਪੜੀ ਚੀਰ ਸਭਿ ਛਿੰਨਾ॥***
***ਜਾਤਿ ਨ ਪਤਿ ਨ ਆਦਰੋ ਉਦਿਆਨ ਭ੍ਰਮਿੰਨਾ॥***
***ਮਿਤ੍ਰ ਨ ਇਠ ਧਨ ਰੂਪਹੀਣ ਕਿਛੁ ਸਾਕੁ ਨ ਸਿੰਨਾ॥***
***ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ॥***
***ਤਿਸ ਕੀ ਧੂੜਿ ਮਨੁ ਉਧਰੈ ਪ੍ਰਭੁ ਹੋਇ ਸੁਪ੍ਰੰਸਨਾ॥***
***ਪੰਨਾ – 707***



ਅਭੁੱਲ ਯਾਦ ਸੰਤ ਮਹਾਰਾਜ ਰਤਵਾੜਾ ਸਾਹਿਬ ਅਤੇ ਸੰਤ ਮਹਾਰਾਜ ਤੇਜਾ ਸਿੰਘ ਜੀ ਰਾੜਾ ਸਾਹਿਬ

ਪਰਮ ਸਤਿਕਾਰਯੋਗ ਬੀਜੀ ਰੂਹਾਨੀ ਨਿੱਜ ਅਨੰਦ ਵਿੱਚ ਮਖਮੂਰ

ਗੁਰੂ ਮਹਾਰਾਜ ਇਹ ਵੀ ਦਸਦੇ ਹਨ ਕਿ –

***ਐਸਾ ਜਗੁ ਦੇਖਿਆ ਜੂਆਰੀ॥***
***ਸਭਿ ਸੁਖ ਮਾਗੈ ਨਾਮੁ ਬਿਸਾਰੀ॥ ਪੰਨਾ – 222***

ਭੋਗਾਂ ਦੀ ਦੁਨੀਆਂ ਨੂੰ ਸੁਚੇਤ ਕਰਦੇ ਹੋਏ ਫੁਰਮਾਨ ਕੀਤਾ –

***ਖਸਮੁ ਵਿਸਾਰਿ ਕੀਏ ਰਸ ਭੋਗ॥***
***ਤਾਂ ਤਨਿ ਉਠਿ ਖਲੋਏ ਰੋਗ॥ ਪੰਨਾ – 1256***

ਅਤੇ

***ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ॥***
***ਪੰਨਾ – 135***

ਇਕ ਅਧਿਆਤਮਕ ਕਥਾ ਨਾਲ ਹੋਰ ਚੰਗੀ ਤਰ੍ਹਾਂ ਸਮਝ ਆ ਜਾਵੇਗਾ ਜੋ ਇਸ ਤਰ੍ਹਾਂ ਹੈ ਕਿ ਇਕ ਰਾਜਾ ਸੀ ਜਿਸ ਦੀ ਲੜਕੀ ਨੇ ਨੌਂ ਲੱਖਾ ਹਾਰ ਪਹਿਨਿਆਂ ਹੋਇਆ ਸੀ ਉਹ ਸਹੇਲੀਆਂ ਦੇ ਨਾਲ ਮਿਲ ਕੇ ਨਦੀ ਵਿਚ ਇਸ਼ਨਾਨ ਕਰਨ ਗਈ। ਦੂਰ-ਦੂਰ ਪਹਿਰੇ ਲੱਗੇ ਹੋਏ ਸਨ, ਕੋਈ ਚਿੜੀ, ਜਨੌਰ ਉਥੇ ਆ ਨਹੀਂ ਸਕਦਾ ਸੀ। ਜਿਸ ਵਕਤ ਖੇਲ੍ਹ ਕੁੱਦ ਕੇ, ਜਲ ਕਰੀੜਾ ਕਰਕੇ ਵਸਤਰ ਪਹਿਨਣ ਲੱਗੀਆਂ ਉਸ ਵੇਲੇ ਰਾਜਕੁਮਾਰੀ ਦਾ ਹਾਰ ਨਜ਼ਰ ਨਾ ਆਇਆ। ਐਧਰ-ਉਧਰ ਬਹੁਤ ਤਲਾਸ਼ ਕੀਤਾ, ਇਹ ਵੀ ਸੋਚਿਆ ਕਿ ਸ਼ਾਇਦ ਕੋਈ ਜਲ ਵਿਚੋਂ ਅਜਿਹਾ ਜੀਵ ਨਿਕਲਿਆ ਹੋਵੇ ਜੋ ਹਾਰ ਨੂੰ ਪਾਣੀ ਵਿਚ ਲੈ ਗਿਆ ਹੋਵੇ। ਰਾਜਕੁਮਾਰੀ ਨੇ ਰਾਜੇ ਪਾਸ ਜਾ ਕੇ ਸਾਰੀ ਗੱਲ ਦੱਸੀ। ਰਾਜੇ ਦੇ ਹੁਕਮ ਨਾਲ ਹਾਰ ਦੀ ਤਲਾਸ਼ ਸ਼ੁਰੂ ਹੋ ਗਈ, ਪਾਣੀ ਵਿਚ ਜਾਲ ਪੁਆਏ ਗਏ।

ਚਲਦਾ....

# ਵੈਦ ਸੁਜਾਨ ਰਾਇ ਜੀ

*ਸੰਤ ਵਰਿਆਮ ਸਿੰਘ ਜੀ*
*ਬਾਨੀ ਵਿ. ਗੁ. ਰੂ. ਮਿਸ਼ਨ।*

*ਸਤਿਨਾਮ ਸ੍ਰੀ ਵਾਹਿਗੁਰੂ*
*ਧੰਨ ਸ੍ਰੀ ਗੁਰੂ ਨਾਨਕ ਦੇਵ ਜੀਓ ਮਹਾਰਾਜ*

*ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥ ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ ॥ ਅੰਗ - ੨੫੬*
*ਫਿਰਤ ਫਿਰਤ ਪ੍ਰਭ ਆਇਆ*
*ਪਰਿਆ ਤਉ ਸਰਨਾਇ ॥*
*ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ ॥*
*ਅੰਗ - ੨੮੯*
*ਧਾਰਨਾ - ਪਿਆਰੇ ਜਬ ਤੇ ਦਰਸ਼ਨ ਪਾਇਆ*
*ਸੰਸਾ ਉਤਰ ਗਿਆ।*
*ਠਾਕੁਰ ਤੁਮ੍ ਸਰਣਾਈ ਆਇਆ ॥*
*ਉਤਰਿ ਗਇਓ ਮੇਰੇ ਮਨ ਕਾ ਸੰਸਾ*
*ਜਬ ਤੇ ਦਰਸਨੁ ਪਾਇਆ ॥ ੧ ॥ ਰਹਾਉ ॥*
*ਅਨਬੋਲਤ ਮੇਰੀ ਬਿਰਥਾ ਜਾਨੀ*
*ਅਪਨਾ ਨਾਮੁ ਜਪਾਇਆ ॥*
*ਦੁਖ ਨਾਠੇ ਸੁਖ ਸਹਜਿ ਸਮਾਏ*
*ਅਨਦ ਅਨਦ ਗੁਣ ਗਾਇਆ ॥ ੧ ॥*
*ਬਾਹ ਪਕਰਿ ਕਢਿ ਲੀਨੇ ਅਪੁਨੇ*
*ਗ੍ਰਿਹ ਅੰਧ ਕੂਪ ਤੇ ਮਾਇਆ ॥*
*ਕਹੁ ਨਾਨਕ ਗੁਰਿ ਬੰਧਨ ਕਾਟੇ*
*ਬਿਛੁਰਤ ਆਨਿ ਮਿਲਾਇਆ ॥ ਅੰਗ - ੧੨੧੮*
*ਧਾਰਨਾ - ਸੰਸਾ ਮੇਰਾ ਜੀ ਉਤਰ ਗਿਆ,*
*ਪਿਆਰੇ ਜਬ 'ਤੇ ਦਰਸ਼ਨ ਪਾਇਆ।*
*ਧਾਰਨਾ - ਦਰਗਹ ਮਿਲਦੈ ਥਾਉਂ ਜੀ,*
*ਜੇ ਵਿਚ ਦੁਨੀਆਂ ਸੇਵ ਕਮਾਈਐ।*
*ਵਿਚਿ ਦੁਨੀਆ ਸੇਵ ਕਮਾਈਐ ॥*
*ਤਾ ਦਰਗਹ ਬੈਸਣੁ ਪਾਈਐ ॥*
*ਕਹੁ ਨਾਨਕ ਬਾਹ ਲੁਡਾਈਐ ॥ ਅੰਗ - ੨੬*

ਗੁਰੂ ਮਹਾਰਾਜ ਦਾ ਉਪਦੇਸ਼, ਸੰਸਾਰ ਦੇ ਵਿੱਚ ਰਹਿ ਕੇ ਕਿਹੜਾ ਕੰਮ ਕੀਤਾ ਜਾਵੇ, ਜਿਹਦੇ ਨਾਲ ਦਰਗਾਹ 'ਚ ਜਾ ਕੇ ਪੱਤ ਲਹਿ ਜਾਵੇ, ਇਜ਼ਤ ਮਿਲ ਜਾਵੇ -

*ਰੇ ਰੇ ਦਰਗਹ ਕਹੈ ਨ ਕੋਊ ॥*
*ਆਉ ਬੈਠੁ ਆਦਰੁ ਸੁਭ ਦੇਊ ॥ਅੰਗ - ੨੫੨*

ਸਾਰੇ ਸ਼ੁਭ ਆਦਰ ਦੇਣ ਤੇ ਸਤਿਕਾਰ ਕਰਨ, ਅਰੇ-ਅਰੇ ਕੋਈ ਨਾ ਕਹੇ, ਐਸਾ ਕੰਮ ਕਿਹੜਾ ਹੈ। ਮਹਾਰਾਜ ਕਹਿੰਦੇ ਕੁਛ ਤਾਂ ਕੰਮ ਐਸੇ ਨੇ ਜਿਹੜੇ ਜਾ ਕੇ ਦਰਗਾਹ ਦੇ ਵਿੱਚ ਸ਼ਰਮਿੰਦਾ ਕਰ ਦਿੰਦੇ ਨੇ।

*ਫਰੀਦਾ ਜਿਨ੍ਹੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ॥*
*ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ ॥*
*ਅੰਗ - ੧੩੮੧*

ਐਹੋ ਜਿਹਾ ਕੰਮ ਨਾ ਕੋਈ ਕਰ ਬੈਠੀਂ ਕਿ ਦਰਗਾਹ ਵਿੱਚ ਜਾ ਕੇ ਤੈਨੂੰ ਸ਼ਰਮਿੰਦਾ ਹੋਣਾ ਪਵੇ, ਨੀਵੀਂ ਪਾ ਲਏਂ, ਜਵਾਬ ਨਾ ਤੇਰੇ ਤੋਂ ਬਣ ਆਵੇ, ਐਹੋ ਜਿਹਾ ਕੰਮ ਨਾ ਕਰੀਂ, ਜੇ ਭਲਾ ਪਿਛਲੇ ਜੀਵਨ ਦੇ ਅੰਦਰ ਹੋ ਵੀ ਗਏ, ਤਾਂ ਬਖਸ਼ਾ ਲੈ ਗੁਰੁ ਬਖਸ਼ਣਯੋਗ ਹੈ। ਸਮਾਂ ਜਿੰਨਾ ਕੁ ਬਾਕੀ ਬਚਦਾ ਹੈ ਬਖਸ਼ਾ ਲੈ ਉਹਦੇ ਵਿੱਚ, ਬਖਸ਼ ਦੇਵੇਗਾ। ਕਿਉਂਕਿ ਉਹਦਾ ਨਾਮ ਹੀ ਪਤਿਤ ਪਾਵਨ ਹੈ, ਪਤਿਤਾਂ ਨੂੰ ਪਵਿੱਤਰ ਕਰਨ ਵਾਲਾ। ਸੋ ਇਸ ਤਰ੍ਹਾਂ ਦੇ ਨਾਲ ਐਹੋ ਜਿਹਾ ਕੰਮ ਨਾ ਕਰ -

*ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ ॥*
*ਅੰਗ - ੧੩੮੧*
*ਜਾਲਉ ਐਸੀ ਰੀਤਿ ਜਿਤੁ ਮੈ ਪਿਆਰਾ ਵੀਸਰੈ ॥*
*ਨਾਨਕ ਸਾਈ ਭਲੀ ਪਰੀਤਿ*
*ਜਿਤੁ ਸਾਹਿਬ ਸੇਤੀ ਪਤਿ ਰਹੈ ॥ਅੰਗ - ੫੯੦*

ਪੱਤ ਰਹਿ ਜਾਵੇ, ਓਹੀ ਪ੍ਰੀਤਾਂ ਠੀਕ ਹੋਇਆ ਕਰਦੀਆਂ ਨੇ। ਸੋ ਦੁਨੀਆਂ ਦੇ ਅੰਦਰ ਜੀਵ ਆਉਂਦਾ ਹੈ, ਅਨੇਕ ਕਿਸਮ ਦੇ ਕੰਮ ਕਰਦਾ ਹੈ, ਨੌਕਰੀਆਂ-ਚਾਕਰੀਆਂ, ਵਣਜ-ਵਪਾਰ, ਮਹਾਰਾਜ ਕਹਿੰਦੇ ਬਈ ਦੁਨੀਆਂ 'ਚ ਸੇਵਾ ਕਰ। ਫੇਰ ਤੈਨੂੰ ਦਰਗਾਹ 'ਚ ਥਾਉਂ ਮਿਲੇਗਾ। ਇੱਕ ਕਰਮਚਾਰੀ ਹੈ ਦਿਨ ਰਾਤ ਕੰਮ ਕਰਦਾ ਹੈ, ਆਪਣੀ ਡਿਊਟੀ ਦਿੰਦਾ ਹੈ ਬਈ ਉਹ ਕਿਸ ਤਰ੍ਹਾਂ ਸੇਵਾ ਕਰੇ? ਸਵਾਲ ਪੈਦਾ ਹੋ ਜਾਂਦਾ ਹੈ ਕਿ ਜੀ ਮੇਰੇ ਕੋਲ ਤਾਂ ਸਮਾਂ ਹੀ ਨਹੀਂ, ਸੇਵਾ ਕਿਵੇਂ ਕੀਤੀ ਜਾਵੇ। ਰੋਟੀ ਪਾਣੀ ਤਾਂ ਵਾਹਿਗੁਰੂ ਨੇ ਦੇਣਾ ਹੈ, ਠੀਕ ਹੈ, ਤਨਖਾਹ ਮਿਲਦੀ ਹੈ, ਮਾਸਟਰ ਹੈ ਬੱਚਿਆਂ ਨੂੰ ਪੜ੍ਹਾਉਂਦਾ ਹੈ, ਪਰ ਜੇ ਉਸ ਮਾਸਟਰ ਦੇ ਮਨ ਵਿੱਚ ਇਹ ਭਾਵਨਾ ਜਾਗ ਪਵੇ ਕਿ ਮੈਂ ਬੱਚਿਆਂ ਨੂੰ ਪੜ੍ਹਾਉਣਾ ਹੀ ਪੜ੍ਹਾਉਣਾ ਹੈ। ਮੇਰਾ ਪੜ੍ਹਾਇਆ ਹੋਇਆ ਕੋਈ ਫੇਲ੍ਹ ਨਾ ਹੋਵੇ ਤੇ ਵੱਡੇ-ਵੱਡੇ ਆਫੀਸਰ ਲੱਗਣ। ਉਹ ਮਾਸਟਰ ਭਾਵੇਂ ਤਨਖਾਹ ਲੈਂਦਾ ਹੈ ਪਰ ਉਹਦੀ ਜਿਹੜੀ ਕਿਰਤ ਹੈ ਉਹ ਸੇਵਾ ਦੇ ਵਿੱਚ ਗਿਣੀ ਜਾਣ ਲੱਗ ਜਾਂਦੀ ਹੈ, ਕਿਉਂਕਿ extra ਉਨ੍ਹਾਂ ਦੀ ਭਾਵਨਾ ਇਹ ਹੈ ਕਿ ਮੈਂ ਸੇਵਾ ਕਰਾਂ, ਦਫਤਰਾਂ ਦੇ ਵਿੱਚ ਜੇ ਸਹੀ ਤਰੀਕੇ ਨਾਲ ਕੰਮ ਕਰਦਾ ਹੈ, ਧਿਆਨ 'ਚ ਰਖਦਾ ਹੈ ਕਿ ਦੇਰ ਨਾ ਹੋ ਜਾਵੇ, ਪਰੇਸ਼ਾਨੀ ਨਾ ਕਿਸੇ ਨੂੰ ਹੋ ਜਾਵੇ, ਸਹੀ ਰਸਤੇ ਮੈਂ ਪਾ ਦੇਵਾਂ, ਉਹਦਾ ਕੰਮ ਵੀ ਸੇਵਾ ਬਣ ਜਾਇਆ ਕਰਦਾ ਹੈ, ਅਤੇ ਪਾਪ ਕਦੋਂ ਬਣਦਾ ਹੈ ਜਦ ਜਾਣ ਬੁੱਝ ਕੇ ਦੇਰੀ ਕਰੇ, ਖਰਾਬ ਕਰੇ ਕੰਮ ਨੂੰ, ਕਿਉਂਕਿ ਸਰਕਾਰ ਨੇ ਕਾਨੂੰਨ ਬਣਾਏ ਹੋਏ ਨੇ, ਹਰ ਇੱਕ ਨੂੰ ਉਨ੍ਹਾਂ ਕਾਨੂੰਨਾਂ ਦੇ ਬਾਰੇ ਗਿਆਤ ਨਹੀਂ ਹੁੰਦੀ। ਕੋਈ ਆਦਮੀ ਕੰਮ ਕਰਾਉਣਾ ਚਾਹੁੰਦਾ ਹੈ, ਉਸ ਕਾਗਜ਼ ਦੇ ਵਿੱਚ

ਕਮੀਆਂ ਹੋ ਗਈਆਂ, ਉਹਨੇ ਉਸਨੂੰ guide ਕਰ ਦੇਣਾ ਹੈ ਕਿ ਐਨੀਆਂ ਚੀਜ਼ਾਂ ਹੋਰ ਚਾਹੀਦੀਆਂ ਨੇ ਜਿੰਨੀਆਂ ਤੁਸੀਂ ਲਿਖੀਆਂ ਨੇ, ਇਨ੍ਹਾਂ 'ਚੋਂ ਐਨੀਆਂ ਠੀਕ ਨੇ, ਐਨੀਆਂ ਜਿਹੜੀਆਂ ਨੇ ਇਨ੍ਹਾਂ ਨੂੰ ਹੋਰ ਤੁਸੀਂ ਐਸ ਹਿਸਾਬ ਨਾਲ ਬਣਾ ਕੇ ਭੇਜੋ, ਐਨੀਆਂ ਚੀਜ਼ਾਂ ਵਿੱਚ ਕਮੀ ਹੈ, ਜਦ ਉਹ ਇਸ ਤਰ੍ਹਾਂ ਦੇ ਨਾਲ guide ਕਰ ਦਏਗਾ, ਉਹਦਾ ਚਿੱਤ ਪ੍ਰਸੰਨ ਹੋ ਜਾਏਗਾ, ਜਿਸ ਦਾ ਕੰਮ ਹੋ ਰਿਹਾ ਹੈ। ਉਹ ਸੇਵਾ ਬਣ ਜਾਇਆ ਕਰਦੀ ਹੈ। ਡਾਕਟਰ ਹੈ ਮਰੀਜ਼ ਨੂੰ ਜੇ ਤਨਦੇਹੀ ਦੇ ਨਾਲ ਦੇਖਦਾ ਹੈ, ਅੰਦਰੋਂ ਦੇਖਦਾ ਹੈ, ਸੇਵਾ ਕਰਦਾ ਹੈ ਉਹ ਵੀ ਸੇਵਾ ਬਣ ਜਾਂਦੀ ਹੈ, ਇਸ ਤੋਂ ਇਲਾਵਾ ਸਾਂਝੇ ਕੰਮਾਂ ਦੇ ਵਿੱਚ ਜਿਥੇ ਆਪਣਾ ਹਿੱਤ ਨਾ ਹੋਵੇ, ਬੇਗਾਨਾ ਹਿੱਤ ਕੰਮ ਕਰਦਾ ਹੋਵੇ, ਉਥੇ ਜਿਹੜਾ ਸੇਵਾ ਕਰਦਾ ਹੈ, ਲੰਗਰ ਦੀ ਸੇਵਾ ਕਰਦਾ ਹੈ, ਹੋਰ ਅਨੇਕ ਕਿਸਮ ਦੀਆਂ ਸੇਵਾ, ਸੜਕਾਂ 'ਤੇ ਸੇਵਾ, ਬਿਲਡਿੰਗਾਂ ਦੀਆਂ ਸੇਵਾ, ਉਨ੍ਹਾਂ ਦੀ ਮਿਹਨਤ ਸੇਵਾ ਵਿੱਚ ਗਿਣੀ ਜਾਂਦੀ ਹੈ। ਐਸੀਆਂ ਸੇਵਾਵਾਂ ਜਿਸ ਵਕਤ ਕਰਦਾ ਹੈ, ਉਹਦੇ ਨਾਲ ਹੁੰਦਾ ਕੀ ਹੈ, ਉਸਨੂੰ ਮਿਹਰ ਪ੍ਰਾਪਤ ਹੁੰਦੀ ਹੈ ਵਾਹਿਗੁਰੂ ਦੀ, ਮਿਹਰ ਪ੍ਰਾਪਤ ਹੋਵੇ ਤਾਂ ਸਾਧੂ ਦਾ ਮਿਲਾਪ ਹੋਇਆ ਕਰਦਾ ਹੈ, ਸਤਿਸੰਗ ਮਿਲਣ ਲਗ ਜਾਂਦਾ ਹੈ–

*ਬਿਨੁ ਭਾਗਾ ਸਤਸੰਗੁ ਨ ਲਭੈ*
*ਬਿਨੁ ਸੰਗਤਿ ਮੈਲੁ ਭਰੀਜੈ ਜੀਉ ॥ ਅੰਗ - ੯੫*
*ਹਰਿ ਕੀਰਤਿ ਸਾਧਸੰਗਤਿ ਹੈ*
*ਸਿਰਿ ਕਰਮਨ ਕੈ ਕਰਮਾ ॥*
*ਕਹੁ ਨਾਨਕ ਤਿਸੁ ਭਇਓ ਪਰਾਪਤਿ*
*ਜਿਸੁ ਪੁਰਬ ਲਿਖੇ ਕਾ ਲਹਨਾ ॥ ਅੰਗ - ੬੪੨*

ਸਤਿਸੰਗ ਦੇ ਵਿੱਚ entry ਮਿਲ ਜਾਂਦੀ ਹੈ ਉਸਨੂੰ, ਕਿਉਂਕਿ ਉਹਦੀ ਸੇਵਾ 'ਤੇ ਪ੍ਰਭੂ ਪ੍ਰਸੰਨ ਹੋ ਗਿਆ। ਕੋਈ ਮੰਦਰ, ਮਸਜਿਦ, ਗੁਰਦੁਆਰਾ, ਗਿਰਜਾ ਵਗੈਰਾ ਕੋਈ ਬਣਾਉਂਦਾ ਹੈ, ਏਸ ਆਸ਼ੇ ਨੂੰ ਮੁੱਖ ਰੱਖ ਕੇ ਕਿ ਇੱਥੇ ਪ੍ਰਮੇਸ਼ਰ ਦੇ ਪਿਆਰੇ ਇਕੱਠੇ ਹੋਇਆ ਕਰਨਗੇ, ਉਹ ਆਪਣਾ ਮਨ ਜਿਹੜਾ ਹੈ ਉਹ ਹਰੀ ਦੇ ਨਾਮ ਨਾਲ ਲਾ ਕੇ ਜਨਮ ਪਦਾਰਥ ਖੱਟਣਗੇ, ਉਹ ਸੇਵਾ ਥਾਂ ਪੈ ਜਾਇਆ ਕਰਦੀ ਹੈ, ਜੇ ਉਹਦੇ ਵਿੱਚ ਮੈਂ ਨਾ ਹੋਵੇ। ਜੇ ਮੈਂ ਹੋਵੇ, ਮੈਂ ਕਰਦਾ ਹਾਂ, ਆਹ ਚੀਜ਼ ਗੁਰੂ ਨੂੰ ਨਹੀਂ ਭਾਉਂਦੀ। ਕਿਉਂਕਿ ਇੱਕੋ ਚੀਜ਼ ਹੈ ਜਿਹੜੀ ਪ੍ਰਮੇਸ਼ਰ ਨੂੰ ਚੰਗੀ ਨਹੀਂ ਲਗਦੀ, ਉਹ ਹੈ ਅਭਿਮਾਨ, ਮਾਣ ਦੇ ਵਿੱਚ ਪ੍ਰਮੇਸ਼ਰ ਦੇ ਨਾਲੋਂ ਇਹ ਜੀਵ ਟੁੱਟ ਜਾਇਆ ਕਰਦਾ ਹੈ, ਵਿਛੁੜ ਜਾਇਆ ਕਰਦਾ ਹੈ, ਕਿਉਂਕਿ ਇਸੇ ਮਾਣ ਦਾ ਸੁਧਰਿਆ ਹੋਇਆ ਸਰੂਪ ਜਿਹੜਾ ਹੈ ਉਹ ਬਹੁਤ ਦੂਰ ਜਾ ਕੇ ਹਉਮੈ ਦੇ ਨਾਲ ਰਲ ਜਾਂਦਾ ਹੈ, ਹਉਮੈ ਦੇ ਜਜ਼ਬੇ ਨੇ ਏਸ ਜੀਵ ਨੂੰ ਬੁੱਧੀਹੀਣ ਕਰਕੇ ਅਖੰਡ ਜਿਹੜੀ ਜੋਤੀ ਸੀ ਉਹਨੂੰ ਤਿੰਨ ਹਿੱਸਿਆਂ 'ਚ ਵੰਡਿਆ ਹੋਇਆ ਦਿਖਾ ਦਿੱਤਾ ਜਿਵੇਂ ਅੱਖ ਦੇ ਕੋਏ ਦੇ ਵਿੱਚ ਆਪਾਂ ਉਂਗਲੀ ਰੱਖ ਦੇਈਏ, ਚੰਦ ਇੱਕ ਹੈ ਲੇਕਿਨ ਦੋ ਨਜ਼ਰ ਆਉਣ ਲੱਗ ਜਾਂਦੇ ਨੇ। ਹੈ ਤਾਂ ਇੱਕ, ਦੋਸ਼ ਕਿੱਥੇ ਪੈ ਗਿਆ, ਕਿਉਂਕਿ ਉਹਨੇ ਉਂਗਲੀ ਰੱਖ ਦਿੱਤੀ ਅੱਖ ਦੇ ਕੋਲ, ਇਹ ਤਾਂ ਅਖੰਡ ਜੋਤੀ ਹੈ ਵਾਹਿਗੁਰੂ ਜਿੰਨਾਂ ਕੁਛ ਤੁਸੀਂ ਦੇਖਦੇ ਓਂ, ਇੱਥੇ ਹੋਰ ਹੈ ਨਹੀਂ ਕੋਈ। ਲੇਕਿਨ ਇਹ ਹਉਮੈ ਰੁਪੀ ਜਿਹੜੀ ਸਾਡੀ ਉਂਗਲੀ ਸੀ, ਏਸ ਨੇ ਵਾਹਿਗੁਰੂ ਨੂੰ ਤਿੰਨ ਹਿੱਸਿਆਂ ਵਿੱਚ ਦਿਖਾ ਦਿੱਤਾ, ਇਕ ਤਾਂ ਈਸ਼ਵਰ ਦਿਖਾ ਦਿੱਤਾ, ਇੱਕ ਜੀਵ ਦਿਖਾ ਦਿੱਤਾ, ਇੱਕ ਜਗਤ ਦਿਖਾ ਦਿੱਤਾ, ਇਹ ਹਉਮੈ ਦਾ ਕਸੂਰ ਹੈ, ਪ੍ਰਮੇਸ਼ਰ ਇੱਕੋ ਹੀ ਹੈ ਸਾਡੀ ਦ੍ਰਿਸ਼ਟੀ 'ਚ ਫਰਕ ਪੈ ਗਿਆ। ਗੁਰੂ ਮਹਾਰਾਜ ਕਹਿੰਦੇ, ਤੇਰੀ ਸੇਵਾ ਤਾਂ ਭਾਉਣੀ ਹੈ ਜੇ ਤੂੰ ਨਿਮਰਤਾ ਧਾਰਨ ਕਰਕੇ ਸੇਵਾ ਕਰੇਂ, ਜੇ ਤੇਰੇ ਵਿੱਚ ਮੈਂ ਆ ਜਾਵੇ, ਮੈਂ ਕਰਦਾ ਹਾਂ, ਫੇਰ ਨਹੀਂ ਇਹ ਭਾਇਆ ਕਰਦੀ, ਐਸਾ ਫੁਰਮਾਨ ਹੈ –

***ਧਾਰਨਾ – ਤੇਰੀ ਸੇਵਾ ਨਾ ਗੁਰਾਂ ਨੂੰ ਭਾਵੇ***
***ਸੇਵਾ ਕਰਕੇ ਮਾਣ ਕਰਦਾ।***

ਸੇਵਾ ਕੀਤੀ ਤੇ ਨਾਲ ਮਾਣ ਕਰਨਾ ਸ਼ੁਰੂ ਕਰ ਦਿੱਤਾ ਕਿ ਮੈਂ ਕਰਦਾ ਹਾਂ, ਮੇਰੇ ਤੋਂ ਬਗੈਰ ਨਹੀਂ ਹੋ ਸਕਦੀ। ਜ਼ਰਾ ਕਿਸੇ ਨੇ ਟੋਕ ਦਿੱਤਾ ਗੁੱਸਾ ਆ ਗਿਆ, ਉਹ ਸੇਵਾ ਨਹੀਂ ਹੋਇਆ ਕਰਦੀ ਉਹ ਮਾਣ ਦੀ ਖੁਰਾਕ ਹੋਇਆ ਕਰਦੀ ਹੈ, ਗੁਰੂ ਨੂੰ ਨਹੀਂ ਭਾਇਆ ਕਰਦੀ। ਇਹ ਵਾਹਿਗੁਰੂ ਦੀ ਮਿਹਰ ਹੋਵੇ ਓਹੀ ਕਰ ਸਕਦਾ ਹੈ, ਨਹੀਂ ਤਾਂ ਕੋਲ ਹੀ ਰਹਿ ਜਾਂਦਾ ਹੈ। ਲੰਘ ਜਾਇਆ ਕਰਦਾ ਹੈ ਸਮਾਂ, ਬਾਅਦ ਵਿੱਚ ਕਹਿੰਦਾ ਹੈ ਕਿ ਮੈਂ ਹੋਣਾ ਚਾਹੀਦਾ ਸੀ, ਮੈਂ ਵੀ ਕਰਦਾ।

*ਜਿਸੁ ਹਰਿ ਸੇਵਾ ਲਾਏ ਸੋਈ ਜਨੁ ਲਾਗੈ ॥*
*ਗੁਰ ਕੈ ਸਬਦਿ ਭਰਮ ਭਉ ਭਾਗੈ ॥*
*ਵਿਚੇ ਗ੍ਰਿਹ ਸਦਾ ਰਹੈ ਉਦਾਸੀ*
*ਜਿਉ ਕਮਲੁ ਰਹੈ ਵਿਚਿ ਪਾਣੀ ਹੇ ॥*
*ਅੰਗ - ੧੦੭੧*

ਘਰ 'ਚ ਰਹਿੰਦਾ ਹੋਇਆ, ਇਸ ਤਰ੍ਹਾਂ ਉਦਾਸ ਰਹੇ ਜਿਵੇਂ ਕਮਲ ਦਾ ਫੁੱਲ ਪਾਣੀ 'ਚ ਰਹਿੰਦਾ ਹੋਇਆ, ਕੋਈ ਅਸਰ ਨਹੀਂ ਕਬੂਲਦਾ।

*ਵਿਚਿ ਹਉਮੈ ਸੇਵਾ ਥਾਇ ਨ ਪਾਏ ॥*
*ਜਨਮਿ ਮਰੈ ਫਿਰਿ ਆਵੈ ਜਾਏ ॥ਅੰਗ - ੧੦੭੧*

ਥਾਂ ਹੀ ਨਾ ਪਈ ਸੇਵਾ, ਜੰਮਦਾ ਮਰਦਾ ਰਹਿਣਾ ਹੈ ਉਸਨੇ, ਆਉਂਦੇ ਜਾਂਦਾ ਰਹਿਣਾ ਹੈ,

*ਸੋ ਤਪੁ ਪੂਰਾ ਸਾਈ ਸੇਵਾ*
*ਜੋ ਹਰਿ ਮੇਰੇ ਮਨਿ ਭਾਣੀ ਹੇ ॥ਅੰਗ - ੧੦੭੧*

ਜਿਹੜੀ ਵਾਹਿਗੁਰੂ ਨੂੰ ਭਾਅ ਗਈ ਉਹ ਸੇਵਾ ਕੀਤੀ ਸਫਲ ਹੁੰਦੀ ਹੈ, ਐਸਾ ਫੁਰਮਾਨ ਹੈ ਗੁਰੂ ਮਹਾਰਾਜ ਦਾ –

***ਧਾਰਨਾ – ਸਾ ਸੇਵਾ ਕੀਤੀ ਸਫਲ ਹੈ,***
***ਜਾ ਸਤਿਗੁਰ ਕਾ ਮਨ ਮੰਨੇ।***

*ਸਾ ਸੇਵਾ ਕੀਤੀ ਸਫਲ ਹੈ*
*ਜਿਤੁ ਸਤਿਗੁਰ ਕਾ ਮਨੁ ਮੰਨੇ ॥*
*ਜਾ ਸਤਿਗੁਰ ਕਾ ਮਨੁ ਮੰਨਿਆ*
*ਤਾ ਪਾਪ ਕਸੰਮਲ ਭੰਨੇ ॥ ਅੰਗ - ੩੧੪*

ਫੇਰ ਉਹਦਾ ਅਸਰ ਕੀ ਹੋਏਗਾ, ਜਿੰਨੇ ਪਾਪ ਨੇ, ਜਿੰਨੀਆਂ

ਬੁਰੀਆਂ ਚੀਜ਼ਾਂ ਨੇ ਸਾਰੀਆਂ ਭੱਜ ਜਾਣਗੀਆਂ। ਸਰੀਰ ਪਵਿੱਤਰ ਹੋ ਜਾਏਗਾ, ਸੋ ਅਨੇਕਾਂ ਹੀ ਤਰੀਕੇ ਨੇ ਸੇਵਾ ਕਰਨ ਦੇ।

***ਅਨਿਕ ਭਾਂਤਿ ਕਰਿ ਸੇਵਾ ਕਰੀਐ ॥***
***ਜੀਉ ਪ੍ਰਾਨ ਧਨੁ ਆਗੈ ਧਰੀਐ ॥ ਅੰਗ - ੩੯੧***

ਆਪਣਾ ਜੀਅ ਵੀ ਗੁਰੂ ਨੂੰ ਦੇ ਦੇ, ਧਨ ਵੀ ਦੇ ਦੇ, ਪ੍ਰਾਣ ਵੀ ਦੇ ਦੇ -

***ਪਾਨੀ ਪਖਾ ਕਰਉ ਤਜਿ ਅਭਿਮਾਨੁ ॥***
***ਅਨਿਕ ਬਾਰ ਜਾਈਐ ਕੁਰਬਾਨੁ ॥ ਅੰਗ - ੩੯੧***

ਅਭਿਮਾਨ ਨਾ ਦਿਲ ਵਿੱਚ ਆਵੇ। ਵੱਡਾ ਆਦਮੀ ਜੋੜੇ ਝਾੜਨ ਲਗ ਜਾਏ, ਉਹਦੇ ਮਨ 'ਚ ਅਭਿਮਾਨ ਆ ਜਾਏਗਾ ਕਿ ਮੈਂ ਜੋੜੇ ਝਾੜ ਰਿਹਾ ਹਾਂ। ਆਪ ਗੱਲ ਆਈ ਤੇ ਉਸੇ ਵੇਲੇ ਗੁਰੂ ਨਾਲੋਂ ਟੁੱਟ ਜਾਂਦਾ ਹੈ। ਕਿਉਂਕਿ ਗੁਰੂ ਦੀ ਨਿਗ੍ਹਾ 'ਚ ਤਾਂ ਵੱਡਾ ਓਹੀ ਹੈ ਜਿਹਦੇ ਹਿਰਦੇ ਦੇ ਵਿੱਚ ਨਾਮ ਦੀ ਰੌਂ ਵਗ ਰਹੀ ਹੈ, ਬਾਕੀ ਨਹੀਂ ਵੱਡੇ। ਮਾਇਆਧਾਰੀ, ਮਾਇਆਧਾਰੀਆਂ ਲਈ ਵੱਡਾ ਹੋਣਾ ਹੈ, ਸੰਤਾਂ ਦੀ ਤੇ ਗੁਰੂ ਦੀ ਨਿਗ੍ਹਾ ਵਿੱਚ ਨਹੀਂ ਵੱਡਾ ਹੁੰਦਾ। ਜਿਹਨੇ ਨਾਮ ਨਾਲ ਲਿਵ ਲਾ ਲਈ ਉਹ ਵੱਡਾ ਹੈ। ਬਾਕੀ ਜਿਹੜੇ ਵੱਡੇ ਨੇ -

***ਵਡੇ ਵਡੇ ਜੋ ਦੀਸਹਿ ਲੋਗ ॥***
***ਤਿਨ ਕਉ ਬਿਆਪੈ ਚਿੰਤਾ ਰੋਗ ॥ ਅੰਗ - ੧੮੮***

ਉਹ ਤਾਂ ਚਿੰਤਾ ਦੇ ਰੋਗੀ ਨੇ ਸਾਰੇ, ਚਿੰਤਾ ਦਾ ਸ਼ਿਕਾਰ ਹੋਏ ਹੋਏ ਨੇ, ਵੱਡੇ ਨਹੀਂ ਹਨ। ਵੱਡਾ ਹੈ ਪ੍ਰਮੇਸ਼ਰ ਦਾ ਪਿਆਰਾ, ਸੋ ਏਸ ਕਰਕੇ ਜੇ ਸੇਵਾ ਕਰਕੇ ਮਨ ਵਿੱਚ ਆ ਜਾਵੇ ਕਿ ਮੈਂ ਸੇਵਾ ਕਰਦਾ ਹਾਂ, ਮੇਰੇ ਤੋਂ ਬਗੈਰ ਹੋ ਨਹੀਂ ਸਕਦਾ, ਉਹ ਗੁਰੂ ਨੂੰ ਨਹੀਂ ਭਾਉਂਦਾ। ਮਹਾਰਾਜ ਕਹਿੰਦੇ -

***ਪਾਨੀ ਪਖਾ ਕਰਉ ਤਜਿ ਅਭਿਮਾਨੁ ॥***
***ਅਨਿਕ ਬਾਰ ਜਾਈਐ ਕੁਰਬਾਨੁ ॥ ਅੰਗ - ੩੯੧***

ਐਸੇ ਜੀਵਨ ਵਾਲੇ ਗੁਰਸਿੱਖਾਂ ਦਾ ਜਦ ਅਸੀਂ ਜੀਵਨ ਦੇਖਦੇ ਹਾਂ, ਸਾਨੂੰ ਫੇਰ ਪੱਥ ਪ੍ਰਦਰਸ਼ਨ ਹੁੰਦਾ ਹੈ, ਤੇ ਇਰਾਦਾ ਬਣਦਾ ਹੈ ਕਿ ਐਸੇ ਸੇਵਕ ਵੀ ਹੋਏ ਨੇ ਕਿ ਜਿਨ੍ਹਾਂ ਨੇ ਸੇਵਾ ਕਰੀ। ਉਨ੍ਹਾਂ ਦੇ ਵਿਚੋਂ ਇੱਕ ਭਾਈ ਸੁਜਾਨ ਰਾਇ ਹੋਇਆ ਹੈ ਗੁਰੂ ਦਸਵੇਂ ਪਾਤਸ਼ਾਹ ਵੇਲੇ। ਜਿਹਦਾ ਨਾਮ ਬਾਅਦ ਵਿੱਚ ਭਾਈ ਸੁਜਾਨ ਸਿੰਘ ਰੱਖਿਆ ਗਿਆ। ਗੁਰੂ ਦਸਵੇਂ ਪਾਤਸ਼ਾਹ ਮਹਾਰਾਜ ਜੀ ਨੇ ਆਪ ਅੰਮ੍ਰਿਤ ਛਕਾਇਆ ਉਸਨੂੰ ਆਪਣੇ ਦਸਤ-ਏ-ਮੁਬਾਰਕ ਨਾਲ। ਇਹ ਬੱਚਾ ਤੀਹ ਸਾਲ ਦੀ ਉਮਰ ਦਾ ਹੋ ਗਿਆ, ਬੜਾ ਹੀ ਅਮੀਰ ਘਰਾਣੇ ਨਾਲ ਸਬੰਧ ਰੱਖਣ ਵਾਲਾ ਸੀ, ਪਿਤਾ ਛੋਟੇ ਹੁੰਦੇ ਦਾ ਚੜ੍ਹਾਈ ਕਰ ਗਿਆ, ਤਾਏ ਦੇ ਓਲਾਦ ਕੋਈ ਨਹੀਂ ਸੀ, ਤਾਏ ਨੇ ਗੋਦ ਲੈ ਕੇ ਪਾਲਿਆ, ਪੜ੍ਹਾਇਆ। ਪਹਿਲਾਂ ਸੰਸਕ੍ਰਿਤ ਪੜ੍ਹਾਈ, ਹਿੰਦੀ ਪੜ੍ਹਾਈ, ਫਾਰਸੀ ਪੜ੍ਹਾਈ, ਅਰਬੀ ਪੜ੍ਹਾਈ ਹੋਰ ਵੀ ਹੋ ਵਿਦਿਆ ਉਹ ਸਿਖਲਾਈ ਤੇ ਇੱਕ ਚੰਗਾ ਡਾਕਟਰ ਹਕੀਮ ਸੀ ਓਸ ਤੋਂ ਹਿਕਮਤ ਸਿਖਾਈ। ਓਸ ਤੋਂ ਵੀ ਬਾਅਦ ਸਾਧੂ ਸੰਤਾਂ ਨਾਲ ਮਿਲਾਪ ਕਰਦਾ ਰਿਹਾ, ਪੈਸੇ ਦੀ ਕੋਈ ਘਾਟ ਨਹੀਂ ਸੀ, ਤੀਰਥ ਯਾਤਰਾ ਵਗੈਰਾ ਵੀ ਓਸ ਨੇ ਕਰੀਆਂ, ਬੜਾ ਕੁਛ ਕਰਿਆ ਤੇ ਵਾਹਿਗੁਰੂ ਦੀ ਕ੍ਰਿਪਾ ਨਾਲ ਪਤਨੀ ਉਸ ਦੀ ਬਹੁਤ ਆਗਿਆਕਾਰ ਸੀ, ਜਿਸ ਘਰ ਦੇ ਅੰਦਰ ਪਤਨੀ ਆਗਿਆਕਾਰ ਹੈ, ਉਹ ਸਵਰਗ ਦਾ ਦਰਵਾਜ਼ਾ ਹੋਇਆ ਕਰਦਾ ਹੈ। ਜਿਥੇ ਕੁਲਹਿਣੀ ਹੋਵੇ ਉਹ ਨਰਕ ਦਾ ਦਰਵਾਜ਼ਾ ਹੋਇਆ ਕਰਦਾ ਹੈ। ਪੁੱਤਰ ਆਗਿਆਕਾਰ ਹੋਵੇ, ਸਵਰਗ ਦਾ ਦਰਵਾਜ਼ਾ ਹੈ, ਆਪਣਾ ਧਨ ਪੱਲੇ ਹੋਵੇ ਸਵਰਗ ਦਾ ਦਰਵਾਜ਼ਾ ਹੈ। ਸੋ ਦੋ ਬੱਚਿਆਂ ਦੀਆਂ ਜੋੜੀਆਂ ਬਹੁਤ ਸੁੰਦਰ ਬੱਚੇ, ਪਿਆਰ ਕਰਨ ਵਾਲੇ, ਘਰ 'ਚ ਪਿਆਰ ਹੀ ਪਿਆਰ ਹੈ, ਤੀਰਥ ਯਾਤਰਾ ਕਰਦੇ ਨੇ, ਅਠਾਹਠ ਤੀਰਥਾਂ ਦਾ ਇਸ਼ਨਾਨ ਕਰਦੇ ਨੇ, ਲੇਕਿਨ ਮਨ ਵਿੱਚ ਕੁਛ ਸ਼ਾਂਤੀ ਨਹੀਂ ਆਉਂਦੀ, ਪਹਾੜਾਂ ਤੇ ਸੈਰ ਕਰਨ ਜਾਂਦੇ ਨੇ, ਨਹੀਂ ਸ਼ਾਂਤੀ ਆਉਂਦੀ, ਮੇਲੇ ਵਗੈਰਾ ਦੇਖਣ ਜਾਂਦੇ ਨੇ, ਮਨ ਦੇ ਅੰਦਰ ਗੌਰ ਕਰਦਾ ਹੈ ਕਿ ਥੋੜ੍ਹੀ ਦੇਰ ਦਾ ਛਿੰਨਭੰਗਰ ਜਿੰਨਾ ਅਨੰਦ ਜਿਹਾ ਤਾਂ ਆਉਂਦਾ ਹੈ, ਪਰ ਸ਼ਾਂਤੀ ਨਹੀਂ ਪੈਦਾ ਹੁੰਦੀ। ਇਸ ਤਰ੍ਹਾਂ ਦੇ ਨਾਲ ਸਮਾਂ ਲੰਘਦਾ ਰਿਹਾ, ਸਾਧਨ ਵੀ ਓਸਨੇ ਬੜੇ ਕੀਤੇ, ਸੰਗਤ ਵੀ ਕੀਤੀ, ਜਿਥੇ ਵੀ ਕੋਈ ਮਹਾਂਪੁਰਸ਼ ਸੁਣਿਆ, ਉਥੇ ਗਿਆ, ਲੇਕਿਨ ਚਿੱਤ ਦੇ ਅੰਦਰ ਇੱਕ ਖਾਲੀ ਥਾਂ ਸੀ, ਭਰੀ ਨਾ ਜਾਏ, ਨਾਟਕ-ਚੇਟਕ ਵੀ ਦੇਖੇ ਦੁਨੀਆਂ ਦੇ ਵੀ ਦਰਸ਼ਨ ਕਰੇ, ਮਹਾਰਾਜ ਕਹਿੰਦੇ ਇਸ ਤਰ੍ਹਾਂ ਤਾਂ ਸ਼ਾਂਤੀ ਆਇਆ ਨਹੀਂ ਕਰਦੀ ਕਿਉਂਕਿ ਜਿਸ ਚੀਜ਼ ਨੂੰ ਅੱਖਾਂ ਦੇਖਦੀਆਂ ਨੇ ਅੱਖਾਂ ਦੇਖ ਕੇ ਰੱਜਿਆ ਨਹੀਂ ਕਰਦੀਆਂ, ਕੰਨ ਸੁਣਦੇ ਨੇ ਸੁਣ-ਸੁਣ ਕੇ ਰੱਜਿਆ ਨਹੀਂ ਕਰਦੇ, ਜੀਭ ਸੁਆਦ ਲੈਂਦੀ ਹੈ ਇਹ ਰੱਜਿਆ ਨਹੀਂ ਕਰਦੀ, ਭੋਗਾਂ ਦੇ ਨਾਲ ਮਨ ਦੇ ਵਿੱਚ ਸੰਤੁਸ਼ਟੀ ਨਹੀਂ ਆਇਆ ਕਰਦੀ। ਨੱਕ ਜਿਹੜਾ ਹੈ ਇਹ ਵਾਸ਼ਨਾ ਲਈ ਜਾਵੇ ਇਹ ਨਹੀਂ ਰੱਜਦਾ ਤੇ ਜੀਉਣਾ ਵੀ ਜਿਹੜਾ ਹੈ ਇਹਦਾ ਨਾਲ ਵੀ ਆਦਮੀ ਨਹੀਂ ਰੱਜਦਾ। ਐਸਾ ਭਾਈ ਗੁਰਦਾਸ ਜੀ ਦੀ ਬਾਣੀ ਦੇ ਅੰਦਰ ਸਿਧਾਂਤ ਆਉਂਦਾ ਹੈ -

***ਅਖੀ ਵੇਖਿ ਨ ਰਜੀਆ ਬਹੁ ਰੰਗ ਤਮਾਸੇ।***
***ਉਸਤਤਿ ਨਿੰਦਾ ਕੰਨਿ ਸੁਣਿ ਰੋਵਣਿ ਤੈ ਹਾਸੇ।***
***ਸਾਦੀ ਜੀਭ ਨ ਰਜੀਆ ਕਰਿ ਭੋਗਿ ਬਿਲਾਸੇ।***
***ਨਕ ਨ ਰਜਾ ਵਾਸੁ ਲੈ ਦੁਰਗੰਧ ਸੁਵਾਸੇ।***
***ਰਜਿ ਨ ਕੋਈ ਜੀਵਿਆ ਕੂੜੇ ਭਰਵਾਸੇ।***
***ਪੀਰ ਮੁਰੀਦਾ ਪਿਰਹੜੀ ਸਚੀ ਰਹਰਾਸੇ॥***
***ਭਾਈ ਗੁਰਦਾਸ ਜੀ, ਵਾਰ ਪਉੜੀ ੨੭/੯***

ਸ਼ਬਦ, ਸਪਰਸ, ਰੂਪ, ਰਸ, ਗੰਧ; ਇਹ ਪੰਜ ਵਿਸ਼ੇ ਹਨ, ਇਨ੍ਹਾਂ ਦੇ ਵਿੱਚ ਜਿਹੜਾ ਪੈ ਜਾਂਦਾ ਹੈ। ਮਹਾਰਾਜ ਕਹਿੰਦੇ ਉਹ ਬਚਦਾ ਨਹੀਂ ਹੈ, ਆਦਮੀ ਦੇ ਅੰਦਰ ਇਕੱਠੇ ਵਿਸ਼ੇ ਕੰਮ ਕਰਦੇ ਨੇ, ਅੱਖਾਂ ਦਾ ਵਿਸ਼ਾ ਪਤੰਗੇ ਦੇ ਵਿੱਚ ਹੈ, ਪਤੰਗਾ ਲਾਟ ਦੇ ਵਿੱਚ ਚਲਿਆ ਜਾਂਦਾ ਹੈ, ਤੇ ਫੰਗ ਜਲ ਜਾਂਦੇ ਨੇ। ਵਾਸ਼ਨਾ ਦਾ ਭੰਵਰੇ ਦੇ ਵਿੱਚ ਹੈ, ਫੁੱਲ ਦੇ ਵਿੱਚ ਆ ਜਾਂਦਾ ਹੈ ਤੇ ਮਾਰਿਆ ਜਾਂਦਾ ਹੈ। ਰਸ ਦਾ ਜੋ ਵਿਸ਼ਾ ਹੈ ਮੱਛੀ ਵਿੱਚ ਹੈ, ਕੁੰਡੀ ਸਣੇ ਨਿਗਾਰ ਜਾਂਦੀ ਹੈ ਤੇ ਅਖੀਰ ਮਰਨਾ ਪੈਂਦਾ ਹੈ। ਸਪਰਸ਼ ਦਾ ਜੋ ਵਿਸ਼ਾ ਹੈ ਇਹ ਹਾਥੀ ਦੇ ਅੰਦਰ ਹੈ ਟੋਆ ਪੁੱਟ ਲੈਂਦੇ ਨੇ ਉਥੇ ਕਾਗਜ਼ਾਂ ਦੀ ਹਥਨੀ ਖੜ੍ਹੀ ਕਰ ਲੈਂਦੇ ਨੇ, ਹਾਥੀ ਆ ਕੇ ਟੋਏ 'ਚ ਗਿਰ

ਜਾਂਦਾ ਹੈ, ਸ਼ਬਦ ਦਾ ਜੋ ਵਿਸ਼ਾ ਹੈ ਇਹ ਹਰਨ ਦੇ ਵਿੱਚ ਹੈ। ਘੰਡੇਹੇੜੇ ਦਾ ਸ਼ਬਦ ਸੁਣਦਾ ਹੈ, ਮਸਤ ਹੋ ਕੇ ਲਿਟਣ ਲਗ ਜਾਂਦਾ ਹੈ, ਸ਼ਿਕਾਰੀ ਆ ਕੇ ਫੜ ਲੈਂਦਾ ਹੈ, ਸੋ ਇਨ੍ਹਾਂ ਵਿਸ਼ਿਆਂ ਦੇ ਵਿੱਚ ਕੋਈ ਰੱਜਦਾ ਨਹੀਂ ਹੈ, ਨਿਰਾਸ਼ ਹੀ ਹੁੰਦਾ ਹੈ, ਐਸਾ ਫੁਰਮਾਨ ਹੈ, ਪੜ੍ਹੋ ਪਿਆਰ ਨਾਲ -

***ਭਵਰੈ ਵਾਣੁ ਵਿਣਾਸੁ ਹੈ ਫਿਰਦਾ ਫੁਲਵਾੜੀ।***
***ਜਲੈ ਪਤੰਗੁ ਨਿਸੰਗੁ ਹੋਇ ਕਰਿ ਅਖਿ ਉਘਾੜੀ।***
***ਮਿਰਗ ਨਾਦਿ ਬਿਸਮਾਦੁ ਹੋਇ ਫਿਰਦਾ ਓਜਾੜੀ।***
***ਕੁੰਡੀ ਫਾਥੇ ਮਛ ਜਿਉ ਰਸਿ ਜੀਭ ਵਿਗਾੜੀ।***
***ਹਾਥਣਿ ਹਾਥੀ ਫਾਹਿਆ ਦੁਖ ਸਹੈ ਦਿਹਾੜੀ।***
***ਪੀਰ ਮੁਰੀਦਾ ਪਿਰਹੜੀ ਲਾਇ ਨਿਜ ਘਰਿ***
***ਤਾੜੀ।। ਭਾਈ ਗੁਰਦਾਸ ਜੀ, ਵਾਰ ੨੭/੩***

ਜਿੰਨਾ ਸੰਸਾਰ ਦੇ ਵਿਸ਼ਿਆਂ ਨੂੰ ਕੋਈ ਭੋਗਦਾ ਹੈ, ਓਨੀਓਂ ਅਸ਼ਾਂਤੀ ਵਧਦੀ ਤੁਰੀ ਜਾਂਦੀ ਹੈ, ਸ਼ਾਂਤੀ ਨਹੀਂ ਆਇਆ ਕਰਦੀ ਤੇ ਨਾਸ਼ ਕਰ ਦਿੰਦੀ ਹੈ, ਕੇਵਲ ਇੱਕ ਹੈ ਕਿ ਪੀਰ ਦਾ ਤੇ ਮੁਰੀਦ ਦਾ ਪਿਆਰ ਜਿਹੜਾ ਹੈ, ਉਹ ਆਪਣੇ ਅਸਲ ਘਰ ਦੇ ਵਿੱਚ ਪਹੁੰਚਾ ਦਿੰਦਾ ਹੈ, ਜਿਥੇ ਮਹਾਨ ਅਨੰਦ ਹੈ। ਸੋ ਇਸ ਤਰ੍ਹਾਂ ਦੇ ਨਾਲ ਇਹ ਚੀਜ਼ਾਂ ਸ਼ਾਂਤੀ ਨਹੀਂ ਦਿੰਦੀਆਂ। ਇਹ ਜੋ ਭਾਈ ਸੁਜਾਨ ਰਾਇ ਸੀ, ਬੜਾ ਕੁਛ ਏਸ ਨੇ ਤੱਕਿਆ, ਲੇਕਿਨ ਸ਼ਾਂਤੀ ਨਹੀਂ ਆਉਂਦੀ, ਇਨ੍ਹਾਂ ਦਾ ਇੱਕ ਮਿੱਤਰ ਸੀ ਜਿਸਦਾ ਨਾਉਂ ਅੰਮ੍ਰਿਤਰਾਇ ਸੀ, ਇਹ ਅੰਮ੍ਰਿਤਰਾਇ ਇੱਕ ਕਵੀ ਸੀ, ਮਿਲ ਕੇ ਦੋਵੇਂ ਜਣੇ ਵਿਚਾਰ ਕਰ ਲੈਂਦੇ ਸੀ, ਕਦੇ-ਕਦੇ ਗੁਰੂ ਦਸਵੇਂ ਪਾਤਸ਼ਾਹ ਮਹਾਰਾਜ ਦਾ ਜ਼ਿਕਰ ਚੱਲ ਪੈਣਾ, ਅੰਮ੍ਰਿਤਰਾਇ ਨੇ ਕਹਿਣਾ ਕਿ ਮੈਂ ਕਵੀ ਹਾਂ ਏਸ ਸੰਸਾਰ ਦੇ ਅੰਦਰ, ਕਵੀਆਂ ਦੀ ਹੁਣ ਕਦਰ ਨਹੀਂ ਹੁੰਦੀ। ਵਿਦੇਸ਼ੀ ਮੁਗਲਾਂ ਦਾ ਰਾਜ ਹੈ ਤੇ ਇਹ ਕਦਰ ਨਹੀਂ ਕਰਦੇ, ਤੇ ਸੁਣਿਆ ਹੈ ਕਿ ਗੁਰੂ ਗੋਬਿੰਦ ਸਿੰਘ ਮਹਾਰਾਜ ਜਿਹੜੇ ਨੇ ਉਹ ਦੁਨੀਆਂ ਦੀ ਕਦਰ ਕਰਦੇ ਨੇ ਤੇ ਮੇਰੇ ਮਿੱਤਰ ਕਵੀ ਸੈਨਾਪਤੀ ਓਸ ਥਾਂ ਨੇ, ਮੈਂ ਵੀ ਤੇਰੇ ਵਾਗੂੰ ਹੀ ਆਪਣੇ ਮਨ ਦੇ ਅੰਦਰ ਐਸੀਆਂ ਗੱਲਾਂ ਸੋਚਿਆ ਕਰਦਾ ਸੀ ਕਿ ਸ਼ਾਂਤੀ ਨਹੀਂ ਆਉਂਦੀ ਤੇ ਮੈਂ ਕਈ ਵਾਰੀ ਓਸ ਦੇ ਕੋਲ ਜ਼ਿਕਰ ਕੀਤਾ, ਤਾਂ ਓਸ ਨੇ ਮੈਨੂੰ ਗੁਰੂ ਦੀ ਬਾਣੀ ਦੇ ਨਾਲ ਐਸ ਤਰ੍ਹਾਂ ਸਮਝਾਉਣ ਦਾ ਯਤਨ ਕੀਤਾ -

***ਧਾਰਨਾ - ਕਿਤ ਬਿਧ ਮਨ ਧੀਰੇ ਜੀ,***
***ਬਿਨ ਹਰਿ ਨਾਮ ਨ ਸ਼ਾਂਤ ਹੋਇ।***
***ਸੁੰਦਰ ਸੇਜ ਅਨੇਕ ਸੁਖ ਰਸ ਭੋਗਣ ਪੂਰੇ ॥***
***ਗ੍ਰਿਹ ਸੋਇਨ ਚੰਦਨ ਸੁਗੰਧ ਲਾਇ ਮੋਤੀ ਹੀਰੇ ॥***
***ਮਨ ਇਛੇ ਸੁਖ ਮਾਣਦਾ ਕਿਛੁ ਨਾਹਿ ਵਿਸੂਰੇ ॥***
***ਸੋ ਪ੍ਰਭੁ ਚਿਤਿ ਨ ਆਵਈ ਵਿਸਟਾ ਕੇ ਕੀਰੇ ॥***
***ਬਿਨੁ ਹਰਿ ਨਾਮ ਨ ਸਾਂਤਿ ਹੋਇ***
***ਕਿਤੁ ਬਿਧਿ ਮਨੁ ਧੀਰੇ ॥ ਅੰਗ - ੭੦੭***

ਕੰਨਾਂ ਦੇ ਨਾਲ ਬੇਅੰਤ ਰਾਗ ਵਗੈਰਾ ਸੁਣਨੇ, ਗੱਲਾਂਬਾਤਾਂ ਸੁਣਨੀਆਂ, ਨਹੀਂ ਧੀਰਜ ਧਰਦਾ ਮਨ, ਕੋਈ ਤਰੀਕਾ ਹੀ ਨਹੀਂ ਹੈ, ਮਾਇਆ ਦੀ ਪ੍ਰਾਪਤੀ, ਸੁਖਾਂ ਦੀ ਕੋਈ ਗਿਣਤੀ ਨਹੀਂ, ਰਸ ਸਾਰੇ ਭੋਗ ਸਕਦਾ ਹੈ, ਘਰ ਦੇ ਅੰਦਰ ਹੀਰੇ ਤੇ ਮੋਤੀ ਲੱਗੇ ਹੋਏ ਨੇ ਤੇ ਬਹੁਤ ਸੋਹਣੀ ਸਜਾਵਟ ਕੀਤੀ ਹੋਈ ਹੈ। ਜੋ ਵੀ ਮਨ 'ਚ ਸੁਖ ਆ ਜਾਏ, ਉਹ ਉਹਨੂੰ ਮਾਣ ਹੀ ਲੈਂਦਾ ਹੈ, ਕੋਈ ਕਮੀ ਨਹੀਂ, ਕੋਈ ਘਾਟਾ ਨਹੀਂ, ਕੋਈ ਦੁਖ ਨਹੀਂ ਹੁੰਦਾ, ਪਰ ਜੇ ਵਾਹਿਗੁਰੂ ਚਿੱਤ ਨਹੀਂ ਨਾ ਆਉਂਦਾ -

***ਸੋ ਪ੍ਰਭੁ ਚਿਤਿ ਨ ਆਵਈ ਵਿਸਟਾ ਕੇ ਕੀਰੇ ॥***

ਕਿੰਨੀਓਂ ਪ੍ਰਾਪਤੀ ਹੋਵੇ, ਮਹਾਰਾਜ ਨੇ ਕਿੱਥੇ ਰੱਖ ਦਿੱਤਾ, ਵਿਸ਼ਟਾ ਦੇ ਕੀੜੇ ਦੇ ਬਰਾਬਰ ਰੱਖ ਦਿੱਤਾ, ਇਹਦਾ ਮਤਲਬ ਹੈ ਕੋਈ ਬਹੁਤ ਵੱਡੀ ਗੱਲ ਮਹਾਰਾਜ ਕਰ ਰਹੇ ਨੇ, ਜਿਹੜੀ ਸਾਡੀ ਸਮਝ ਤੋਂ ਪਰ੍ਹੇ ਹੈ। ਨਾਮ ਤੋਂ ਬਗੈਰ ਜੇ ਵੱਡੀਆਂ-ਵੱਡੀਆਂ ਚੀਜ਼ਾਂ ਪ੍ਰਾਪਤ ਹੋ ਜਾਣ, ਤਾਂ ਵੀ ਮਨ ਧੀਰਜ ਨਹੀਂ ਧਰਦਾ ਕਿਉਂਕਿ ਨਾਮ ਤੋਂ ਬਿਨਾਂ ਮਾਇਆ ਦਾ ਜਿਹੜਾ ਸੇਕ ਹੈ, ਤ੍ਰਿਸ਼ਨਾ ਦੀ ਅਗਨ ਹੈ ਉਹ ਏਸਨੂੰ ਜਾਲ ਕੇ ਰੱਖ ਦਿੰਦੀ ਹੈ। ਐਸਾ ਫੁਰਮਾਨ ਹੈ ਮਹਾਰਾਜ ਜੀ ਦਾ -

***ਧਾਰਨਾ - ਜਲ ਬਲ ਜਾਵੇ ਜੀਉੜਾ ਨਾਮ ਤੋਂ ਬਿਨਾਂ।***

ਨਾਮ ਤੋਂ ਬਗੈਰ ਆਦਮੀ ਦਾ ਜੋ ਮਹਿਸੂਸ ਕਰਨ ਵਾਲਾ ਜੰਤਰ ਹੈ, ਸੁਖ ਤੇ ਦੁਖ ਨੂੰ, ਖ਼ੁਸ਼ੀ ਤੇ ਗਮੀ ਨੂੰ ਮਹਿਸੂਸ ਕਰਦਾ ਹੈ, ਕਹਿੰਦੇ ਜਲ ਜਾਂਦਾ ਹੈ, ਕਿਉਂਕਿ ਤ੍ਰਿਸ਼ਨਾ ਦੀ ਅੱਗ ਬੁਰੀ ਹੈ -

***ਦਾਵਾ ਅਗਨਿ ਬਹੁਤੁ ਤ੍ਰਿਣ ਜਾਲੇ***
***ਕੋਈ ਹਰਿਆ ਬੂਟੁ ਰਹਿਓ ਰੀ ॥ਅੰਗ - ੩੮੪***

ਕੋਈ ਸੰਸਾਰ ਦੇ ਅੰਦਰ ਹਰਾ ਬੂਟਾ ਹੈ, ਬਾਕੀ ਸਾਰੇ ਜਾਲ ਦਿੱਤੇ, ਬਾਹਰਲੀਆਂ ਪ੍ਰਾਪਤੀਆਂ ਆਦਮੀ ਨੂੰ ਅੰਦਰਲੀ ਸ਼ਾਂਤੀ ਦੇਣੋਂ ਅਸਮਰੱਥ ਨੇ, ਕਿਉਂਕਿ ਬਾਹਰਲੇ ਸੁਖ ਛਿਨਭੰਗਰ ਨੇ, ਆਦਮੀ ਨੂੰ ਓਸ ਚੀਜ਼ ਨਾਲ ਲੱਗਣਾ ਚਾਹੀਦਾ ਹੈ ਜਿਹੜੀ ਸਥਿਰ ਹੈ, ਸਦੀਵੀ ਹੈ ਇੱਕ ਰਸ ਰਹਿਣ ਵਾਲੀ ਹੈ।

ਗੁਰੂ ਨਾਨਕ ਪਾਤਸ਼ਾਹ ਦੇ ਨਾਲ ਜਦੋਂ ਕਲਜੁਗ ਦਾ ਮਿਲਾਪ ਹੋਇਆ, ਤੇ ਮਹਾਰਾਜ ਜੀ ਤੋਂ ਪ੍ਰਭਾਵਿਤ ਹੋ ਗਿਆ, ਓਸ ਵੇਲੇ ਉਸ ਨੇ ਮਹਾਰਾਜ ਜੀ ਨੂੰ ਕੁਛ offers ਕਰੀਆਂ ਮਹਾਰਾਜ ਜੀ ਨੂੰ ਕੁਛ, ਕਹਿਣ ਲੱਗਿਆ, ਸੱਚੇ ਪਾਤਸ਼ਾਹ! ਮੇਰੀ ਸੇਵਾ ਪ੍ਰਵਾਨ ਕਰੋ, ਮੈਂ ਸਾਰੀਆਂ ਦੌਲਤਾਂ ਦਾ ਮਾਲਕ ਹਾਂ, ਸਾਰੀਆਂ ਰਿੱਧੀਆਂ-ਸਿੱਧੀਆਂ ਦਾ ਮਾਲਕ ਹਾਂ, ਸਾਰੇ ਰੂਪ ਦਾ ਮਾਲਕ ਹਾਂ, ਸਾਰੀਆਂ ਸ਼ਕਤੀਆਂ, ਰਾਜਸੀ ਸ਼ਕਤੀਆਂ ਦਾ ਮਾਲਕ ਹਾਂ, ਤੇ ਮੈਂ ਆਪ ਨੂੰ ਚਾਰੇ ਚੀਜ਼ਾਂ ਭੇਟਾ ਕਰਦਾ ਹਾਂ। ਆਪ ਦੇ ਵਾਸਤੇ ਮੋਤੀਆਂ ਦੇ ਮੰਦਰ ਬਣਾ ਦਿੰਦਾ ਹਾਂ, ਰਤਨਾਂ ਦੇ ਨਾਲ ਜੜ ਦਿੰਦਾ ਹਾਂ, ਨਿਗ੍ਹਾਂ ਨਹੀਂ ਟਿਕੇਗੀ, ਝਿਲਮਿਲ-ਝਿਲਮਿਲ ਕਰੇਗਾ, ਚਮਕਾਰਾ ਓਸ ਦਾ ਰੰਗ-ਬਿਰੰਗਾ ਪਏਗਾ ਤੇ ਆਦਮੀ ਉਹਦੇ ਵਿੱਚ ਮਸਤ ਹੋ ਜਾਏਗਾ, ਇਕ ਤਰ੍ਹਾਂ ਦਾ ਓਸ ਨੂੰ ਅਨੰਦ ਆ ਜਾਏਗਾ, ਚੰਦਨ ਦੀਆਂ ਸੁਗੰਧੀਆਂ, ਐਸੀਆਂ ਸੁਗੰਧੀਆਂ ਕਿ ਆਦਮੀ ਦੇ ਅੰਦਰ ਜਾਂਦੇ ਸਾਰ ਮਸਤੀ ਛਾ ਜਾਏਗਾ, ਕਿਉਂਕਿ ਐਸਾ ਸੁਗੰਧੀ ਦਾ ਅਸਰ ਹੋਣਾ ਕੁਦਰਤੀ ਹੋਇਆ ਕਰਦਾ ਹੈ, ਇਸੇ ਕਰਕੇ ਗੰਧ ਜਿਹੜਾ ਹੈ ਇਹਨੂੰ ਵਿਸ਼ਾ ਗਿਣਿਆ ਗਿਆ ਹੈ।

ਡਾ. ਸਵਾਮੀ ਰਾਮ ਜੀ ਲਿਖਦੇ ਨੇ ਕਿ ਮੈਂ ਇਕ ਵਾਰੀ ਇਰਾਦਾ ਕਰਿਆ ਕਿ ਫੁੱਲਾਂ ਦੀ ਜਿਹੜੀ ਪਹਾੜੀ ਹੈ, ਇਹ ਸਾਰੀ ਫਿਰ ਕੇ ਦੇਖਾਂ ਤੇ ਮੈਨੂੰ ਇਕ ਮਹਾਤਮਾ ਜਿਹਨੂੰ ਗੋਦੜੀ ਬਾਬਾ ਕਹਿੰਦੇ ਸੀ, ਜਿਹੜਾ ਉਥੇ ਹੀ ਰਹਿੰਦਾ ਸੀ, ਉਹ ਮਿਲ ਗਿਆ ਤੇ ਉਹ ਕਹਿਣ ਲੱਗਿਆ ਕਿ ਤੂੰ ਕਿੱਥੇ ਜਾਣਾ ਹੈ? ਮੈਂ ਕਿਹਾ, ਮੈਂ ਤੁਹਾਡੇ ਨਾਲ ਜਾਣਾ ਹੈ, ਕਹਿੰਦੇ ਦੇਖ ਜਾਣਾ ਤਾਂ ਹੈ, ਪਰ ਜੇ ਤੂੰ ਇੱਕ ਵਾਰੀ ਇਸ ਵੈਲੀ 'ਚੋਂ ਲੰਘ ਗਿਆ ਨਾ, ਤਾਂ ਤੈਨੂੰ ਆਪਣਾ ਨਾਮ ਵੀ ਭੁੱਲ ਜਾਣਾ ਹੈ, ਸਭ ਕੁਛ ਭੁੱਲ ਜਾਣਾ ਹੈ, ਆਪਣੇ ਆਪ ਨੂੰ ਤੂੰ ਭੁੱਲ ਜਾਣਾ ਹੈ, ਇਥੇ ਬਹੁਤੇ ਨੇ ਜਿਹੜੇ ਇੱਥੇ ਹੀ ਰਹਿ ਜਾਂਦਾ ਨੇ। ਇਸ ਗੱਲ ਤੋਂ ਸਾਵਧਾਨ ਰਹੀਂ, ਕਹਿੰਦਾ ਮੈਂ ਅਜੇ ਗੱਲਾਂ ਕਰਦਾ ਸੀ ਐਨੇ ਨੂੰ ਜਪਾਨ ਤੋਂ ਇੱਕ ਸੰਤ ਆ ਗਿਆ, ਉਸ ਨੇ ਵੀ ਇਹ ਗੱਲ ਕਹੀ ਕਿ ਮੈਂ ਇੱਥੇ ਫੁੱਲਾਂ ਦੀ ਘਾਟੀ ਦੇਖਣ ਆਇਆ ਹਾਂ, ਅਸੀਂ ਪੈਦਲ ਚੱਲ ਪਏ ਉਨ੍ਹਾਂ ਦੇ ਨਾਲ, ਕਹਿਣ ਲੱਗੇ, ਜੇ ਮੇਰੇ ਨਾਲ ਚੱਲਣਾ ਹੈ ਤਾਂ ਮੇਰੀ ਗੋਦੜੀ ਚੁੱਕੋ। ਕਹਿੰਦੇ ਮੈਂ ਚੁੱਕ ਲਈ, ਉਹ ਪੰਜਾਹ ਸੇਰ ਭਾਰੀ, ਮੋਢਾ ਥੱਲੇ ਨੂੰ ਲਈ ਜਾਵੇ, ਪਹਾੜ ਦੀ ਚੜ੍ਹਾਈ, ਮੈਂ ਕਿਹਾ ਬਾਬਾ ਇਹ ਗੋਦੜੀ ਨਹੀਂ ਚੁੱਕ ਹੁੰਦੀ। ਕਹਿੰਦਾ ਫੇਰ ਇਹ ਜਪਾਨੀ ਚੁੱਕੇ, ਜਪਾਨੀ ਨੇ ਚੁੱਕੀ ਉਹ ਵੀ ਕਹਿੰਦਾ ਕਿ ਇਹ ਨਹੀਂ ਮੇਰੇ ਤੋਂ ਚੁੱਕ ਹੁੰਦੀ। ਕਹਿੰਦੇ ਫੇਰ ਉਹਨੇ ਫੇਰ ਆਪ ਹੀ ਚੁੱਕ ਲਈ। ਉਹਨੂੰ ਗੋਦੜੀ ਬਾਬਾ ਕਹਿੰਦੇ ਸੀ। ਉਹਦੇ ਗੁਰੂ ਗ੍ਰੰਥ ਸਾਹਿਬ ਸਾਰਾ ਜ਼ੁਬਾਨੀ ਯਾਦ ਸੀ, ਸਾਡੇ ਤਾਂ ਹੈ ਨਹੀਂ ਕਿਸੇ ਦੇ, ਪਰ ਉਹਦੇ ਸਾਰਾ ਯਾਦ ਸੀ। ਜਾਂਦੇ-ਜਾਂਦੇ ਜਪਾਨੀ ਸੰਤ ਜਿਹੜਾ ਸੀ ਉਸਨੂੰ ਬੁਖਾਰ ਚੜ੍ਹ ਗਿਆ ਤੇ ਮੈਂ ਕਿਹਾ ਬਾਬਾ! ਇਹਨੂੰ ਤਾਂ ਬੁਖਾਰ ਬੜਾ ਚੜ੍ਹ ਗਿਆ। ਕਹਿੰਦਾ, ਕੰਬਲੀ ਨੂੰ ਨਿੰਦਦੇ ਓ ਨਾ ਮੇਰੀ, ਇਹ ਕੰਬਲੀ ਸਾਰੇ ਹੀ ਇਲਾਜ ਕਰ ਦਿੰਦੀ ਹੈ, ਉਤੇ ਦੇ ਦਿੱਤੀ ਜਪਾਨੀ ਸੰਤ ਦੇ, ਉਹ ਕੰਬ ਰਿਹਾ ਸੀ, ਸ਼ਾਂਤ ਹੋ ਗਿਆ। ਕਹਿੰਦੇ ਨਿਕਲ ਆ, ਬਾਹਰ। ਜਦੋਂ ਨਿਕਲਿਆ ਬਾਹਰ ਤਾਂ ਕੰਬਲੀ ਟੱਪੀ ਜਾਵੇ।ਮੈਂ ਕਿਹਾ, ਬਾਬਾ! ਇਹ ਕੰਬਲੀ ਟੱਪ ਰਹੀ ਹੈ? ਕਹਿੰਦੇ ਬੁਖਾਰ ਚੜ੍ਹ ਗਿਆ ਇਹਨੂੰ। ਤੁਸੀਂ ਇਹਨੂੰ ਨਿੰਦਦੇ ਸੀ, ਇਹ ਤਾਂ ਜੀਉਂਦੀ ਜਾਗਦੀ ਚੀਜ਼ ਹੈ। ਕਹਿੰਦੇ, ਹੁਣ? ਜਿਹੜਾ ਚੁੱਕੇਗਾ ਉਹਨੂੰ ਚੜ੍ਹ ਜਾਏਗਾ। ਕਹਿੰਦੇ, ਫੇਰ ਕੀ ਕਰੀਏ? ਕਹਿੰਦੇ, ਐਉਂ ਕਰੋ, ਕੰਨੀਆਂ ਫੜ ਕੇ, ਖੱਡ ਵਿੱਚ ਸੁੱਟ ਦਿਓ ਬੁਖਾਰ ਨੂੰ।

ਮਹਾਤਮਾ ਦੀਆਂ ਗੱਲਾਂ ਬਹੁਤੀਆਂ ਹੀ ਅਜੀਬ ਹੋਇਆ ਕਰਦੀਆਂ ਨੇ। ਦੁਨੀਆਦਾਰ ਨਹੀਂ ਇਹਨੂੰ ਸਮਝ ਸਕਿਆ ਕਰਦੇ। ਬਾਬਾ ਸ੍ਰੀ ਚੰਦ ਜੀ ਮਹਾਰਾਜ ਜਹਾਂਗੀਰ ਨੇ ਬੁਲਾਏ, ਜਹਾਂਗੀਰ ਦੇ ਪਾਸ ਚਲੇ ਗਏ, ਬੁਖਾਰ ਚੜ੍ਹਿਆ ਹੋਇਆ ਸੀ, ਆਪ ਨੂੰ। ਜਦੋਂ ਜਹਾਂਗੀਰ ਗੱਲਬਾਤ ਕਰਨ ਲੱਗਿਆ ਤਾਂ ਇਨ੍ਹਾਂ ਨੇ ਗੋਦੜੀ ਲਾਹ ਕੇ ਥੱਲੇ ਰੱਖ ਦਿੱਤੀ ਥੋੜ੍ਹੀ ਦੂਰ। ਇਹ ਗੱਲਬਾਤ ਕਰਨ ਤੇ ਗੋਦੜੀ ਟੱਪੀ ਜਾਵੇ। ਕਹਿਣ ਲੱਗਿਆ, ਬਾਬਾ! ਇਹ ਗੋਦੜੀ ਕਿਉਂ ਟੱਪੀ ਜਾਂਦੀ ਹੈ? ਕਹਿੰਦੇ, ਬੁਖਾਰ ਚੜ੍ਹਿਆ ਹੋਇਆ ਸੀ ਮੈਨੂੰ, ਮੈਂ ਤੇਰੇ ਨਾਲ ਗੱਲ ਕਰਨੀ ਸੀ ਤੇ ਹੁਣ ਮੈਂ ਥੋੜ੍ਹੀ ਦੇਰ ਲਈ ਗੋਦੜੀ ਨੂੰ ਬੁਖਾਰ ਚਾੜ੍ਹਿਆ ਹੈ, ਤੂੰ ਮੇਰੇ ਨਾਲ ਗੱਲ ਕਰ ਲੈ। ਜਹਾਂਗੀਰ ਨੇ ਕਿਹਾ ਕਿ ਇਸ ਤਰ੍ਹਾਂ ਵੀ ਬੁਖਾਰ ਚੜ੍ਹ ਜਾਂਦਾ ਹੈ? ਕਹਿੰਦਾ ਲੈ ਹੁਣੇ ਚੜ੍ਹ ਜਾਂਦਾ ਹੈ। ਉਂਗਲੀ ਕਰੀ ਗੋਦੜੀ ਵੱਲ, ਕਹਿੰਦੇ ਜਹਾਂਗੀਰ ਨੂੰ ਦੇਈਂ ਦਰਸ਼ਨ ਜ਼ਰਾ ਕੁ। ਜਦ ਚੜ੍ਹਿਆ ਤਖਤ 'ਤੇ ਬੈਠਾ ਹੀ ਟੱਪੇ। ਕਹਿੰਦਾ, ਬਾਬਾ! ਛੇਤੀ ਲਾਹ-ਛੇਤੀ ਲਾਹ ਇਹਨੂੰ। ਗੋਦੜੀ ਨੂੰ ਫੇਰ ਚਾੜ੍ਹ ਦਿੱਤਾ ਬੁਖਾਰ। ਇਹ ਗੱਲਾਂ ਸਮਝ ਆਉਣ ਤੋਂ ਉੱਚੀਆਂ ਨੇ ਕਿਉਂਕਿ ਇਹ ਗੱਲਾਂ ਹੀ ਹੋਰ ਨੇ, ਰਸਤਾ ਹੀ ਹੋਰ ਹੈ। ਲੋਕ ਤਾਂ ਸਾਧੂ ਸੰਤਾਂ ਨੂੰ ਗਾਲ੍ਹਾਂ ਹੀ ਕੱਢੀ ਜਾਂਦੇ ਹੁੰਦੇ ਨੇ, ਪਤਾ ਨਹੀਂ ਹੈ ਕਿ ਕਿੱਡੀਆਂ ਕਮਾਈਆਂ ਦੇ ਮਾਲਕ ਹੁੰਦੇ ਨੇ।

ਸਵਾਮੀ ਜੀ ਕਹਿਣ, ਲੱਗੇ, ਦੋ ਕਿਨਾਰੇ ਗੋਦੜੀ ਦੇ ਮੈਂ ਫੜ ਲਏ, ਦੋ ਉਹਨੇ ਫੜ ਲਏ। ਕਹਿੰਦੇ, ਝਟਕਾ ਦੇ ਕੇ ਮਾਰੋ ਇਹਨੂੰ ਖੱਡ ਦੇ ਵਿੱਚ। ਉਸੇ ਤਰ੍ਹਾਂ ਕਰਿਆ, ਗੋਦੜੀ ਰੱਖ ਦਿੱਤੀ ਕਹਿੰਦੇ ਲੈ ਬਈ ਉਤਰ ਗਿਆ ਬੁਖਾਰ।

ਸਵਾਮੀ ਜੀ ਕਹਿਣ ਲੱਗੇ, ਚਲਦੇ-ਚਲਦੇ ਅਸੀਂ ਰੋਜ਼ ਫੁੱਲਾਂ ਵਿੱਚ ਤੁਰੇ ਜਾਂਦੇ ਹਾਂ ਤੇ ਅਖੀਰ ਹੋਇਆ ਕੀ? ਮੈਂ ਉਸ ਜਪਾਨੀ ਨੂੰ ਕਿਹਾ ਕਿ ਮੈਨੂੰ ਤਾਂ ਆਪਣਾ ਨਾਉਂ ਭੁੱਲ ਗਿਆ। ਉਹ ਕਹਿੰਦਾ, ਮੈਂ ਵੀ ਭੁੱਲ ਗਿਆ ਮੈਂ ਕੌਣ ਹਾਂ, ਕਿੱਥੋਂ ਆਇਆ ਹਾਂ, ਬੜਾ ਸੋਚਦਾ ਹਾਂ ਕਿ ਮੈਂ ਇੱਥੇ ਕਿੱਥੋਂ ਆ ਗਿਆ। ਕਹਿੰਦਾ, ਮੇਰਾ ਵੀ ਹਾਲ ਇਹੀ ਹੋ ਗਿਆ ਤੇ ਉਹਦਾ ਵੀ ਹੋ ਗਿਆ। ਬਾਬੇ ਨੂੰ ਕਿਹਾ ਕਿ ਬਾਬਾ! ਅਸੀਂ ਕੌਣ ਹਾਂ, ਕਿੱਥੋਂ ਆਏ ਹਾਂ? ਕਹਿੰਦਾ, ਬੱਸ, ਤੁਹਾਡੇ ਦਿਮਾਗ ਨੂੰ ਆਹ ਸੁਗੰਧੀ ਚੜ੍ਹ ਗਈ। ਗੋਦੜੀ ਲੈ ਲਓ ਦੋਵੇਂ ਜਣੇ ਉੱਤੇ। ਕਹਿੰਦੇ, ਅਸੀਂ ਲੈ ਲਈ, ਰਾਜ਼ੀ ਹੋ ਗਏ ਅਸੀਂ। ਸੋ ਇਹ ਜਿਹੜੀ ਸੁਗੰਧੀ ਹੈ ਇਹ ਆਦਮੀ ਦੇ ਦਿਮਾਗ ਵਿੱਚ ਅਸਰ ਕਰਦੀ ਹੈ। ਮਸਤ ਕਰ ਦਿੰਦੀ ਹੈ। ਸੋ ਗੁਰੂ ਨਾਨਕ ਨੂੰ ਕਹਿਣ ਲੱਗਿਆ ਕਿ ਐਨੀਆਂ ਸੁਗੰਧੀਆ ਆਉਣਗੀਆ ਉਸ ਵਿੱਚ ਲੱਗੀਆ ਕਿ ਲਪਟਾਂ ਹੀ ਮਾਰਨਗੀਆਂ। ਆਦਮੀ ਨੂੰ ਕੋਈ ਫੁਰਨਾ ਨਹੀਂ ਆਉਣ ਦੇਣਗੀਆਂ ਤੇ ਐਨ ਮਸਤ ਕਰ ਦੇਣਗੀਆਂ।

***ਮੋਤੀ ਤ ਮੰਦਰ ਊਸਰਹਿ***
***ਰਤਨੀ ਤ ਹੋਹਿ ਜੜਾਉ ॥***
***ਕਸਤੂਰਿ ਕੁੰਗੂ ਅਗਰਿ ਚੰਦਨਿ***
***ਲੀਪਿ ਆਵੈ ਚਾਉ ॥***
***ਮਤੁ ਦੇਖਿ ਭੂਲਾ ਵੀਸਰੈ***
***ਤੇਰਾ ਚਿਤਿ ਨ ਆਵੈ ਨਾਉ ॥ ਅੰਗ - ੧੪***

ਮਹਾਰਾਜ ਕਹਿਣ ਲੱਗੇ, ਕਲਜੁਗ! ਸਾਡੇ ਅੰਦਰ ਨਾਮ ਦਾ ਫੁਹਾਰਾ ਚੱਲ ਰਿਹਾ ਹੈ, ਫੁਹਾਰ ਚੱਲ ਰਹੀ ਹੈ, ਠੰਢ ਦੇ ਰਹੀ ਹੈ, ਸ਼ਾਂਤੀ ਦੇ ਰਹੀ ਹੈ। ਉਹ top energy ਹੈ ਜਿਹੜੀ ਕਿਸੇ ਨੂੰ ਪ੍ਰਾਪਤ ਨਹੀਂ ਹੁੰਦੀ, ਇਹ ਤਾਂ ਚੀਜ਼ਾਂ ਹੀ ਬਹੁਤ ਥੋੜ੍ਹੀਆਂ ਨੇ। ਇਹ ਤਾਂ ਨਾਮ ਵਾਲਾ ਜੇ ਇੱਕ ਫੁਰਨਾ ਕਰ ਲਵੇ, ਇਸ ਤੋਂ ਵੀ ਵੱਧ ਪੈਦਾ ਕਰ ਦਿੰਦਾ ਹੈ। ਇਹ ਤਾਂ ਕੁਛ ਵੀ ਨਹੀਂ ਹੈਗੀਆਂ।

ਗੋਰਖਨਾਥ ਦੇ ਕੋਲ ਗੁਰੂ ਨਾਨਕ ਪਾਤਸ਼ਾਹ ਜਿਸ ਵਕਤ ਪਹਾੜ 'ਤੇ ਜਾਂਦੇ ਨੇ, ਬਚਨ ਹੋਣ 'ਤੇ ਉਨ੍ਹਾਂ ਨੇ, ਮਨ ਵਿੱਚ ਵਿਚਾਰ ਕੇ ਗੱਲ ਕਰੀ ਕਿ ਇਹ ਤਾਂ ਬਹੁਤ ਵੱਡਾ ਪੁਰਸ਼ ਹੈ,

ਗੱਲਬਾਤ ਵਿੱਚ ਚਤਰ ਹੈ, ਕਿਸੇ ਨੂੰ ਬਾਤ ਵਿੱਚ ਨਹੀਂ ਆਉਣ ਦਿੰਦਾ। ਜੇ ਕਿਤੇ ਇਹ ਸਾਡਾ ਚੇਲਾ ਬਣ ਜਾਵੇ ਤਾਂ ਸਾਡਾ ਪੰਥ ਉਜਿਆਲਾ ਹੋ ਜਾਵੇ।

ਗੋਰਖ ਨੂੰ ਬੇਨਤੀ ਕਰੀ, ਕਹਿੰਦਾ ਦੇਖਦੇ ਹਾਂ। ਕਹਿਣ ਲੱਗੇ, ਨਾਨਕ ਜੀ! ਸਿੱਧਾਂ ਨੂੰ ਪਿਆਸ ਲੱਗੀ ਹੈ। ਇੱਕ ਲੋਟਾ ਪਾਣੀ ਦਾ ਭਰ ਲਿਆਓ। ਸਾਰੇ ਹੀ ਪੀ ਲੈਣਗੇ, ਲੋਟਾ ਮੁੱਕਦਾ ਹੀ ਨਹੀਂ ਹੈ। ਸੋ ਗੁਰੂ ਨਾਨਕ ਜਦ ਉਥੇ ਜਾਂਦੇ ਨੇ ਤਾਂ ਕੀ ਦੇਖਦੇ ਨੇ ਕਿ ਇਹਨੇ ਆਪਣੀ ਸ਼ਕਤੀ ਵਰਤ ਕੇ ਪਾਣੀ ਸਾਰਾ ਹੀ ਹੀਰੇ ਜਵਾਹਰਾਤ ਬਣਾ ਦਿੱਤਾ। ਗੁਰੂ ਨਾਨਕ ਮੁੜ ਆਏ, ਕਹਿੰਦੇ, ਨਾਥ ਜੀ! ਉਥੇ ਤਾਂ ਪਾਣੀ ਹੈ ਨਹੀਂ। ਕਹਿੰਦੇ, ਨਾਨਕ ਜੀ! ਉਥੇ ਹੀਰੇ ਜਵਾਹਰਾਤ ਦੇਖੇ ਨਾ। ਮਹਾਰਾਜ ਕਹਿੰਦੇ, ਪੱਥਰ ਸੀ ਚਮਕਣੇ, ਸਾਡੇ ਕਿਸ ਕੰਮ। ਸਾਡੇ ਕੋਲ ਤਾਂ ਇੱਕ ਐਸੀ ਚੀਜ਼ ਹੈ, ਜਿਹਦਾ ਮੁਕਾਬਲਾ ਦੁਨੀਆਂ ਦੇ ਅੰਦਰ ਕੋਈ ਚੀਜ਼ ਕਰ ਹੀ ਨਹੀਂ ਸਕਦੀ, ਉਹ ਹੈ ਪ੍ਰਮੇਸ਼ਰ ਦਾ ਨਾਮ। ਜਿਹਨੂੰ 'ਨਾਮ' ਪ੍ਰਾਪਤ ਹੋ ਗਿਆ, ਉਹਦੇ ਵਰਗਾ ਦੁਨੀਆਂ 'ਤੇ ਹੋਰ ਨਹੀਂ ਕੋਈ ਹੋਇਆ ਕਰਦਾ–

***ਜਿਸ ਨੋ ਬਖਸੇ ਸਿਫਤਿ ਸਾਲਾਹ ॥***
***ਨਾਨਕ ਪਾਤਿਸਾਹੀ ਪਾਤਿਸਾਹੁ ॥ ਅੰਗ - ੫***
***ਨਾਨਕ ਹੋਰਿ ਪਤਿਸਾਹੀਆ ਕੂੜੀਆ***
***ਨਾਮਿ ਰਤੇ ਪਾਤਿਸਾਹ ॥ ਅੰਗ - ੧੪੧੨***

ਨਾਮ ਰੱਤੇ ਹੋਏ ਪਾਤਸ਼ਾਹ ਹੋਇਆ ਕਰਦੇ ਨੇ। ਕਲਜੁਗ ਨੂੰ ਕਹਿਣ ਲੱਗੇ, ਇਹ ਦੇਖ ਇਨ੍ਹਾਂ 'ਚ ਕਿੰਨਾਂ ਦੋਸ਼ ਹੈ। ਜਿਹੜਾ ਅੰਦਰ ਨਾਮ ਚਲਦਾ ਹੈ, ਜਦ ਸਾਡੀ ਬਿਰਤੀ ਸੁਰਤੀ ਇਨ੍ਹਾਂ ਮੋਤੀਆਂ ਦੇ ਮੰਦਰਾਂ ਨਾਲ ਲੱਗੀ, ਤੇ ਸੁਗੰਧੀਆ ਆਉਣ ਲੱਗੀਆਂ, ਓਸ ਵੇਲੇ ਅਸੀਂ ਨਾਮ ਨੂੰ ਭੁੱਲ ਜਾਵਾਂਗੇ। ਕਿਉਂਕਿ ਬਿਰਤੀ ਤਾਂ ਇੱਕ ਹੈ, ਉਸੇ ਬਿਰਤੀ ਨੇ ਇਹਨੂੰ ਦੇਖਣਾ ਸ਼ੁਰੂ ਕਰਨਾ ਹੈ, ਨਾਮ ਦੇ ਨਾਲੋਂ ਕਰੰਟ ਟੁੱਟ ਜਾਏਗੀ। ਓਸ ਵੇਲੇ ਆਪ ਐਸਾ ਫੁਰਮਾਨ ਕਰਦੇ ਨੇ -

***ਧਾਰਨਾ - ਕਿਤੇ ਭੁੱਲ ਨਾ ਜਾਈਂ ਓ ਮਨਾਂ ਮੇਰਿਆ , ਮੋਤੀਆਂ ਦੇ ਮੰਦਰ ਵੇਖ ਕੇ।***

ਦੂਸਰੀ ਚੀਜ਼ ਹੈ -

***ਧਰਤੀ ਤ ਹੀਰੇ ਲਾਲ ਜੜਤੀ ਪਲਘਿ ਲਾਲ ਜੜਾਉ॥***
***ਮੋਹਣੀ ਮੁਖਿ ਮਣੀ ਸੋਹੈ ਕਰੇ ਰੰਗਿ ਪਸਾਉ ॥***
***ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥***
***ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ ਆਉ ॥ ਗੁਪਤੁ ਪਰਗਟੁ ਹੋਇ ਬੈਸਾ ਲੋਕੁ ਰਾਖੈ ਭਾਉ ॥***
***ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥***
***ਅੰਗ - ੧੪***

ਜੇ ਵਿਸਰਦਾ ਹੈ, ਨਾਮ ਤੋਂ ਬਗੈਰ ਹੋਰ ਕਿਸੇ ਚੀਜ਼ ਨੂੰ ਮਹੱਤਤਾ ਮਹਾਤਮਾ ਦਿੰਦੇ ਹੀ ਨਹੀਂ। ਪਦਾਰਥ ਭਾਵਨੀ ਇਨ੍ਹਾਂ ਦੇ ਅੰਦਰ ਖਤਮ ਹੋ ਜਾਂਦੀ ਹੈ। ਬ੍ਰਹਮਦ੍ਰਿਸ਼ਟੀ ਪੈਦਾ ਹੋ ਕੇ ਸਭ ਬ੍ਰਹਮ ਦਿਸਿਆ ਕਰਦਾ ਹੈ।

***ਸੁਲਤਾਨੁ ਹੋਵਾ ਮੇਲਿ ਲਸਕਰ ਤਖਤਿ ਰਾਖਾ ਪਾਉ॥***
***ਹੁਕਮੁ ਹਾਸਲੁ ਕਰੀ ਬੈਠਾ ਨਾਨਕਾ ਸਭ ਵਾਉ ॥ ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥***
***ਅੰਗ - ੧੪***

ਸਾਰੀ ਦੁਨੀਆਂ ਦਾ ਬਾਦਸ਼ਾਹ ਬਣ ਕੇ ਹੁਕਮ ਚਲਦਾ ਹੋਵੇ ਤੇ ਫੇਰ ਜੇ ਭੁੱਲ ਜਾਵੇ ਪ੍ਰਮੇਸ਼ਰ ਨੂੰ, ਤਾਂ ਜੋ ਆਪਾਂ ਸਾਰੇ ਪਦਾਰਥਾਂ ਜੋ ਵਿਚਾਰ ਕਰੀ ਹੈ; ਦੁਨੀਆਂ ਇਹਦੇ ਵਿੱਚ ਖਚਿਤ ਹੋਈ ਪਈ ਹੈ। ਡਰੀ ਜਾਂਦੀ ਹੈ।

ਅੱਜ ਅਖਬਾਰ ਵਿੱਚ ਖਬਰ ਸੀ ਕਿ ਇਹ ਜਿਹੜੇ ਸੰਤ ਨੇ ਇਹ ਗੁਰਦੁਆਰਿਆਂ ਵਲ ਨੂੰ ਝਾਕਦੇ ਨੇ, ਇਲੈਕਸ਼ਨਾਂ ਦੇ ਵਿੱਚ ਆਉਣ ਨੂੰ ਫਿਰਦੇ ਨੇ। ਮੇਰੇ ਮਨ ਵਿੱਚ ਆਇਆ ਕਿ ਇਹ ਬੰਦੇ ਨੂੰ ਐਨਾ ਨਹੀਂ ਪਤਾ ਕਿ ਸੰਤ ਤਾਂ ਗੁਰਦੁਆਰੇ ਨਵੇਂ ਪੈਦਾ ਕਰ ਦਿੰਦੇ। ਜਿਥੇ ਬੈਠਦੇ ਨੇ ਉਥੇ ਹੀ ਗੁਰਦੁਆਰਾ ਹੋ ਜਾਂਦਾ ਹੈ, ਉਨ੍ਹਾਂ ਨੇ ਕਿਸੇ ਗੁਰਦੁਆਰੇ 'ਤੇ ਕੀ ਕਬਜ਼ਾ ਕਰਨਾ ਹੈ। ਲੈਣਾ ਕੀ ਹੈ ਕਬਜ਼ੇ 'ਚ ਪੈ ਕੇ -

***ਜਿਥੈ ਬੈਸਨਿ ਸਾਧ ਜਨ ਸੋ ਥਾਨੁ ਸੁਹੰਦਾ ॥***
***ਅੰਗ - ੩੧੯***

ਰੜ੍ਹੇ ਮੈਦਾਨ ਵਿੱਚ ਬਹਿ ਜਾਣ ਉਥੇ ਹੀ ਥਾਨ ਸੁਹੰਦਾ ਹੋ ਜਾਣਾ ਹੈ। ਉਨ੍ਹਾਂ ਨੇ ਆਪਣੇ ਪ੍ਰਭੂ ਦੇ ਗੁਣ ਗਾਉਣੇ ਨੇ ਤੇ ਉਹ ਥਾਂ ਪਵਿੱਤਰ ਹੋ ਜਾਣੀ ਹੈ। ਇਨ੍ਹਾਂ ਲੋਕਾਂ ਨੂੰ ਕਿੰਨਾ ਭਰਮ ਪਿਆ ਹੋਇਆ ਹੈ, ਇਨ੍ਹਾਂ ਨੂੰ ਪਤਾ ਹੀ ਨਹੀਂ ਕਿ ਸਾਧੂ ਹੁੰਦੇ ਕੀ ਨੇ। ਕਿੱਡੀਆਂ-ਕਿੱਡੀਆ ਚੀਜ਼ਾਂ ਤਿਆਗ ਦਿੰਦੇ ਨੇ। ਉਹ ਤਾਂ ਨਿਗ੍ਹਾਂ ਭਰ ਕੇ ਵੀ ਨਹੀਂ ਝਾਕਦੇ ਕਿ ਆਹ ਗੁਰਦੁਆਰਿਆਂ ਦੀ ਇਲੈਕਸ਼ਨ ਹੈ ਕੀ ਲੈਣਾ ਹੈ ਅਸੀਂ। ਹੈ ਕੋਈ ਚੀਜ਼ ਇਹ? ਕੁਛ ਵੀ ਨਹੀਂ, ਖਲਜਗਣ ਹੈ। ਮਾਇਆ ਦੀ ਖੇਡ ਹੈ, ਮਾਇਆ ਦੀ ਖੇਡ ਵਿੱਚ ਆਦਮੀ ਭੁੱਲ ਜਾਂਦਾ ਹੈ। ਦੂਜਿਆ ਨੂੰ ਵੀ ਭੁੱਲੇ ਹੀ ਸਮਝਦਾ ਹੈ। ਓਹੋ ਜਿਹੀ ਹੀ ਗੱਲ ਕਰ ਦਿੰਦੇ ਨੇ, ਫੇਰ ਜਦ ਐਨੀ ਕੁ ਸੋਝੀ ਹੈ, ਗੱਲ ਕਰਨ ਵਾਲਿਆ ਨੂੰ ਫੇਰ ਉਹ ਬੰਦੇ ਤਾਂ ਕੁਛ ਵੀ ਨਾ ਹੋਏ, ਬਹੁਤ ਛੋਟੇ ਹੋਏ। ਸੋ ਮਹਾਰਾਜ ਕਹਿੰਦੇ, ਇਹ ਚੀਜ਼ਾਂ ਦੇਖ ਕੇ ਪਸਾਰੇ ਦੀਆਂ ਭੁੱਲਦੇ ਹਾਂ, ਅੰਦਰ ਨਾਮ ਦੀ ਜੋ ਧੁਨ ਹੈ, ਨਾਮ ਦਾ ਜੋ ਪ੍ਰਕਾਸ਼ ਹੈ, ਨਾਮ ਦੀ ਫੁਹਾਰ ਹੈ, ਉਹ ਐਨੀ ਉੱਚੀ ਹੈ ਕਿ ਦੱਸਿਆ ਹੀ ਨਹੀਂ ਜਾਂਦਾ ਓਸ ਅਨੰਦ ਨੂੰ। ਕੋਈ ਦਸ ਨਹੀਂ ਸਕਦਾ -

***ਕਬੀਰ ਚਰਨ ਕਮਲ ਕੀ ਮਉਜ ਕੋ***
***ਕਹਿ ਕੈਸੇ ਉਨਮਾਨ ॥***
***ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ ॥***
***ਅੰਗ - ੧੩੭੦***

ਉਹ ਤਾਂ ਇੱਕ ਜ਼ਿੰਦਗੀ ਹੈ, ਹੋਰ ਤਰ੍ਹਾਂ ਦੀ ਜ਼ਿੰਦਗੀ ਹੈ, ਦੱਸੀ ਨਹੀਂ ਜਾਂਦੀ ਕਿ ਕਿਹੋ ਜਿਹੀ ਹੈ। ਉਹ ਖੇੜਿਆਂ ਦੀ ਭਰੀ ਹੋਈ, ਚੜ੍ਹਦੀ ਕਲਾ ਦੀ ਜ਼ਿੰਦਗੀ ਹੈ।

ਬਾਬਾ ਜੱਸਾ ਸਿੰਘ ਜੀ ਮਾਈ ਦਾ ਸਰੀਰ ਸੀਗੇ ਇਹ। ਜੱਸ

ਕੌਰ ਨਾਮ ਸੀ, ਪਰ ਜਦ ਉਹਦੇ ਅੰਦਰ ਜੋਤ ਪ੍ਰਗਟ ਹੋਈ ਤਾਂ ਓਸ ਵੇਲੇ ਉਹਨੂੰ ਜੱਸਾ ਸਿੰਘ ਕਹਿਣ ਲੱਗ ਗਏ ਸਾਰੇ। ਉਸ ਵੇਲੇ ਰਾਜਿਆਂ ਦਾ ਬੜਾ ਜ਼ੋਰ ਹੁੰਦਾ ਸੀ, ਪਟਿਆਲੇ ਵਾਲੇ, ਨਾਭੇ ਵਾਲੇ, ਉਨ੍ਹਾਂ ਦੇ ਸੀਸ ਝੁਕਦੇ ਸੀ, ਉਹ ਲੁਭਾਏ ਨਹੀਂ ਸੀ ਜਾਂਦੇ ਮਾਇਆ ਦੇ ਨਾਲ। ਉਹ ਤਾਂ ਪਿਆਰ ਦੇ ਬੰਨ੍ਹੇ ਹੋਏ ਵਸ ਹੁੰਦੇ ਨੇ।

ਮਹਾਰਾਜਾ ਨਰਿੰਦਰ ਸਿੰਘ ਇੰਗਲੈਂਡ ਨੂੰ ਗਿਆ, ਉਥੋਂ ਮੁੜਦਾ ਹੋਇਆ ਦੁਸ਼ਾਲੇ ਲੈ ਆਇਆ ਰੇਸ਼ਮ ਦੇ ਕਿ ਬਾਬਾ ਜੀ ਨੂੰ ਭੇਟਾ ਕਰ ਦੇਈਏ। ਉਹ ਜਿਸ ਵਕਤ ਭੇਟਾ ਲੈ ਕੇ ਆਇਆ, ਲਿਆ ਕੇ ਕਹਿ ਬੈਠਿਆ ਕਿ ਬਾਬਾ ਜੀ! ਇਹ ਮੈਂ ਹੀ ਲਿਆ ਸਕਦਾ ਸੀ, ਹਰ ਬੰਦੇ ਤੋਂ ਨਹੀਂ ਇਹ ਚੀਜ਼ਾਂ ਲਿਆ ਹੁੰਦੀਆਂ, ਬਹੁਤ ਹੀ ਸੋਹਣੀ ਹੈ, ਤੁਸੀਂ ਇਹ ਪਹਿਨਣਾ ਤੇ ਵਿਛਾਣਾ, ਦੇਖਿਓ ਕਿੰਨਾ ਸੋਹਣਾ ਲੱਗੇਗਾ। ਉਹ ਕਹਿੰਦੇ, ਕੋਈ ਨਾ ਪ੍ਰੇਮੀਆਂ। ਦੇਖ ਲਿਆ ਆਪ ਨੇ ਕਿ ਇਹਦੇ ਵਿੱਚ ਅਭਿਮਾਨ ਦੀ ਅੰਸ ਹੈ। ਸਾਨੂੰ ਲੋੜ ਕੋਈ ਨਹੀਂ, ਅਸੀਂ ਤਾਂ ਇਹਦੀ ਭਾਵਨਾ ਪੂਰੀ ਕਰਨ ਵਾਸਤੇ ਚੁੱਕ ਕੇ ਉੱਤੇ ਲੈ ਲੈਂਦੇ ਤਾਂ ਲੈ ਲੈਂਦੇ; ਨਹੀਂ ਤਾਂ ਸਾਨੂੰ ਕੀ ਲੋੜ ਹੈ। ਜਿਹੋ ਜਿਹੇ ਕੱਪੜੇ ਪਹਿਨਦੇ ਹਾਂ, ਪਹਿਨਦੇ ਹਾਂ। ਉਥੇ ਹੀ ਪਿਆ ਰਹਿਣ ਦਿੱਤਾ ਤੇ ਕੁੱਤੇ ਉਥੇ ਤਿੰਨ-ਚਾਰ ਸੌ ਰਹਿੰਦੇ ਹੁੰਦੇ। ਡੇਹਰਾ ਬਾਬਾ ਜੱਸਾ ਸਿੰਘ, ਹੁਣ ਉਥੇ ਗੁਰਮਤਿ ਕਾਲਜ ਬਣਿਆ ਹੋਇਆ ਹੈ। ਉਹ ਰਾਤ ਨੂੰ ਕੁੱਤਿਆਂ ਨੂੰ ਲੱਗਿਆ ਸੋਹਣਾ ਖਿੱਚਣ ਲੱਗ ਗਏ, ਕੋਈ ਐਧਰੋਂ ਖਿੱਚ ਰਿਹਾ ਹੈ, ਕੋਈ ਓਧਰੋਂ ਖਿੱਚ ਰਿਹਾ ਹੈ, ਤੇ ਸਾਰੇ ਹੀ ਚਾਮਲ ਗਏ। ਸਾਰੀ ਰਾਤ ਪਾੜ੍ਹੀ ਗਏ, ਸਵੇਰ ਨੂੰ ਲੀਰਾਂ ਬਣਾ ਦਿੱਤੀਆਂ, ਹਵਾ ਚਲਦੀ ਸੀ ਤੇਜ਼, ਉਹ ਲੀਰਾਂ ਨੂੰ ਰੋੜ੍ਹ-ਰੋੜ੍ਹ ਕੇ ਅੱਗੇ ਬਾਹਰ ਖੜ੍ਹੀ ਸੀ ਉਥੇ ਲੈ ਗਈ, ਕੁਛ ਵਾੜ੍ਹ ਦੇ ਉਤੇ ਫਸ ਗਈਆਂ, ਕੁਛ ਜੜ੍ਹਾਂ ਵਿੱਚ। ਕੁਛ ਐਧਰ ਨਾਲ੍ਹਾ ਚਲਦਾ ਸੀ ਓਧਰ ਰੁੜ੍ਹ ਗਈਆਂ। ਸੋ ਰਾਜਾ ਜਦ ਸਵੇਰੇ ਆਇਆ ਕਿ ਨਾਲ ਅਹਿਲਕਾਰ ਨੇ, ਵਜ਼ੀਰ ਨੇ; ਬਈ ਚਲੋ ਸੰਤਾਂ ਦੇ ਦੇਖ ਕੇ ਆਈਏ ਕਿ ਕਿੰਨਾ ਕੁ ਸਜਦਾ ਹੈ ਜਿਹੜੇ ਮੈਂ ਕੱਪੜੇ ਲੈ ਕੇ ਆਇਆ ਹਾਂ। ਉਥੇ ਜਦ ਆਇਆ ਤਾਂ ਲੀਰਾਂ ਉਡਦੀਆ ਫਿਰਦੀਆ ਨੇ। ਵਜ਼ੀਰ ਕਹਿਣ ਲੱਗਿਆ, ਮਹਾਰਾਜ! ਜੇ ਗਲਤ ਨਾ ਹੋਵੇ ਤਾਂ ਮੈਨੂੰ ਐਉਂ ਲਗਦਾ ਹੈ ਕਿ ਤੁਸੀਂ ਇੰਗਲੈਂਡ ਤੋਂ ਦੁਸ਼ਾਲੇ ਲੈ ਕੇ ਆਏ ਸੀ, ਆਹ ਉਡਦੇ ਫਿਰਦੇ ਨੇ, ਉਹ ਤਾਂ ਪਾੜ ਦਿੱਤੇ। ਬਾਬਾ ਜੀ ਨੇ ਪੜਵਾ ਦਿੱਤੇ ਜਾਂ ਕਿਸੇ ਨੇ ਪਾੜ ਦਿੱਤੇ, ਕਹਿਣ ਲੱਗਿਆ, ਇਨ੍ਹਾਂ ਸਾਧਾਂ ਨੂੰ ਪਤਾ ਹੀ ਨਹੀਂ ਹੁੰਦਾ, ਮੈਂ ਬੜੀ ਮੁਸ਼ਕਲ ਨਾਲ ਲੈ ਕੇ ਆਇਆ ਹਾਂ ਤੇ ਕਿੱਡੀ ਕੀਮਤੀ ਚੀਜ਼ ਲੈ ਕੇ ਆਇਆ ਹਾਂ, ਬਾਬਾ ਜੀ ਕੋਲ ਚਲਿਆ ਗਿਆ, ਜਾ ਕੇ ਕਹਿਣ ਲੱਗਿਆ ਕਿ ਬਾਬਾ ਜੀ!, ਬੋਲਿਆ ਨਹੀਂ ਅਜੇ, ਬਾਬਾ ਜੀ ਪਹਿਲਾਂ ਹੀ ਬੋਲ ਲਏ ਕਹਿੰਦੇ ਵਾਹ ਬਈ ਰਾਜਨ! ਆਹ ਜਿਹੜੇ ਤੂੰ ਲੈ ਕੇ ਆਇਆ ਸੀ ਨਾ ਗਲੀਚੇ, ਉਹਦਾ ਕੱਪੜਾ ਬੜਾ ਹੀ ਮਜ਼ਬੂਤ ਸੀ, ਤਕੜਾ ਸੀ, ਸਾਡੇ ਕੂਕਰਾਂ ਦਾ ਸਾਰੀ ਰਾਤ ਜ਼ੋਰ ਲੱਗੀ ਗਿਆ ਤਾਂ ਮਸਾਂ ਫਾੜ ਹੋਇਆ ਹੈ। ਕਹਿੰਦੇ, ਹੁਣ ਪੰਜ ਸੌ ਰੁਪਈਏ ਦਾ ਕੜਾਹ ਪ੍ਰਸ਼ਾਦ ਬਣਾ ਤੇ ਇਨ੍ਹਾਂ ਦਾ ਥਕੇਵਾਂ ਲਾਹ।

ਬੇਪਰਵਾਹੀ ਸੀ, ਉਨ੍ਹਾਂ ਦੇ ਕੋਲ ਕੋਈ ਚੀਜ਼ ਸੀ ਐਸੀ ਉੱਚੀ ਜਿਹਦੇ ਕਰਕੇ ਇਹ ਚੀਜ਼ਾਂ ਹੇਠ ਨਜ਼ਰ ਆਉਂਦੀਆਂ ਸੀ। ਕੁਛ ਵੀ ਨਹੀਂ ਸੀ ਲਗਦਾ ਇਹਨੂੰ, desireless ਸਟੇਜ 'ਚ ਪਹੁੰਚੇ ਹੋਏ ਸੀ। ਗੁਰੂ ਮਹਾਰਾਜ ਕਹਿਣ ਲੱਗੇ ਕਿ -

***ਹਰਿ ਬਿਨੁ ਜੀਉ ਜਲਿ ਬਲਿ ਜਾਉ ॥***
***ਮੈ ਆਪਣਾ ਗੁਰੁ ਪੂਛਿ ਦੇਖਿਆ***
***ਅਵਰੁ ਨਾਹੀ ਥਾਉ ॥*** ***ਅੰਗ - ੧੪***

ਨਾਮ ਤੋਂ ਬਗੈਰ ਜਿਹੜਾ ਜੀਅ ਹੈ ਅੰਦਰ, ਉਹਨੂੰ ਸ਼ਾਂਤੀ ਨਹੀਂ ਆਉਂਦੀ, ਪਦਾਰਥ ਸ਼ਾਂਤੀ ਦੇਣ ਨੂੰ ਸਮਰੱਥ ਨਹੀਂ ਹੁੰਦੇ। ਜਿਵੇਂ ਰੇਤੇ ਵਿਚੋਂ ਤੇਲ ਨਹੀਂ ਨਿਕਲਦਾ, ਕੋਈ ਸਾਇੰਸ ਆ ਜਾਵੇ ਸ਼ਾਇਦ ਰੇਤੇ 'ਚੋਂ ਤੇਲ ਕੱਢ ਲਵੇ, ਪਰ ਪਦਾਰਥਾਂ ਦੇ ਵਿਚੋਂ ਸ਼ਾਂਤੀ ਫੇਰ ਵੀ ਨਹੀਂ ਆਏਗੀ। ਪਦਾਰਥਾਂ ਵਿੱਚ ਸ਼ਾਂਤੀ ਨਹੀਂ ਹੁੰਦੀ, ਇਹਦੇ ਵਿੱਚ ਰਾਗ ਤੇ ਦਵੈਸ਼ ਹੋਇਆ ਕਰਦਾ ਹੈ। ਇਸ ਤਰ੍ਹਾਂ ਫੁਰਮਾਨ ਕਰਦੇ ਨੇ -

***ਧਾਰਨਾ - ਜਲ ਬਲ ਜਾਵੇ ਜੀਉੜਾ ਨਾਮ ਤੋਂ ਬਿਨਾਂ।***

ਸੋ ਇਸ ਤਰ੍ਹਾਂ ਨਾਮ ਤੋਂ ਬਗੈਰ ਸ਼ਾਂਤੀ ਨਹੀਂ ਆਇਆ ਕਰਦੀ, ਕਿਉਂਕਿ ਮਨ ਨੂੰ ਵਾਸ਼ਨਾਵਾਂ ਰਿੜਕਦੀਆਂ ਰਹਿੰਦੀਆਂ ਨੇ, ਜਦ ਤੱਕ ਮਨ ਨਾਮ ਵਲ ਪੂਰੀ ਤਰ੍ਹਾਂ ਨਹੀਂ ਲਗਦਾ, ਮਨ ਓਨੀਂ ਦੇਰ ਤੱਕ ਵਾਸ਼ਨਾ ਤੋਂ ਇਹਦਾ ਖਹਿੜਾ ਨਹੀਂ ਛੁਟਿਆ ਕਰਦਾ। ਵਾਸ਼ਨਾ ਗਹਿਰੀ ਚਲਦੀ ਹੈ, ਜਨਮਾਂ-ਜਨਮਾਂਤਰਾਂ ਤਕ ਜਾਂਦੀ ਹੈ, ਵਾਸ਼ਨਾ ਜੋ ਹੈ ਜਨਮ ਦਾ ਮੂਲ ਹੈ, ਉਤੋਂ ਜੇ ਵਾਸ਼ਨਾ ਹਟਾ ਦਿਓ, ਅੰਦਰ ਜੜ੍ਹ ਰਹਿੰਦੀ ਹੈ ਇਹਦੀ, ਮੌਕਾ ਆਉਣ 'ਤੇ ਇਹ ਫੁੱਟ ਪੈਂਦਾ ਹੈ, ਜਿਵੇਂ ਕੱਟਿਆ ਹੋਇਆ ਦਰਖਤ ਫੁੱਟ ਪੈਂਦਾ ਹੈ, ਜਦ ਤਕ ਇਹਦੀ ਜੜ੍ਹ ਦਾ ਨਾਸ਼ ਨਹੀਂ ਹੁੰਦਾ, ਓਨੀਂ ਦੇਰ ਤੱਕ ਕੁਛ ਨਹੀਂ ਬਣਦਾ। ਜੜ੍ਹ ਦਾ ਨਾਸ਼ ਨਾਮ ਕਰਦਾ ਹੈ, ਹੋਰ ਕਿਸੇ ਚੀਜ਼ ਤੋਂ ਨਹੀਂ ਹੁੰਦਾ।

ਇੱਕ ਵਾਰੀ ਸ੍ਰੀ ਰਾਮਚੰਦਰ ਜੀ ਮਹਾਰਾਜ ਬੈਠੇ ਨੇ, ਅਧਿਆਤਮਕ ਬਾਤਚੀਤ ਹੋ ਰਹੀ ਹੈ ਤੇ ਮਹਾਂਰਿਸ਼ੀ ਵਸ਼ਿਸ਼ਟ ਜੀ ਜੋ ਸ੍ਰੀ ਰਾਮਚੰਦਰ ਜੀ ਦੇ ਅਧਿਆਤਮ ਗੁਰੂ ਵੀ ਸਨ, ਆਪ ਜੀ ਸਭਾ 'ਚ ਬੈਠੇ ਬਚਨ ਸੁਣਾ ਰਹੇ ਨੇ, ਸਾਰੇ ਰਿਸ਼ੀ-ਮੁਨੀ ਸਭਾ 'ਚ ਆਏ ਹੋਏ, ਉਨ੍ਹਾਂ ਤੋਂ ਕਥਾ ਸਰਵਣ ਕਰ ਰਹੇ ਨੇ ਤੇ ਸ੍ਰੀ ਰਾਮ ਚੰਦਰ ਜੀ ਆਪਣੇ ਆਸਣ 'ਤੇ ਬੈਠੇ ਨੇ, ਵਸ਼ਿਸ਼ਟ ਜੀ ਬਰਾਬਰ ਬੈਠੇ ਨੇ। ਵਸ਼ਿਸ਼ਟ ਜੀ ਕੀ ਦੇਖਦੇ ਨੇ ਕਿ ਰਾਮਚੰਦਰ ਜੀ ਦਾ ਧਿਆਨ ਕਿਸੇ ਪਾਸੇ ਚਲਿਆ ਗਿਆ, ਕਥਾ 'ਚ ਧਿਆਨ ਘੱਟ ਹੈ। ਅਚਾਨਕ ਸ੍ਰੀ ਰਾਮਚੰਦਰ ਜੀ ਤਾੜੀ ਮਾਰ ਕੇ ਹੱਸ ਪਏ। ਵਸ਼ਿਸ਼ਟ ਜੀ ਨੇ ਕਥਾ ਬੰਦ ਕਰਕੇ ਪੁੱਛਿਆ ਕਿ ਹੇ ਰਾਮ ਜੀ! ਮੈਂ ਦੇਖਦਾ ਸੀ ਕਿ ਕੁਛ ਸਮੇਂ ਤੋਂ ਆਪ ਦਾ ਧਿਆਨ ਜਿਹੜਾ ਹੈ ਕਿਸੇ ਹੋਰ ਵਸਤੂ ਵਲ ਲੱਗਿਆ ਹੋਇਆ ਹੈ ਤੇ ਹੱਸਣ ਦਾ ਕਾਰਨ ਕੀ ਹੈ? ਮੈਂ ਵੀ ਬੜੇ ਧਿਆਨ ਨਾਲ ਦੇਖਿਆ ਹੈ ਕਿ ਕੋਈ ਚੀਜ਼ ਨਜ਼ਰ ਤਾਂ ਆਈ ਨਹੀਂ ਹੈ, ਜਿਹਦੇ ਕਰਕੇ ਆਪ ਹੱਸ ਰਹੇ ਓ? ਸ੍ਰੀ ਰਾਮ ਚੰਦਰ ਜੀ ਕਹਿਣ ਲੱਗੇ, ਗੁਰੂਦੇਵ! ਤੁਸੀਂ ਤ੍ਰਿਕਾਲਦਰਸ਼ੀ ਓ, ਸਭ ਕੁਛ ਜਾਣਦੇ ਓ ਕਿ ਮੈਂ ਕਿਉਂ ਹੱਸਿਆ ਹਾਂ। ਕਹਿਣ ਲੱਗੀ, ਮਹਾਰਾਜ! ਸਭਾ ਨੇ ਸਾਰੀ ਗੱਲ

ਸੁਣਨੀ ਹੈ ਆਪ ਦੇ ਮੁਖਾਰਬਿੰਦ ਤੋਂ, ਆਪ ਕ੍ਰਿਪਾ ਕਰਕੇ ਕਾਰਨ ਦੱਸੋ ਕਿ ਆਪ ਦਾ ਹੱਸਣ ਦਾ ਕਾਰਨ ਕੀ ਹੈ? ਓਸ ਵੇਲੇ ਰਾਮ ਚੰਦਰ ਜੀ ਕਹਿਣ ਲੱਗੇ ਕਿ ਮੈਂ ਕੀੜੇ ਨੂੰ ਦੇਖ ਕੇ ਹੱਸਿਆ ਹਾਂ। ਧਿਆਨ ਨਾਲ ਦੇਖਿਆ ਵਸ਼ਿਸ਼ਟ ਜੀ ਨੇ ਕਹਿਣ ਲੱਗੇ ਕਿ ਇਹਦੀਆਂ ਦੋ ਪਿਛਲੀਆਂ ਲੱਤਾਂ ਟੁੱਟੀਆਂ ਹੋਈਆਂ ਨੇ, ਇਹ ਦੋ ਲੱਤਾਂ ਨਾਲ ਦੀਵਾਰ 'ਤੇ ਚੜ੍ਹਦਾ ਹੈ ਤੇ ਥੋੜ੍ਹਾ ਚੜ੍ਹ ਕੇ ਥੱਕ ਜਾਂਦਾ ਹੈ ਤੇ ਗਿਰ ਪੈਂਦਾ ਹੈ। ਫੇਰ ਚੜ੍ਹਨ ਲੱਗ ਜਾਂਦਾ ਹੈ ਤੇ ਫੇਰ ਗਿਰ ਪੈਂਦਾ ਹੈ। ਕਹਿਣ ਲੱਗੇ, ਇਹ ਤਾਂ ਕਾਰਨ ਤੁਹਾਡੇ ਹੱਸਣ ਦਾ ਨਹੀਂ, ਤੁਹਾਡੇ ਹੱਸਣ ਦਾ ਕਾਰਨ ਕੋਈ ਗਹਿਰਾ ਹੈ, ਆਪ ਕ੍ਰਿਪਾ ਕਰਕੇ ਇਹਦੇ ਉਤੇ ਸਪਸ਼ਟੀਕਰਨ ਦੇਵੋ ਤਾਂ ਕਿ ਸਾਰੀ ਸਭਾ ਜਿਸਦੇ ਅੰਦਰ ਸ਼ੰਕਾ ਪੈਦਾ ਹੋ ਗਿਆ ਹੈ, ਉਹ ਨਿਰਨਾ ਹੋ ਕੇ ਉਨ੍ਹਾਂ ਦਾ ਮਨ ਸ਼ਾਂਤ ਹੋਵੇ। ਕਹਿਣ ਲੱਗੇ, ਵਸ਼ਿਸ਼ਟ ਜੀ! ਮੈਂ ਇਸ ਕੀੜੇ ਦਾ ਜਿਹੜਾ ਭੂਤਕਾਲ ਸੀ ਦੇਖਣਾ ਸ਼ੁਰੂ ਕਰ ਦਿਤਾ, ਇਹ ਅੱਜ ਤੋਂ ਪਹਿਲਾਂ ਚੌਦਾਂ ਵਾਰੀ ਇੰਦਰ ਦੇ ਤਖਤ ਤੇ ਬੈਠਾ ਹੈ, ਬੜੀ ਦੇਰ ਤੱਕ ਜਾ ਕੇ ਸਵਰਗ ਲੋਕ ਦਾ ਸੁਖ ਭੋਗਿਆ ਹੈ, ਫੇਰ ਗਿਰ ਜਾਂਦਾ ਹੈ, ਫੇਰ ਮਨੁੱਖ ਬਣ ਜਾਂਦਾ ਹੈ। ਫੇਰ ਜਾ ਕੇ ਯੱਗ ਕਰਦਾ ਹੈ, ਯਾਨਿ ਚੌਦਾਂ ਵਾਰੀ ਇੰਦਰ ਦੇ ਤਖਤ 'ਤੇ ਬੈਠ ਚੁੱਕਿਆ। ਤਿੰਨ ਕਰੋੜ ਬਵੰਜਾ ਲੱਖ ਸਾਲ ਦੀ ਉਮਰ ਹੁੰਦੀ ਹੈ ਇੰਦਰ ਦੀ। ਤੇ ਹੁਣ ਇਹ ਕੀੜਾ ਬਣਿਆ ਹੋਇਆ ਹੈ, ਲੇਕਿਨ ਵਾਸ਼ਨਾ ਇਹਦੇ ਅੰਦਰ ਅਜੇ ਵੀ ਤਾਜ਼ੀ ਹੈ ਤੇ ਇਹ ਸੋਚਦਾ ਹੈ ਕਿ ਮੈਂ ਕਦ ਮਨੁੱਖ ਬਣਾਂ, ਕਦ ਮੇਰੀ ਚੌਰਾਸੀ ਦਾ ਗੇੜਾ ਪੂਰਾ ਹੋਵੇ ਤੇ ਫੇਰ ਮੈਂ ਮਨੁੱਖ ਬਣ ਕੇ, ਫੇਰ ਮੈਂ ਉਹ ਕਰਮ ਕਰਾਂ ਜਿਹਦੇ ਨਾਲ ਮੈਨੂੰ ਇੰਦਰ ਦਾ ਤਖਤ ਪ੍ਰਾਪਤ ਹੋ ਜਾਵੇ ਅਤੇ ਅਸੀਂ ਇਹਦੀ ਬੇਸਮਝੀ 'ਤੇ ਹਸੇ ਹਾਂ ਕਿ ਮੂਰਖਾ! ਚੌਦਾਂ ਵਾਰੀ ਤੂੰ ਇੰਦਰ ਦੀ ਪਦਵੀ ਤੋਂ ਗਿਰ ਚੁੱਕਿਆ ਹੈਂ ਤੇ ਤੂੰ ਉਹ ਪਦਵੀ ਪ੍ਰਾਪਤ ਕਰ ਜਿਥੋਂ ਦੁਬਾਰਾ ਨਹੀਂ ਗਿਰਿਆ ਜਾਂਦਾ। ਓਸ ਥਾਂ ਪਹੁੰਚ –

*ਸਚ ਖੰਡਿ ਵਸੈ ਨਿਰੰਕਾਰੁ ॥*
*ਕਰਿ ਕਰਿ ਵੇਖੈ ਨਦਰਿ ਨਿਹਾਲ ॥ ਅੰਗ – ੮*

ਨਿਰੰਕਾਰ ਦੇ ਮੰਡਲ ਵਿੱਚ ਪ੍ਰਵੇਸ਼ ਕਰ, ਮੂਰਖ ਮੁੜ ਕੇ ਉਸੇ ਚੀਜ਼ ਨੂੰ ਫੇਰ ਕਰਦਾ ਹੈ ਤਾਂ ਉਸ ਵੇਲੇ ਵਸ਼ਿਸ਼ਟ ਜੀ ਕਹਿਣ ਲੱਗੇ ਕਿ ਸਾਰੀ ਸਭਾ ਦੇ ਵਿੱਚ ਸਸ਼ੋਭਤ ਰਿਸ਼ੀਆਂ–ਮੁਨੀਆਂ, ਸਰੋਤਿਆਂ ਨੂੰ ਕਿ ਦੇਖੋ, ਸਰੋਤਾ ਜਨੋ! ਵਾਸ਼ਨਾ ਕਿੰਨੀ ਪ੍ਰਬਲ ਹੈ, ਕੀੜਾ ਬਣ ਗਿਆ, ਤਾਂ ਵੀ ਵਾਸ਼ਨਾ ਨਹੀਂ ਇਸਦੀ ਹਟ ਰਹੀ। ਸੋ ਜਦ ਤਕ ਆਦਮੀ ਦੇ ਅੰਦਰ ਵਾਸ਼ਨਾ ਹੈ, ਸੁਖ ਦਾ ਨਾਮ ਨਿਸ਼ਾਨ ਨਹੀਂ ਹੋਇਆ ਕਰਦਾ। ਸੁਖ ਕੇਵਲ ਨਾਮ ਦੇ ਵਿੱਚ ਹੋਇਆ ਕਰਦਾ ਹੈ, ਸਾਰੀਆ ਵਾਸ਼ਨਾਵਾਂ ਖਤਮ ਕਰਕੇ desireless stage ਦੇ ਵਿੱਚ ਆਦਮੀ ਪਹੁੰਚ ਜਾਵੇ, ਫੇਰ ਸੁਖ ਹੁੰਦਾ ਹੈ। ਇਹ ਜਿਹੜਾ ਸੁਖ ਹੈ, ਨਾਮ ਨਹੀਂ ਪ੍ਰਾਪਤ ਹੁੰਦਾ ਗੁਰੂ ਤੋਂ ਬਗੈਰ। ਗਿਆਨ ਨਹੀਂ ਪ੍ਰਾਪਤ ਹੁੰਦਾ ਗੁਰੂ ਤੋਂ ਬਗੈਰ, ਗੁਰੂ ਤੋਂ ਬਗੈਰ ਮੁਕਤੀ ਨਹੀਂ ਮਿਲਿਆ ਕਰਦੀ। ਐਸਾ ਗੁਰੂ ਮਹਾਰਾਜ ਦਾ ਫੁਰਮਾਨ ਹੈ –

*ਧਾਰਨਾ – ਬਿਨਾਂ ਗੁਰਾਂ ਤੋਂ ਮੁਕਤ ਨਾ ਹੋਵੇ,*
*ਪੁਛੋ ਬ੍ਰਹਮੇ ਨਾਰਦੇ ਨੂੰ।*
*ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ ॥*
*ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ ॥*
*ਅੰਗ – ੫੯*

ਵੱਡਿਆਂ–ਵੱਡਿਆਂ ਦਾ ਜ਼ਿਕਰ ਗੁਰੂ ਮਹਾਰਾਜ ਨੇ ਕਰਿਆ ਹੈ ਕਿ ਇਨ੍ਹਾਂ ਤੋਂ ਪੁੱਛ ਲਓ ਤੁਸੀਂ। ਇਨ੍ਹਾਂ ਦੇ ਜੀਵਨ ਨੂੰ ਵਿਚਾਰ ਕੇ ਦੇਖ ਲਓ। ਬਗੈਰ ਗੁਰੂ ਤੋਂ ਮੁਕਤ ਨਹੀਂ ਹੋਇਆ ਕਰਦਾ। ਗੁਰੂ ਧਾਰਨਾ ਅਵੱਸ਼ਕ ਹੈ, ਉਸ ਤੋਂ ਬਗੈਰ ਨਹੀਂ ਲੰਘ ਸਕਦਾ ਆਦਮੀ ਪਾਰ। ਐਵੇਂ ਖਿਆਲ ਹੈ, ਜਨਮ ਆਪਣਾ ਬਿਰਥਾ ਗੁਆ ਕੇ ਤੁਰ ਜਾਂਦਾ ਹੈ। ਲੇਕਿਨ ਪਾਰ ਨਹੀਂ ਲੰਘਿਆ ਕਰਦਾ। ਪਾਰ ਕੇਵਲ ਸਮਰੱਥ ਗੁਰੂ ਹੋਵੇ ਤਾਂ ਹੁੰਦਾ ਹੈ।

ਚਾਰ ਕਿਸਮ ਦੇ ਗੁਰੂ ਸੰਸਾਰ 'ਚ ਗਿਣੇ ਨੇ ਇਕ ਤਾਂ ਹੈਗੇ ਕੱਚੇ ਗੁਰੂ। ਇੱਕ ਨੇ ਅੰਨ੍ਹੇ ਗੁਰੂ, ਕੱਚੇ ਵੀ ਮਿਲਦੇ ਨੇ, ਅੰਨ੍ਹੇ ਵੀ ਮਿਲਦੇ ਨੇ। ਤੀਸਰੇ ਨੇ ਵਿਦਵਾਨ ਗੁਰੂ। ਜਾਣਦੇ ਸਭ ਕੁਛ ਹੁੰਦੇ ਨੇ, ਉਨ੍ਹਾਂ ਕੋਲ authority ਨਹੀਂ ਹੁੰਦੀ। ਚੌਥੇ ਹੁੰਦੇ ਨੇ ਸਮਰੱਥ ਗੁਰੂ; ਸਮਰੱਥ ਗੁਰੂ ਜਿਹੜਾ ਹੈ ਉਹਦੀ ਕ੍ਰਿਆ ਵੀ ਨਿਰਾਲੀ ਹੁੰਦੀ ਹੈ ਤੇ ਦੁਨੀਆਂ ਦੇ ਅੰਦਰ ਉਹਦਾ ਵਰਤ ਵਰਤਾਰਾ, ਸੋਚ ਸਾਰੀ ਨਿਆਰੀ ਹੋਇਆ ਕਰਦੀ ਹੈ, ਜਿਸ ਦੇ ਬਾਰੇ ਐਸਾ ਫੁਰਮਾਨ ਹੈ–

*ਧਾਰਨਾ – ਨਿਰਵੈਰ ਨਿਰਾਲਾ ਜੀ,*
*ਸਤਿਗੁਰ ਪੁਰਖ ਅਗੰਮ ਹੈ।*
*ਸਤਿਗੁਰ ਪੁਰਖੁ ਅਗੰਮੁ ਹੈ ਨਿਰਵੈਰੁ ਨਿਰਾਲਾ।*
*ਜਾਣਹੁ ਧਰਤੀ ਧਰਮ ਕੀ, ਸਚੀ ਧਰਮਸਾਲਾ।*
*ਜੇਹਾ ਬੀਜੈ ਸੁ ਲੁਣੈ ਫਲ ਕਰਮ ਸਮਾਲਾ।*
*ਜਿਉ ਕਰਿ ਨਿਰਮਲੁ ਆਰਸੀ ਜਗੁ ਵੇਖਣਿ ਵਾਲਾ।*
*ਜੇਹਾ ਮੁਹੁ ਕਰਿ ਭਾਲੀਐ ਤੇਹੋ ਵੇਖਾਲਾ।*
*ਸੇਵਕ ਦਰਗਹ ਸੁਰਖਰੂ ਵੇਮੁਖੁ ਮੁਹ ਕਾਲਾ।*
*ਭਾਈ ਗੁਰਦਾਸ ਜੀ, ੩੪/੧*

ਸਮਰੱਥ ਗੁਰੂ ਜੋ ਹੋਇਆ ਕਰਦਾ ਹੈ ਉਹਦੇ ਵਿੱਚ ਜੋ ਗੁਣ ਹੋਇਆ ਕਰਦੇ ਹਨ ਉਨ੍ਹਾਂ ਨੂੰ ਭਾਈ ਗੁਰਦਾਸ ਜੀ ਨੇ ਜਿਨ੍ਹਾਂ ਨੂੰ ਗੁਰੂ ਗ੍ਰੰਥ ਸਾਹਿਬ ਦੀ ਕੁੰਜੀ ਦਾ ਦਰਜਾ ਦੇ ਕੇ ਸਨਮਾਨਿਆ ਗਿਆ ਹੈ, ਉਹ ਇਹ ਗੁਣ ਦਸਦੇ ਨੇ। ਜਿਹੋ ਜਿਹੀ ਕਿਸੇ ਦੀ ਭਾਵਨਾ ਓਹੋ ਜਿਹਾ ਹੀ ਨਜ਼ਰ ਆਇਆ ਕਰਦਾ ਹੈ। ਸੋ ਇਸ ਤਰ੍ਹਾਂ ਦੇ ਨਾਲ ਉਹ ਸਤਿਗੁਰੂ ਹੈ ਪੂਰਾ, ਉਸ ਤੋਂ ਬਗੈਰ ਬੰਦੇ ਦੀ ਗਤੀ ਨਹੀਂ ਹੋਇਆ ਕਰਦੀ। ਨਾ ਤਾਂ ਕੱਚਾ ਗੁਰੂ ਕਰ ਸਕਦਾ ਹੈ। ਅੰਨ੍ਹਾ ਗੁਰੂ ਜਿਹੜਾ ਹੈ ਉਹ ਭਰਮਾਂ ਵਿੱਚ ਪਾ ਦਿਆ ਕਰਦਾ ਹੈ। ਕਰਮਕਾਂਡ ਦੇ ਵਿੱਚ ਫਸਾ ਦਿੰਦਾ ਹੈ, ਨਿਕਲਣ ਨਹੀਂ ਦਿੰਦਾ। ਜਿਹੜਾ ਵਿਦਵਾਨ ਗੁਰੂ ਹੈ ਉਹਦੇ ਕੋਲ ਵਿਦਿਆ ਤਾਂ ਹੁੰਦੀ ਹੈ, ਲੇਕਿਨ ਅਗਿਆਨਤਾ ਦੇ ਛੌੜ ਉਹ ਕੱਟਣ ਦੇ ਉਹ ਸਮਰੱਥ ਨਹੀਂ ਹੋਇਆ ਕਰਦਾ। ਸਿਰਫ ਸਮਰੱਥ ਗੁਰੂ ਹੈ ਜਿਸ ਦੀ ਸੰਗਤ ਦੇ ਨਾਲ, ਜਿਸ ਦੇ ਉਪਦੇਸ਼ ਦੇ ਨਾਲ ਇਸ ਜੀਵ ਦਾ ਉਧਾਰ ਹੋਇਆ ਕਰਦਾ ਹੈ। ਉਹਦੇ ਕੋਲ ਨਾਮ ਦਾ ਖਜ਼ਾਨਾ ਹੁੰਦਾ ਹੈ।

ਨਾਮ ਦਾ ਖਜ਼ਾਨਾ, ਨਾਮ ਦੇ ਕੇ ਹਉਮੈ ਦਾ ਰੋਗ ਕੱਟ ਦਿੰਦਾ ਹੈ। ਐਸਾ ਬਾਣੀ ਦੇ ਅੰਦਰ ਆਉਂਦਾ ਹੈ, ਪੜ੍ਹੋ ਪਿਆਰ ਨਾਲ –

*ਧਾਰਨਾ – ਨਾਮ ਅਮੋਲਕ ਰਤਨ ਹੈ,*
*ਪੂਰੇ ਸਤਿਗੁਰ ਪਾਸ।*

*ਸਤਿਗੁਰ ਸੇਵੈ ਲਗਿਆ ਕਢਿ ਰਤਨੁ ਦੇਵੈ*
*ਪਰਗਾਸਿ॥ ਅੰਗ – ੪੦*

ਜਿਹੜਾ ਗੁਰੂ ਦੀ ਸੇਵਾ 'ਚ ਲਗ ਜਾਂਦਾ ਹੈ, ਗੁਰੂ ਨੂੰ ਮਨਾ ਲੈਂਦਾ ਹੈ, ਉਹ ਰਤਨ ਜਿਹਦਾ ਮੁੱਲ ਕੋਈ ਨਹੀਂ ਹੈ –

*ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ ॥*
*ਜਿਨਾ ਭਾਗ ਮਥਾਹਿ ਸੇ ਨਾਨਕ ਹਰਿ ਰੰਗੁ*
*ਮਾਣਦੋ॥ ਅੰਗ – ੮੧*

ਉਨ੍ਹਾਂ ਨੂੰ ਉਹ ਰਤਨ ਦੇ ਦਿਆ ਕਰਦਾ ਹੈ –

*ਧੰਨੁ ਵਡਭਾਗੀ ਵਡ ਭਾਗੀਆ*
*ਜੋ ਆਇ ਮਿਲੇ ਗੁਰ ਪਾਸਿ ॥ ਅੰਗ – ੪੦*
*ਬਿਨੁ ਸਤਿਗੁਰ ਦਾਤਾ ਕੋ ਨਹੀ*
*ਜੋ ਹਰਿ ਨਾਮੁ ਦੇਇ ਆਧਾਰੁ ॥ ਅੰਗ – ੧੪੧੭*

ਗੁਰੂ ਦੀ ਕ੍ਰਿਪਾ ਹੋਵੇ ਤਾਂ ਨਾਮ ਮਨ ਵਿੱਚ ਵਸਿਆ ਕਰਦਾ ਹੈ –

*ਰਾਮ ਰਾਮ ਸਭੁ ਕੋ ਕਹੈ ਕਹਿਐ ਰਾਮੁ ਨ ਹੋਇ*
*॥ ਗੁਰ ਪਰਸਾਦੀ ਰਾਮੁ ਮਨਿ ਵਸੈ*
*ਤਾ ਫਲੁ ਪਾਵੈ ਕੋਇ ॥ ਅੰਗ – ੪੯੧*
*ਬਿਨੁ ਸਤਿਗੁਰ ਦਾਤਾ ਕੋ ਨਹੀ*
*ਜੋ ਹਰਿ ਨਾਮੁ ਦੇਇ ਆਧਾਰੁ ॥*
*ਗੁਰ ਕਿਰਪਾ ਤੇ ਨਾਉ ਮਨਿ ਵਸੈ*
*ਸਦਾ ਰਹੈ ਉਰਿ ਧਾਰਿ ॥*
*ਤਿਸਨਾ ਬੁਝੈ ਤਿਪਤਿ ਹੋਇ*
*ਹਰਿ ਕੈ ਨਾਇ ਪਿਆਰਿ ॥*
*ਨਾਨਕ ਗੁਰਮੁਖਿ ਪਾਈਐ*
*ਹਰਿ ਅਪਨੀ ਕਿਰਪਾ ਧਾਰਿ ॥ ਅੰਗ – ੧੪੧੭*

ਸੋ ਜਦੋਂ ਤੱਕ ਨਾਮ ਦੀ ਪ੍ਰਾਪਤੀ ਨਹੀਂ ਹੁੰਦੀ, ਓਨੀਂ ਦੇਰ ਤੱਕ ਵਾਸ਼ਨਾ ਦਾ ਖਾਤਮਾ ਨਹੀਂ ਹੁੰਦਾ। ਜਦ ਤੱਕ ਵਾਸ਼ਨਾ ਦਾ ਖਾਤਮਾ ਨਹੀਂ ਹੁੰਦਾ ਸ਼ਾਂਤੀ ਨਹੀਂ ਆਇਆ ਕਰਦੀ।

*ਬਿਨੁ ਹਰਿ ਨਾਮ ਨ ਸਾਂਤਿ ਹੋਇ*
*ਕਿਤੁ ਬਿਧਿ ਮਨੁ ਧੀਰੇ ॥ ਅੰਗ – ੭੦੭*

ਸੋ ਭਾਈ ਸੁਜਾਨ ਰਾਇ ਕਹਿਣ ਲੱਗਿਆ, ਅੰਮ੍ਰਿਤਰਾਇ ਜੀ! ਬੜਾ ਕੁਛ ਕਰਿਆ ਹੈ, ਲੇਕਿਨ ਮਨ ਸ਼ਾਂਤ ਨਹੀਂ ਹੋ ਰਿਹਾ। ਮੇਰੇ ਅੰਦਰ ਕੋਈ ਖਾਲੀ ਥਾਂ ਮੈਨੂੰ ਲਗਦਾ ਹੈ ਜਿਹੜਾ ਭਰਿਆ ਨਹੀਂ ਹੈ, ਪਦਾਰਥਾਂ ਦੀ ਮੇਰੇ ਕੋਲ ਕੋਈ ਘਾਟ ਨਹੀਂ, ਬੱਚੇ ਮੇਰੇ ਸੁੰਦਰ ਸਵੱਸਥ ਪਿਆਰ ਕਰਨ ਵਾਲੇ ਨੇ, ਘਰਵਾਲੀ ਮੇਰੀ ਪਤੀਵਰਤਾ, ਆਗਿਆਕਾਰ, ਪੈਸੇ ਟਕੇ ਦੀ ਮੇਰੇ ਕੋਲ ਕੋਈ ਘਾਟ ਨਹੀਂ। ਸਰੀਰ ਸਾਡੇ ਸੰਤੁਸ਼ਟ, ਨਾਉਂ ਸਾਡਾ ਬਹੁਤ ਵੱਡਾ। ਹਿਕਮਤ ਕਰਕੇ ਮੈਂ ਸੇਵਾ ਕਰਦਾ ਹਾਂ, ਕਿਸੇ ਤੋਂ ਕੋਈ ਪੈਸਾ ਨਹੀਂ ਲੈਂਦਾ, ਫਰੀ ਇਲਾਜ ਕਰਦਾ ਹਾਂ, ਉਹਦੇ ਨਾਲ ਮੇਰਾ ਜਸ ਫੈਲਿਆ ਹੋਇਆ ਹੈ, ਲੇਕਿਨ ਵਜ੍ਹਾ ਕੀ ਹੈ ਕਿ ਮੈਨੂੰ ਅਜੇ ਵੀ ਸ਼ਾਂਤੀ ਨਹੀਂ ਆਉਂਦੀ, ਮੈ ਰਾਜ ਯੋਗ ਵੀ ਕੀਤਾ ਹੈ, ਲੇਕਿਨ ਮੈਂ ਕਿਸੇ ਕਿਨਾਰੇ ਨਹੀਂ ਪਹੁੰਚਿਆ। ਸਾਨੂੰ ਨਹੀਂ ਪਤਾ ਲਗਦਾ ਕਿ ਰਾਜ ਯੋਗ ਕੀ ਹੁੰਦਾ ਹੈ, ਉਹ ਅਸ਼ਟਾਂਗ ਯੋਗ ਕਹਾਉਂਦਾ ਹੈ ਆਪਣੇ ਆਪ 'ਚ। ਅੱਠ ਉਹਦੇ ਅੰਗ ਹੁੰਦੇ ਨੇ। ਅਸ਼ਟਾਂਗ ਕਹਿੰਦੇ ਨੇ ਅੱਠ ਅੰਗਾਂ ਨੂੰ। ਉਹ ਸਾਧਨ ਹੈ, ਹੈ ਬਹੁਤ ਵਧੀਆ ਰਸਤਾ। ਕੋਈ ਮਾੜਾ ਰਸਤਾ ਨਹੀਂ ਜੇ ਕਿਸੇ ਨੂੰ ਪ੍ਰਾਪਤ ਹੋ ਜਾਵੇ, ਪਰ ਗੁਰੂ ਘਰ ਵਿੱਚ ਉਸ ਨਾਲੋਂ ਬਹੁਤ ਸੁਖਾਲਾ ਤੇ ਸੁਖੈਨ ਰਸਤਾ ਹੋਰ ਵੀ ਹੈਗਾ। ਇਹ ਵੀ ਨਿੰਦਿਆ ਨਹੀਂ ਹੈ, ਇਹ ਰਸਤਾ ਵੀ ਬੇਅੰਤ ਮਹਾਤਮਾ ਕਰ-ਕਰ ਦੇਖਦੇ ਨੇ, ਕਿਉਂਕਿ ਇਹਦੇ ਵਿੱਚ ਮਨ ਦਾ ਟਿਕਾਉ ਹੁੰਦਾ ਹੈ। ਇਹਦੇ ਵਿੱਚ ਕੁਛ ਰਹਿਤਾਂ ਹੁੰਦੀਆਂ ਨੇ, ਜਿਹੜੀਆਂ ਰਹਿਤਾਂ ਸਾਨੂੰ ਰੱਖਣੀਆਂ ਪੈਂਦੀਆਂ ਨੇ ਵੈਸੇ ਵੀ। ਗੁਰੂ ਗ੍ਰੰਥ ਸਾਹਿਬ ਉਨ੍ਹਾਂ ਸਾਰੀਆਂ ਰਹਿਤਾਂ ਦੀ ਪ੍ਰੋੜ੍ਹਤਾ ਕਰਦੇ ਨੇ ਕਿ ਇਹ ਰਹਿਤ–

*ਵਿਣੁ ਗੁਣ ਕੀਤੇ ਭਗਤਿ ਨ ਹੋਇ ॥ ਅੰਗ – ੪*

ਇੱਕੋ ਅੱਖਰ ਵਿੱਚ ਮਹਾਰਾਜ ਜੀ ਨੇ ਕਹਿ ਦਿੱਤਾ ਕਿ ਜਿੰਨਾ ਚਿਰ ਗੁਣ ਨਹੀਂ ਧਾਰਨ ਕਰਦਾ, ਓਨੀਂ ਦੇਰ ਤੱਕ ਨਾਮ ਨਹੀਂ ਜਪ ਸਕਦਾ, ਭਗਤੀ ਨਹੀਂ ਕਰ ਸਕਦਾ। ਸੋ ਰਹਿਤਾਂ ਹੋਇਆਂ ਕਰਦੀਆਂ ਨੇ, ਅਸ਼ਟਾਂਗ ਯੋਗ ਦੀਆਂ। ਪਹਿਲੇ ਨੂੰ ਤਾਂ ਯਮ ਕਹਿੰਦੇ ਨੇ, ਇਹ ਕੁਛ ਗੁਣ ਹੋਇਆ ਕਰਦੇ ਨੇ, ਇੱਕ ਤਾਂ ਹੁੰਦੀ ਹੈ ਅਹਿੰਸਾ, ਨਾ ਸਰੀਰ ਕਰਕੇ ਕਿਸੇ ਨੂੰ ਦੁੱਖ ਦੇਣਾ ਤੇ ਨਾ ਬਚਨ ਨਾਲ ਦੁੱਖ ਦੇਣਾ ਤੇ ਮਨ ਦੇ ਨਾਲ ਫੁਰਨੇ ਨਾਲ ਦੁੱਖ ਦੇਣਾ, ਨਾ ਬੁੱਧੀ ਨਾਲ ਦੁੱਖ ਦੇਣਾ, ਨਾ ਆਪਣੇ ਆਪ ਨੂੰ ਕਿਸੇ ਸ਼ਕਤੀ ਨਾਲ ਦੁੱਖ ਦੇਣਾ। ਇਹਦੀ ਥਾਂ ਤੇ ਸਦਾ ਹੀ ਇਸ ਭਾਵਨਾ 'ਚ ਰਹਿਣਾ –

*ਨਾਨਕ ਨਾਮ ਚੜ੍ਹਦੀ ਕਲਾ,*
*ਤੇਰੇ ਭਾਣੇ ਸਰਬੱਤ ਕਾ ਭਲਾ।*

ਐਨੀ ਗੱਲ ਦੇ ਵਿੱਚ ਜਿਹੜਾ ਯਮ ਹੈ ਇਸ ਦੇ ਉਤੇ ਅਸੀਂ ਅਮਲ ਕਰ ਲੈਂਦੇ ਹਾਂ। ਉਹ ਤਾਂ ਜੇ ਦਿਲੋਂ ਅਸੀਂ ਕਹੀਏ, ਜੇ ਐਵੇਂ ਹੀ ਅੱਖਰ ਗਿਣਦੇ ਹਾਂ, ਫੇਰ ਨਹੀਂ। ਦੂਸਰਾ ਹੋਇਆ ਕਰਦਾ ਹੈ ਝੂਠ ਦਾ ਤਿਆਗ। ਬਹੁਤੇ ਨਿਤਨੇਮ ਕਰਦੇ ਨੇ, ਬਾਣੀ ਪੜ੍ਹਦੇ ਨੇ, ਅੰਮ੍ਰਿਤ ਵੇਲੇ ਜਾਗਦੇ ਨੇ ਪਰ ਬਹੁਤਾ ਬੋਲਣ ਕਰਕੇ ਰਸਨਾ ਦੇ ਉਤੇ ਕੰਟਰੋਲ ਨਹੀ ਤੇ ਗੱਲਬਾਤ ਕਰਨ ਵਾਸਤੇ ਜਿਹੜਾ ਅਧੂਰਾ, ਵਿਚਾਲੇ ਪੂਰਾ ਹੁੰਦਾ ਨਹੀਂ ਹੈ ਉਹ ਇੱਕ ਚੰਗੇ artist ਵਾਂਗਣ ਉਹ ਗੱਲ ਆਪਣੇ ਕੋਲੋਂ ਬਣਾ ਕੇ, ਉਹ ਕਹਾਣੀ ਬੜੀ ਸੁੰਦਰ ਬਣਾ ਲੈਂਦੇ ਨੇ, ਇਹਨੂੰ ਝੂਠ ਕਹਿੰਦੇ ਨੇ। ਆਮ ਇਹ ਬੰਦਿਆਂ 'ਚ ਦੇਖਿਆ ਜਾਂਦਾ ਹੈ। ਨਾਮ ਜਪਣ ਵਾਲੇ ਨੂੰ ਉਦੋਂ ਹੀ ਪਤਾ ਲੱਗ ਜਾਂਦਾ ਹੈ, ਕਿਉਂਕਿ ਉਹਦੀ ਲਿਵ ਟੁੱਟ ਜਾਂਦੀ ਹੈ ਉਸੇ ਵੇਲੇ। ਐਸੀ ਨਿਸ਼ਾਨੀ ਹੈ ਲਿਵ ਦੀ ਕਿ ਪਤਾ ਲਗ ਜਾਂਦਾ ਹੈ ਕਿ ਮੈਂ ਗਲਤ ਹੋ ਗਿਆ, ਸੋ ਝੂਠ ਦਾ ਤਿਆਗ ਕਰੇ।

ਤੀਸਰਾ ਹੁੰਦਾ ਹੈ ਚੋਰੀ ਦਾ ਤਿਆਗ। ਚੋਰੀ ਕਈ ਕਿਸਮ

ਦੀ ਹੋਇਆ ਕਰਦੀ ਹੈ, ਕਿਸੇ ਦਾ ਧਨ ਕਮਾਇਆ ਹੋਇਆ ਚੋਰੀ ਕਰ ਲੈਣਾ, ਇਹ ਵੀ ਚੋਰੀ ਹੈ। ਕਿਸੇ ਨੂੰ ਤੰਗ ਕਰਕੇ, ਦੁਖੀ ਕਰਕੇ ਉਸ ਤੋਂ ਪੈਸਾ ਹਾਸਲ ਕਰ ਲੈਣਾ, ਰਿਸ਼ਵਤ ਵਗੈਰਾ ਲੈ ਕੇ ਉਹ ਵੀ ਚੋਰੀ ਹੈ। ਕਿਸੇ ਦੀ ਕਵਿਤਾ ਹੈ ਉਹਦੇ ਬੰਦ ਚੋਰੀ ਕਰਕੇ ਆਪਣੇ ਨਾਉਂ 'ਤੇ ਸੁਣਾ ਦੇਣੇ। ਕਿਸੇ ਵਖਿਆਨਕਾਰ ਦਾ ਜੋ ਬਚਨ ਹੈ, ਉਹ ਆਪਣਾ ਬਣਾ ਕੇ ਸੁਣਾ ਦੇਣਾ, ਦੁਨੀਆਂ ਤੋਂ ਵਾਹਵਾ-ਵਾਹਵਾ ਲੈਣੀ। ਉਹ ਵੱਡੇ ਚੋਰ ਹੋਇਆ ਕਰਦੇ ਨੇ, ਸਭ ਤੋਂ ਵੱਡੇ ਚੋਰ ਮਹਾਰਾਜ ਨੇ ਕਿਹਾ ਹੈ ਜਿਹੜੇ ਨਾਮ ਨਹੀਂ ਜਪਦੇ, ਉਨ੍ਹਾਂ ਤੋਂ ਵੱਡਾ ਚੋਰ ਕੋਈ ਹੋਇਆ ਨਹੀਂ ਕਰਦਾ। ਉਨ੍ਹਾਂ ਨੂੰ ਵੱਡੇ ਚੋਰ ਕਿਹਾ ਹੈ, ਭਾਰੀ ਚੋਰ। ਸੋ ਚੋਰੀ ਦਾ ਤਿਆਗ ਕਰਨਾ।

ਚੌਥਾ ਹੋਇਆ ਕਰਦਾ ਹੈ 'ਸਤ'। ਬਚਨ ਦੇ ਉਤੇ ਪਹਿਰਾ ਦੇਣਾ, ਰਾਜੇ ਹਰੀ ਚੰਦ ਨੇ ਸੁਪਨੇ 'ਚ ਬਚਨ ਕਰਿਆ ਸੀ। ਸੁਪਨੇ ਦੇ ਅੰਦਰ ਰਾਜ ਦਿੱਤਾ ਸੀ, ਵਿਸ਼ਵਾਮਿੱਤਰ ਨੂੰ। ਉਹਨੇ ਜਾਗ੍ਰਤ 'ਚ ਆ ਕੇ ਮੰਗ ਲਿਆ। ਕਹਿੰਦਾ ਹਾਂ, ਮੈਂ ਸੁਪਨੇ ਵਿੱਚ ਦਿੱਤਾ ਸੀ, ਕਹਿੰਦੇ ਦੇਹ ਫੇਰ ਹੁਣ। ਉਹ 'ਸਤ' ਤੋਂ ਨਹੀਂ ਟਲਿਆ, ਲੇਕਿਨ ਦੁੱਖ ਬੇਅੰਤ ਸਹਿ ਲਏ। ਜਦ ਹਰੀ ਚੰਦ ਦਾ ਪੜ੍ਹਦੇ ਹਾਂ ਤਾਂ ਹੈਰਾਨ ਹੋ ਜਾਈਦਾ ਹੈ ਕਿ ਦੇਖੋ, ਬਚਨ ਦਾ ਪੂਰਾ ਸੀ, ਬਚਨ ਤੋਂ ਨਹੀਂ ਹਾਰਿਆ, ਦੁੱਖ ਪਾ ਲਿਆ ਤੇ ਅਗਲਾ ਹੋਇਆ ਕਰਦਾ ਹੈ ਧੀਰਜ। ਦੁੱਖ ਆ ਜਾਵੇ, ਸੁੱਖ ਆ ਜਾਵੇ, ਬਿਰਤੀ ਨੂੰ ਨਹੀਂ ਡੋਲਣ ਦੇਣਾ, ਸਮਾਨ ਬਿਰਤੀ ਰੱਖਣੀ। ਜੇ ਸੁਖ ਆਉਂਦਾ ਹੈ ਤਾਂ ਵੀ ਵਾਹਿਗੁਰੂ ਦਾ ਸ਼ੁਕਰ। ਜੇ ਦੁੱਖ ਆ ਗਿਆ ਤਾਂ ਵੀ ਕਹਿੰਦਾ ਹੈ -

***ਕੇਤਿਆ ਦੂਖ ਭੂਖ ਸਦ ਮਾਰ ॥***
***ਏਹਿ ਭਿ ਦਾਤਿ ਤੇਰੀ ਦਾਤਾਰ ॥ ਅੰਗ - ੫***
***ਜੇ ਸੁਖੁ ਦੇਹਿ ਤ ਤੁਝਹਿ ਅਰਾਧੀ***
***ਦੁਖਿ ਭੀ ਤੁਝੈ ਧਿਆਈ ॥ ੨ ॥***
***ਜੇ ਭੁਖ ਦੇਹਿ ਤ ਇਤ ਹੀ ਰਾਜਾ***
***ਦੁਖ ਵਿਚਿ ਸੂਖ ਮਨਾਈ ॥ ਅੰਗ - ੭੫੭***

ਇਹ ਬਿਰਤੀ ਜਿਹੜੀ ਹੈ ਇਹਨੂੰ ਧੀਰਜ ਕਹਿੰਦੇ ਨੇ, ਫੇਰ ਖਿਮਾ ਹੋਇਆ ਕਰਦੀ ਹੈ। ਆਪਣੇ 'ਚ ਤਾਕਤ ਹੈ ਕਿਸੇ ਦਾ ਨੁਕਸਾਨ ਕਰ ਦੇਣ ਦੀ ਤੇ ਉਹਨੇ ਗਲਤੀ ਕਰ ਦਿੱਤੀ ਤੇ ਫੇਰ ਖਿਮਾ ਕਰਕੇ ਛੱਡ ਦੇਣਾ ਕਿ ਕੋਈ ਨਾ ਇਹ ਭੁੱਲੜ ਬੰਦਾ ਹੈ, ਸਮਝਾ ਦਿੱਤਾ, ਨੁਕਸਾਨ ਨਹੀਂ ਇਹਦਾ ਕਰਨਾ। ਉਸ ਤੋਂ ਅੱਗੇ ਹੁੰਦੀ ਹੈ ਦਇਆ। ਦਇਆ ਤੋਂ ਧਰਮ ਪੈਦਾ ਹੁੰਦਾ ਹੈ।

***ਧੌਲੁ ਧਰਮੁ ਦਇਆ ਕਾ ਪੂਤੁ ॥ ਅੰਗ - ੩***

ਜੇ ਜਾਨਵਰਾਂ ਦੇ ਗਲ ਵੱਢ-ਵੱਢ ਮਾਸ ਖਾਈ ਜਾਂਦਾ ਹੈ, ਫੇਰ ਦਰਿਆ ਨਾ ਹੋਈ, ਮਹਾਰਾਜ ਜੀ ਦਾ ਐਸਾ ਹੁਕਮ ਆਉਂਦਾ ਹੈ -

***ਜੀਅ ਬਧਹੁ ਸੁ ਧਰਮੁ ਕਰਿ ਥਾਪਹੁ***
***ਅਧਰਮੁ ਕਹਹੁ ਕਤ ਭਾਈ ॥***
***ਆਪਸ ਕਉ ਮੁਨਿਵਰ ਕਰਿ ਥਾਪਹੁ***
***ਕਾ ਕਉ ਕਹਹੁ ਕਸਾਈ ॥ ਅੰਗ - ੧੧੦੩***

'ਬਧਹੁ' ਕਹਿੰਦੇ ਨੇ ਮਾਰਨੇ, ਜੀਅ ਮਾਰ ਕੇ ਤੁਸੀਂ ਕਹਿੰਦੇ ਓਂ ਅਸੀਂ ਧਰਮ ਕਰਦੇ ਹਾਂ। ਫੇਰ ਤੁਸੀਂ ਸਾਨੂੰ ਇਹ ਦੱਸੋ ਤੁਹਾਡੇ ਕੋਸ਼ ਵਿੱਚ ਅਧਰਮ ਕਿਸ ਚੀਜ਼ ਦਾ ਨਾਉਂ ਹੈ ਤੇ ਫੇਰ ਤੁਸੀਂ ਵੱਡੇ ਤੋਂ ਵੱਡੇ ਓਂ ਇਹ ਗੱਲਾਂ ਕਰਕੇ। ਆਪਣੇ ਆਪ ਨੂੰ ਬਹੁਤ ਵੱਡਾ ਸਮਝਦੇ ਓਂ, ਮੇਰੇ ਨਾਲ ਦਾ ਹੋਰ ਕੋਈ ਨਹੀਂ ਹੈ। ਮੈਂ ਧਰਮ ਕਰਨ ਵਾਲਾ ਬੰਦਾ ਹਾਂ। ਕਹਿੰਦੇ ਫੇਰ ਕਸਾਈ ਕਿਹੜੇ ਨੂੰ ਤੁਸੀਂ ਕਹੋਂਗੇ। ਸਾਫ ਕਹੀ ਹੈ ਗੱਲ, ਗੁਰਮਤਿ ਦਾ ਧਿਆਨ ਨਾ ਦੇਣ ਵਾਲੇ, ਇੱਕੋ ਰਟ ਲਾਈ ਜਾਂਦੇ ਨੇ। ਇਤਿਹਾਸ ਵਿੱਚ ਤਾਂ ਬਹੁਤ ਗੱਲਾਂ ਆਉਂਦੀਆ ਨੇ।

ਗੁਰੂ ਦਸਵੇਂ ਪਾਤਸ਼ਾਹ ਮਹਾਰਾਜ ਜਿਸ ਵਕਤ ਯੁੱਧ ਹੋ ਰਿਹਾ ਹੈ ਤੇ ਪਤਾ ਲੱਗਿਆ ਕਿ ਰਾਜਾ ਕੇਸਰੀ ਚੰਦ ਕੱਲ੍ਹ ਨੂੰ ਮਸਤ ਹਾਥੀ ਜਿਹੜਾ ਕਿ ਬਹੁਤ ਹੀ ਮਜ਼ਬੂਤ ਹੈ, ਉਹਨੂੰ ਸ਼ਰਾਬ ਪਿਲਾ ਕੇ ਮੱਥੇ ਵਿੱਚ ਤਵੀਆਂ ਬੰਨ੍ਹੀਆਂ ਨੇ, ਉਹ ਕਿਲ੍ਹੇ ਦੇ ਦਰਵਾਜ਼ੇ ਨੂੰ ਟੱਕਰਾਂ ਮਰਵਾਏਗਾ ਤੇ ਦਰਵਾਜ਼ਾ ਤੋੜ ਕੇ ਅੰਦਰ ਵੜਨਗੇ ਕੱਲ੍ਹ ਨੂੰ। ਉਸ ਵਕਤ ਜਦੋਂ ਖਬਰ ਲੱਗੀ, ਮਹਾਰਾਜ ਕਹਿਣ ਲੱਗੇ ਕਿ ਆਹ ਸਾਡਾ ਦੁਨੀਚੰਦ ਜਿਹੜਾ ਬੈਠਾ ਹੈ ਇਹ ਵੀ ਤਾਂ ਗੁਰੂ ਘਰ ਦਾ ਹਾਥੀ ਹੈ। ਦੁਨੀਚੰਦ ਰਾਤ ਨੂੰ ਨੱਠ ਗਿਆ, ਜਦ ਮਹਾਰਾਜ ਜੀ ਨੂੰ ਪਤਾ ਲੱਗਿਆ, ਮਹਾਰਾਜ ਕਹਿੰਦੇ, ਕੋਈ ਨਹੀਂ, ਬਚਿੱਤਰ ਸਿੰਘ ਸਾਡਾ ਸ਼ੇਰ ਹੈ, ਇਹ ਕਰੇਗਾ ਮੁਕਾਬਲਾ।

ਉਥੇ ਇਤਿਹਾਸ ਦੇ ਵਿੱਚ ਐਡੀ ਵੱਡੀ ਕੁਰਬਾਨੀ ਦੇ ਪਿੱਛੇ ਇੱਕ ਗੱਲ ਆਉਂਦੀ ਹੈ ਜਿਹੜੀ ਅਸੀ ਮੰਨ ਲਈਏ ਤਾਂ ਦੁਨੀਆ ਦੀ ਨਿਗ੍ਹਾ 'ਚੋਂ ਗਿਰ ਜਾਵਾਂਗੇ। ਉਹ ਇਹ ਹੈ ਕਿ ਗੁਰੂ ਸਾਹਿਬ drug ਖਿਲਾ ਕੇ ਲੜਾਇਆ ਕਰਦੇ ਸੀ। drug ਖਿਲਾ ਦਿੰਦੇ ਸੀ, ਬੇਸੁਰਤ ਕਰਕੇ ਲੜਾਉਂਦੇ ਸੀ। ਆਹ ਸਾਡੇ ਇਤਿਹਾਸਾਂ ਦੇ ਵਿੱਚ ਲਿਖਿਆ ਹੈ, ਚਾਹੇ ਤਵਾਰੀਖ ਖਾਲਸਾ ਪੜ੍ਹ ਲਓ, ਚਾਹੇ ਸੂਰਜ ਪ੍ਰਕਾਸ਼ ਪੜ੍ਹ ਲਓ। ਉਹਦੇ ਵਿੱਚ ਲਿਖਿਆ ਹੋਇਆ ਹੈ ਕਿ ਗੁਰੂ ਸਾਹਿਬ ਨੇ ਇੱਕ ਗੱਲ ਕਹੀ ਕਿ ਸਾਡੇ ਤੋਸ਼ੇਖਾਨੇ 'ਚੋਂ ਜਿਹੜੀ ਅਫੀਮ ਮੈਨੂੰ ਦਿੰਦੇ ਓਂ ਨਾ, ਉਹ ਇਹਨੂੰ ਬਚਿੱਤਰ ਸਿੰਘ ਨੂੰ ਦੇ ਦਿਓ। ਉਹ ਅਫੀਮ ਸਪੈਸ਼ਲ ਲਿਆਂਦੀ ਤੇ ਬਚਿੱਤਰ ਸਿੰਘ ਨੂੰ ਕਿਹਾ ਕਿ ਤੂੰ ਖਾ ਲੈ। ਗੋਲਾ ਵੱਟ ਕੇ ਦਿੱਤਾ ਉਹਨੂੰ ਕਿ ਐਨੀ ਖਾ ਲੈ। ਉਹ ਖਾ ਲਿਆ, ਸਵੇਰੇ ਜਦ ਆਇਆ ਤਾਂ ਕਹਿੰਦੇ ਕਿਉਂ ਬਈ ਬਚਿੱਤਰ ਸਿੰਘਾ! ਕਿਵੇਂ ਲਗਦਾ ਹੈ? ਕਹਿੰਦਾ ਮਹਾਰਾਜ! ਮਾੜੀ-ਮਾੜੀ ਤੋਟ ਆਈ ਲਗਦੀ ਹੈ ਨਸ਼ੇ 'ਚ ਤੇ ਓਧਰੋਂ ਆ ਗਿਆ ਸੁਨੇਹਾ ਕਿ ਉਨ੍ਹਾਂ ਨੇ ਹਾਥੀ ਨੂੰ ਸ਼ਿੰਗਾਰ ਲਿਆ ਹੈ ਤੇ ਸ਼ਸਤਰ ਉਹਦੇ ਬੰਨ੍ਹ ਦਿਤੇ ਨੇ ਤੇ ਉਹ ਹਾਥੀ ਅੱਗੇ-ਅੱਗੇ ਆ ਰਿਹਾ ਹੈ ਤੇ ਫੌਜ ਪਿੱਛੇ-ਪਿੱਛੇ ਆ ਰਹੀ ਹੈ। ਗੁਰੂ ਮਹਾਰਾਜ ਕਹਿੰਦੇ ਜਿਹੜੀ ਅਸੀਂ ਚੀਨ ਤੋਂ ਸਪੈਸ਼ਲ ਅਫੀਮ ਮੰਗਾਈ ਹੈ ਨਾ, ਉਹ ਲਿਆਓ ਛੇਤੀ ਨਾਲ ਚੜ੍ਹਦੀ ਹੈ ਉਹ। ਸਾਡੇ ਵਾਲੀ ਸਪੈਸ਼ਲ ਡੱਬੀ ਲਿਆਓ। ਉਹ ਲਿਆਂਦੀ ਜਦ ਉਹਨੂੰ ਦਿੱਤੀ ਮਹਾਰਾਜ ਨੇ, ਉਹਨੇ ਖਾਧੀ, ਕਹਿੰਦੇ ਕਿਉਂ ਬਈ ਬਚਿੱਤਰ ਸਿੰਆਂ! ਕਿਵੇਂ ਲਗਦਾ ਹੈ? ਕਹਿੰਦੇ, ਹੁਲਾਰੇ ਆਉਂਦੇ ਨੇ, ਕਹਿੰਦੇ ਉਹ ਦੇਖ ਕੀ ਆ ਰਿਹਾ ਹੈ, ਹਾਥੀ ਆ ਰਿਹਾ ਹੈ। ਕਹਿੰਦਾ, ਮਹਾਰਾਜ!

ਉਹ ਤਾਂ ਕੱਟੜਾ ਜਿਹਾ ਹੈ ਛੋਟਾ ਜਿਹਾ। ਕਹਿੰਦੇ, ਜਿਹੜਾ ਉਹ ਕੱਟੜਾ ਜਿਹਾ ਹੈ ਨਾ ਬੱਸ ਉਹਦਾ ਸਿਰ ਵਿੰਨਣਾ ਹੈ, ਆ ਲੈ ਜਾ ਸਾਡੀ ਨਾਗਣੀ। ਉਹਨੇ ਜਾ ਕੇ ਦਰਵਾਜ਼ਾ ਖੋਲ੍ਹਿਆ, ਤੇ ਹਾਥੀ ਨਜ਼ਰ ਨਹੀਂ ਆਉਂਦਾ, ਕੱਟਾ ਨਜ਼ਰ ਆਉਂਦਾ ਹੈ, ਉਹਦਾ ਉਹਨੇ ਮੱਥਾ ਵਿੰਨਣਾ ਹੀ ਸੀ।

ਸਾਧਸੰਗਤ ਜੀ! ਹੁਣ ਇਹ ਤਾਂ ਗੱਲ ਲਿਖ ਦਿੱਤੀ ਨਾ ਲਿਖਣ ਵਾਲਿਆਂ ਨੇ। ਪਿਛੋਂ ਤਾਂ ਇਹ ਸੋਚਿਆ ਨਹੀਂ ਕਿ ਇਹਦਾ ਅਸਰ ਕੀ ਹੋਏਗਾ। ਇਹਦਾ ਅਸਰ ਹੋਇਆ ਕਿ ਗੁਰੂ ਮਹਾਰਾਜ ਵੀ drug use ਕਰਦੇ ਸੀ। ਹੁਣ drug ਦੇ ਪਿਛੇ ਕਿਵੇਂ ਪਈ ਹੋਈ ਹੈ ਦੁਨੀਆਂ। ਜੇ ਬਾਹਰਲਿਆ ਨੂੰ ਪਤਾ ਲਗ ਜਾਵੇ ਇਸ ਸਾਖੀ ਦਾ, ਉਹ ਪੰਜਾਬੀ ਨਹੀਂ ਸਮਝਦੇ। ਜੇ ਪੜ੍ਹਦੇ ਹੋਣ ਤਾਂ ਹੁਣ ਨੂੰ ਕੱਢ ਵੀ ਲੈਂਦੇ ਗੱਲ। ਉਹ ਲਿਖ ਦਿੰਦੇ ਕਿ ਗੁਰੂ ਮਹਾਰਾਜ ਨਸ਼ਾ ਖਾਂਦੇ ਸੀ, ਅਫੀਮ ਖਾਂਦੇ ਸੀ। ਇਥੇ ਹੀ ਬੱਸ ਨਹੀਂ, ਜਦ ਗੁਰੂ ਮਹਾਰਾਜ ਚਮਕੌਰ ਸਾਹਿਬ 'ਚੋਂ ਨਿਕਲੇ, ਮਾਛੀਵਾੜੇ ਉਹ ਕਹਿੰਦੇ ਨੇ ਕਿ ਭਾਈ ਮਾਨ ਸਿੰਘਾਂ! ਸਾਡੀ ਡੱਬੀ ਤਾਂ ਉਥੇ ਹੀ ਰਹਿ ਗਈ, ਕੋਈ ਇਲਾਜ ਕਰ, ਕਹਿੰਦੇ ਮਹਾਰਾਜ! ਇਥੇ ਤਾਂ ਕੋਈ ਪ੍ਰਬੰਧ ਨਹੀਂ ਹੈ, ਜੇ ਕਹੋਂ ਤਾਂ ਮੈਂ ਅੱਕਾਂ ਦੀਆਂ ਕੂੰਬਲੀਆਂ ਤੋੜ ਲਿਆਂਦਾ ਹਾਂ। ਕਹਿੰਦੇ, ਹਾਂ ਤੋੜ ਕੇ ਲਿਆ। ਕੁਛ ਕਰਾਰ ਆਵੇ ਸਰੀਰ ਨੂੰ ਤਾਂ ਤੁਰੀਏ।

ਇਹ ਗੱਲਾਂ ਜਦ ਲਿਖਦੇ ਨੇ, ਤਾਂ ਅੱਗੇ ਕਹਿ ਦੇਣਗੇ ਕਿ ਗੁਰੂ ਸਾਹਿਬ ਮਾਸ ਖਾਂਦੇ ਸੀ। ਸਾਖੀਆਂ ਬਣਾ ਦਿੱਤੀਆਂ ਬੇਅੰਤ।

ਉਹ ਜੇ ਸ਼ਿਕਾਰ ਖੇਲ੍ਹਦੇ ਸੀ ਤਾਂ ਹਰ ਸ਼ਿਕਾਰ ਦਾ back-ground ਹੈ। ਜੇ ਸ਼ੇਰ ਮਾਰਿਆ ਹੈ ਪਾਉਂਟਾ ਸਾਹਿਬ ਤਾਂ ਦੱਸਿਆ ਕਿ ਇਹ ਜੈਦਰਥ ਹੈ। ਪੰਜ ਹਜ਼ਾਰ ਸਾਲ ਦਾ ਭਟਕਦਾ ਫਿਰਦਾ ਹੈ, ਇਹ ਮੈਦਾਨੇ-ਏ-ਜੰਗ 'ਚੋਂ ਪਿੱਠ ਦੇ ਕੇ ਨੱਠਿਆ ਸੀ, ਉਹਦਾ ਦੋਸ਼ ਇਹਨੂੰ ਲੱਗਿਆ ਕਿ ਨਖਿੱਧ ਜੂਨੀਆਂ 'ਚ ਆ ਗਿਆ। ਜੇ ਕਾਂ ਮਰਵਾਇਆਂ ਗੁਰੂ ਮਹਾਰਾਜ ਨੇ, ਮਾਲਵੇ 'ਚ ਤਾਂ ਨਾਲ ਦੱਸਿਆ ਕਿ ਇਹ ਸਿੱਖ ਸੀਗਾ, ਇਹਦੀ ਗਤੀ ਕਰੀ ਹੈ ਅਸੀਂ। ਜੇ ਰਿੱਛ ਮੁੱਲ ਲੈ ਕੇ ਮਰਵਾਇਆ ਹੈ, ਉਹ ਵੀ ਦੱਸਿਆ ਕਿ ਸੋਭਾ ਰਾਮ ਗੁਰੂ ਨੌਵੇਂ ਪਾਤਸ਼ਾਹ ਦਾ ਚੌਰ ਬਰਦਾਰ ਸੀ, ਸਿੱਖ ਦੇ ਸਰਾਪ ਕਰਕੇ ਇਹ ਰਿੱਛ ਬਣ ਗਿਆ। ਗੁਰੂ ਦੀ ਕਰਨੀ ਦੇ ਬਰਾਬਰ ਅਸੀਂ ਚਲੇ ਜਾਵਾਂਗੇ?

ਸਾਡੇ ਕਹਿੰਦੇ ਨੇ ਜੀ ਅਸੀਂ ਗਤੀ ਕਰਦੇ ਹਾਂ, ਮੁਕਤੀ ਕਰਦੇ ਹਾਂ ਬੱਕਰਿਆਂ ਦੀ। ਮੁਕਤੀ ਤਾਂ ਤੁਹਾਡੀ ਆਪ ਦੀ ਨਹੀਂ ਹੋਈ, ਤੁਸੀਂ ਪਾਪ ਕਰਦੇ ਓਂ, ਇਹਦੇ ਨਾਲ ਬੰਨ੍ਹੇ ਜਾਓਂਗੇ।

***ਕਬੀਰ ਖੂਬੁ ਖਾਨਾ ਖੀਚਰੀ ਜਾ ਮਹਿ ਅੰਮ੍ਰਿਤੁ ਲੋਨੁ॥ ਹੇਰਾ ਰੋਟੀ ਕਾਰਨੇ ਗਲਾ ਕਟਾਵੈ ਕਉਨੁ ॥***
***ਅੰਗ - ੧੩੭੫***

ਪਹਿਲਾਂ ਮਾਰ ਕੇ ਖਾਓ ਤੇ ਫੇਰ ਆਪਣਾ ਗਲਾ ਕਟਾਉਣ ਨੂੰ ਤਿਆਰ ਹੋ ਜਾਓ। ਸੋ ਇਹ ਦਇਆ ਨਹੀਂ ਹੋਇਆ ਕਰਦੀ, ਦਇਆ ਹੁੰਦੀ ਹੈ, ਦੂਸਰੇ ਤੇ ਦਰਦ ਕਰਨਾ। ਇਹ ਸਾਰੀ ਸ੍ਰਿਸ਼ਟੀ ਪ੍ਰਮੇਸ਼ਰ ਦੀ ਹੈ, ਆਪ ਹੀ ਹੈ ਉਹ, ਇਹਦੇ ਵਿੱਚ ਖੇਡ ਰਚੀ ਹੋਈ ਹੈ ਉਹਨੇ। ਮਾਰਦਾ, ਜੀਵਾਲਦਾ ਆਪੇ ਹੀ ਹੈ ਉਹ। ਕਿਉਂ ਧਾਰਦੇ ਹਾਂ ਅਸੀਂ ਕਿ ਮੈਂ ਮਾਰਦਾ ਹਾਂ। ਸੋ ਇਸ ਤਰ੍ਹਾਂ ਦੇ ਨਾਲ ਦਇਆ ਜਿਹੜੀ ਹੈ ਇਹ ਜ਼ਰੂਰੀ ਚੀਜ਼ ਹੈ। ਜਿਸਨੇ ਵੀ ਦਇਆ ਕਰੀ ਹੈ, ਐਸੀਆਂ ਕਹਾਣੀਆਂ ਆਨਮਤਾਂ 'ਚ ਆਉਂਦੀਆਂ ਨੇ। ਰਾਵੀਆਂ ਨੇ ਕੁੱਤੀ ਦੇ ਕਤੂਰਿਆਂ ਨੂੰ ਪਾਣੀ ਪਿਲਾਇਆ ਸੀ, ਆਪਣੇ ਕੱਪੜੇ ਫਾੜ ਕੇ, ਸਿਰ ਦੀ ਸੋਭਾ ਗੁਆ ਕੇ ਤੇ ਨਤੀਜਾ ਇਹ ਲਿਖਿਆ ਹੋਇਆ ਹੈ ਕਿ ਸੱਠ ਕੋਹ ਮੱਕਾ, ਉਹਨੂੰ ਦੀਦਾਰ ਦੇਣ ਵਾਸਤੇ ਆ ਗਿਆ। ਮੈਂ ਇਹ ਨਹੀਂ ਕਹਿੰਦਾ ਕਿ ਮੱਕਾ ਕਿਵੇਂ ਆ ਗਿਆ, ਜੇ ਇਹ ਗੱਲ ਅਸੀਂ ਕਹਿੰਦੇ ਹਾਂ ਤਾਂ ਮੱਕਾ ਫਿਰਿਆ ਵੀ ਵੀ ਸਾਬਤ ਨਹੀਂ ਹੁੰਦਾ। ਇਹ ਸਾਖੀ ਦੇ ਨਾਲ ਹੋ ਸਕਦਾ ਹੈ, ਨਹੀਂ ਤਾਂ ਨਹੀਂ ਹੁੰਦਾ। ਨਹੀਂ ਤਾਂ ਗਲ ਪੈ ਜਾਂਦਾ ਹੈ ਅਗਲਾ। ਆਵਾਜ਼ ਆਉਂਦੀ ਹੈ ਕਿ ਉਥੇ ਕਿਉਂ ਗਿਆ, ਕਹਿੰਦੇ ਉਹਨੇ ਇੱਕ ਦਇਆ ਦਾ ਕੰਮ ਕਰਿਆ ਹੈ, ਵਾਹਿਗੁਰੂ ਕਹਿੰਦਾ ਮੈਨੂੰ ਦਇਆ ਭਾਉਂਦੀ ਹੈ। ਮੈਨੂੰ ਮੇਰੇ ਜੀਵਾਂ ਤੇ ਕੀਤੀ ਹੋਈ ਦਇਆ ਚੰਗੀ ਲਗਦੀ ਹੈ। ਦਇਆ ਮੈਨੂੰ ਰਿਝਾ ਲੈਂਦੀ ਹੈ।

ਸੋ ਇਸ ਤਰ੍ਹਾਂ ਦੇ ਨਾਲ ਜੋ 'ਯਮ' ਹੈ ਇਹਦੇ ਵਿੱਚ ਦਇਆ ਬੜਾ ਜ਼ਰੂਰੀ ਅੰਗ ਹੈ। ਅਗਲਾ ਹੋਇਆ ਕਰਦਾ ਹੈ। 'ਕੋਮਲ ਹਿਰਦਾ'। ਸਖਤ ਹਿਰਦਾ ਨਾ ਹੋਵੇ, ਕੋਮਲ ਹੋਵੇ। ਦੂਸਰੇ ਦਾ ਦੁਖ ਦੇਖ ਕੇ ਪਿਘਲਣ ਵਾਲਾ ਹੋਵੇ, ਯਥਾਸ਼ਕਤ ਜਿੰਨੀ ਕੁ ਹੋ ਸਕਦੀ ਹੈ, ਦੂਸਰੇ ਦੀ ਮਦਦ ਕਰਨ ਵਾਲਾ ਹੋਵੇ। ਫੇਰ ਮਰਿਆਦਾ ਹੋਵੇ-

***ਅਲਪ ਅਹਾਰ ਸੁਲਪ ਸੀ ਨਿੰਦ੍ਰਾ***
***ਦਯਾ ਛਿਮਾ ਤਨ ਪ੍ਰੀਤਿ।***
***ਰਾਮਕਲੀ ਪਾਤਸ਼ਾਹੀ ੧੦***

ਭੋਜਨ ਦਾ ਤੇ ਗੱਲਬਾਤ ਦਾ ਤੇ ਵਸਤਰ ਪਹਿਨਣ ਦੀ ਮਰਿਆਦਾ ਹੋਵੇ। ਪਵਿੱਤਰਤਾ ਹੋਵੇ, ਮਨ ਦੀ, ਬੁੱਧੀ ਦੀ, ਖਿਆਲਾਂ ਦੀ। ਇਹਨੂੰ ਯਮ ਕਹਿੰਦੇ ਨੇ, ਦੂਸਰਾ ਹੋਇਆ ਕਰਦਾ ਹੈ 'ਨੇਮ'। ਨੇਮ ਦੇ ਵਿੱਚ ਤਪ ਹੋਇਆ ਕਰਦਾ ਹੈ, ਜਿਹਨੂੰ ਅਸੀਂ ਸੇਵਾ 'ਚ convert ਕਰ ਲਿਆ। ਨਿਰਾਰਥਕ ਤਪ ਗੁਰੂ ਘਰ 'ਚ ਨਹੀਂ ਹੈ, ਕਿ ਐਵੇਂ ਧੁੱਪੇ ਬੈਠੇ ਰਹੋ ਜਾਂ ਪਾਣੀ 'ਚ ਬੈਠੇ ਰਹੋ, ਉਹ ਕਹਿੰਦੇ ਜੇ ਧੁੱਪੇ ਬੈਠਣਾ ਹੈ ਤਾਂ ਨਾਲ ਤੂੰ ਸੇਵਾ ਕਰ ਹੱਥਾਂ ਦੇ ਨਾਲ। ਉਹਦਾ ਫਲ ਬੇਅੰਤ ਹੋਏਗਾ, ਓਸ ਤਪ ਦਾ ਫਲ ਤਮੋ ਗੁਣ ਹੋਏਗਾ। ਇਸ ਤਪ ਦਾ ਫਲ ਸਤੋਗੁਣੀ ਹੋਏਗਾ। ਉਹ ਤਪ ਤੈਨੂੰ ਸਿੱਧੀਆਂ ਦੇਵੇਗਾ, ਉਹ ਤਪ ਤੇਰੀਆਂ ਸਾਰੀਆਂ ਇੱਛਿਆ ਪੂਰੀਆਂ ਕਰੇਗਾ। ਸੋ ਗੁਰੂ ਘਰ ਦਾ ਜੋ ਤਪ ਹੈ ਉਹ ਤਾਮਸੀ ਤਪ ਨਹੀਂ ਹੈ, ਰਾਜਸੀ ਨਹੀਂ ਹੈ, ਸਾਂਤਕੀ ਤਪ ਹੈ। ਸੇਵਾ ਕਰਨੀ।

ਅੱਗੇ ਹੋਇਆ ਕਰਦਾ ਹੈ 'ਸੰਤੋਖ'। 'ਯਥਾ ਲਾਭ ਸੰਤੁਸ਼ਟੇ।' ਦੂਸਰੇ ਦੀ ਦੌਲਤ ਦੇਖ ਕੇ ਭਟਕਣਾ ਨਹੀਂ। ਮਿਹਨਤ ਕਰਨੀ ਹੈ ਜੀਅ ਭਰ ਕੇ, ਜੋ ਕੁਛ ਮਿਲ ਗਿਆ, ਉਹਨੂੰ ਪ੍ਰਮੇਸ਼ਰ ਵਲੋਂ ਆਇਆ ਸਮਝ ਕੇ ਸੰਤੁਸ਼ਟ ਰਹਿਣਾ, ਫੇਰ ਹੋਇਆ ਕਰਦਾ ਹੈ, 'ਆਸਤਕ ਬੁੱਧੀ' ਭਰੋਸਾ ਰੱਖਣਾ ਗੁਰੂ ਗ੍ਰੰਥ ਸਾਹਿਬ ਉਪਰ। ਗੁਰੂ

ਗ੍ਰੰਥ ਸਾਹਿਬ ਜੀ ਦੇ ਜੋ ਬਚਨ ਨੇ ਉਨ੍ਹਾਂ ਨੂੰ ਮੰਨਣਾ। ਪ੍ਰਮੇਸ਼ਰ ਨੂੰ ਮੰਨਣਾ, ਫੇਰ ਹੋਇਆ ਕਰਦਾ ਹੈ, 'ਦਾਨ'। ਤਿੰਨ ਕਿਸਮ ਦਾ ਦਾਨ ਹੁੰਦਾ ਹੈ - ਤਮੋ ਦਾਨ, ਰਜੋ ਦਾਨ, ਸਤੋ ਦਾਨ। ਤਮੋ ਦਾਨ ਉਹ ਹੁੰਦਾ ਹੈ ਜਿਹੜਾ ਜ਼ੋਰ ਪਾ ਕੇ ਲੈ ਲੈਂਦੇ ਨੇ ਬੰਦੇ, ਉਸਦਾ ਦੋਹਾਂ ਨੂੰ ਦੋਸ਼ ਲੱਗਿਆ ਕਰਦਾ ਹੈ, ਦੇਣ ਵਾਲੇ ਨੂੰ ਵੀ ਤੇ ਲੈਣ ਵਾਲੇ ਨੂੰ ਵੀ। ਕਿਉਂਕਿ ਉਹਦੀ ਤਾਕਤ ਤਾਂ ਹੈ ਨਹੀਂ। ਉਹ ਕਹੇ ਕਹਾਏ ਤੇ ਦੇ ਦਿੱਤਾ। ਉਹ ਮਨ ਵਿੱਚ ਖਿਝ ਗਿਆ, ਉਹ ਜਦ ਖਿਝਿਆ ਤਾਂ ਲੈਣ ਵਾਲਾ ਵੀ ਨਾਲ ਹੀ ਦੋਸ਼ੀ ਹੋ ਗਿਆ। ਦੂਸਰਾ ਹੋਇਆ ਕਰਦਾ ਹੈ ਰਜੋ ਗੁਣੀ ਦਾਨ। ਉਹ ਹੁੰਦਾ ਹੈ ਆਪਣੀਆਂ ਵਾਸ਼ਨਾਵਾਂ ਵਾਸਤੇ, ਆਪਣੇ ਦਿਖਾਵੇ ਵਾਸਤੇ, ਕੋਈ ਸੁਖਣਾ ਸੁਖ ਕੇ ਦਾਨ ਦੇਣਾ, ਇਹਨੂੰ ਰਜੋ ਗੁਣੀ ਦਾਨ ਕਹਿੰਦੇ ਨੇ, ਤੀਸਰਾ ਹੁੰਦਾ ਹੈ ਸਤੋ ਗੁਣੀ ਦਾਨ। ਆਪਣੀ ਕਮਾਈ ਦੇ ਵਿੱਚੋਂ ਮਰਿਆਦਾ ਦੇ ਨਾਲ, ਗੁਰੂ ਦਾ ਹਿੱਸਾ ਕੱਢਣਾ। ਜਿਹੜਾ ਗੁਰੂ ਦਾ ਹਿੱਸਾ ਨਹੀਂ ਕੱਢਦਾ, ਉਨ੍ਹਾਂ ਦੇ ਉਤੇ ਵਿਘਨ ਆ ਜਾਂਦੇ ਨੇ। ਉਨ੍ਹਾਂ ਦੇ ਕਾਰੋਬਾਰ 'ਚ ਰੁਕਾਵਟਾਂ ਪੈ ਜਾਂਦੀਆਂ ਨੇ। ਸੋ ਗੁਰੂ ਦਾ ਹਿੱਸਾ ਕੱਢਣਾ ਚਾਹੀਦਾ ਹੈ।

ਮੈਂ ਬੇਨਤੀ ਕਰਦਾ ਹਾਂ ਕਿ ਇਹ ਸੌ ਬੋਰੀ ਅਨਾਜ ਦੇ ਪਿਛੇ ਇੱਕ ਬੋਰੀ ਅਨਾਜ ਦੀ ਕੱਢੋ। ਦੁਕਾਨਦਾਰ ਜਿਹੜਾ ਹੈ ਇਹ ਡੇਢ ਰੁਪਿਆ ਕੱਢੇ। ਸੌ ਰੁਪਿਆ ਵੱਟੇ, ਡੇਢ ਰੁਪਿਆ ਗੁਰੂ ਦਾ ਕੱਢੇ। ਕਈਆਂ ਦੇ ਮਨਾਂ 'ਚ ਹੁੰਦਾ ਹੈ ਕਿ ਦਸਵਾਂ ਹਿੱਸਾ ਕਹਿੰਦੇ ਨੇ। ਦਸਵਾਂ ਹਿੱਸਾ ਹੁੰਦਾ ਹੈ profit ਦਾ। ਬਾਕੀ ਤਾਂ ਰਾਸ ਲਾਈ ਹੈ ਤੁਸੀਂ, ਉਹਦੀ ਵਾਪਸੀ ਕਿੰਨੀ ਹੋਈ ਹੈ, ਦਸਵਾਂ ਹਿੱਸਾ ਕਿਸਾਨ ਨੂੰ ਮਸਾਂ ਬਚਦਾ ਹੈ ਤੇ 15-20% ਬਿਜ਼ਨਸ ਵਾਲੇ ਨੂੰ ਬਚ ਜਾਂਦਾ ਹੈ। ਉਹ ਇਸ ਹਿਸਾਬ ਨਾਲ ਗੁਰੂ ਦਾ ਦਸਵੰਧ ਦੇਵੇ। ਇਹ ਸਤੋਗੁਣੀ ਦਾਨ ਕਹਾਉਂਦਾ ਹੈ। ਇਹ ਫਲਿਆ ਕਰਦਾ ਹੈ, ਇਹ ਇੱਥੇ ਵੀ ਫਲਦਾ ਹੈ, ਦਰਗਾਹ ਵਿੱਚ ਵੀ ਫਲਦਾ ਹੈ ਤੇ ਸ਼ਾਂਤੀ ਦਿੰਦਾ ਹੈ ਤੇ ਵਿਘਨਾਂ ਦਾ ਨਾਸ਼ ਕਰਦਾ ਹੈ। ਉਸ ਤੋਂ ਬਾਅਦ ਹੁੰਦਾ ਹੈ 'ਪੂਜਾ'। ਅੰਤਰ ਆਤਮੇ ਤੇ ਬਾਹਰਲੀ। ਇਹਨੂੰ ਉਪਾਸਨਾ ਵੀ ਕਹਿੰਦੇ ਨੇ, ਫੇਰ ਹੋਇਆ ਕਰਦਾ ਹੈ, ਨਿਤਨੇਮ। ਨਿਤਨੇਮ ਨਾ ਖੁੰਝਾਵੇ। ਰੋਜ਼ ਕਰਦੇ-ਕਰਦੇ, ਇੱਕ ਤਾਂ ਸੱਤਾ ਆ ਜਾਂਦੀ ਹੈ, ਕਰਨ ਵਾਲੇ ਦੀ ਜ਼ੁਬਾਨ ਸੁੱਚੀ ਹੋ ਜਾਂਦੀ ਹੈ। ਉਹਦੇ ਬਚਨ ਦੇ ਵਿੱਚ ਸ਼ਕਤੀ ਆ ਜਾਇਆ ਕਰਦੀ ਹੈ। ਦੂਸਰਾ ਰੋਜ਼ ਜਿਵੇਂ ਆਪਾਂ ਝਾੜੂ ਦਿੰਦੇ ਹਾਂ। ਜਦ ਤੱਕ ਅੰਦਰ ਝਾੜੂ ਨਹੀਂ ਦਿੰਦੇ, ਮੈਲ ਰਹਿ ਜਾਂਦੀ ਹੈ ਇਸ ਕਰਕੇ ਨਿਤਨੇਮ ਨਾ ਖੁੰਝਾਵੇ। ਫੇਰ ਹੁੰਦਾ ਹੈ ਪਾਖੰਡ ਰਹਿਤ ਜੀਵਨ। ਕਿਸੇ ਤਰੀਕੇ ਨਾਲ ਆਪਣੀ ਪ੍ਰਭਤਾ ਹਾਸਲ ਕਰਨ ਵਾਸਤੇ, ਕਿਸੇ ਕਿਸਮ ਦਾ ਪਾਖੰਡ ਨਾ ਰਚੇ। ਫੇਰ ਹੋਇਆ ਕਰਦੀ ਹੈ ਸਾਂਤਕੀ ਬਿਰਤੀ। ਨਿਵ ਚੱਲਣਾ, ਮਿੱਠਾ ਬੋਲਣਾ। ਫੇਰ ਹੋਇਆ ਕਰਦਾ ਮੋਨ। ਮੋਨ ਹੁੰਦਾ ਹੈ ਮਨ ਦੀਆਂ ਵਾਸ਼ਨਾਵਾਂ ਰੋਕਣੀਆਂ ਭਜਨ ਵੇਲੇ ਤੇ ਭਟਕਣਾ ਤੋਂ ਮਨ ਨੂੰ ਰੋਕ ਕੇ ਰੱਖਣਾ।। ਇਹ ਨਹੀਂ ਕਿ ਸਿਰਫ ਚੁੱਪ ਕਰ ਗਏ ਬੱਸ। ਚੁੱਪ ਵੀ ਬਹੁਤ ਕਰਦੇ ਨੇ ਲੇਕਿਨ ਮਨ ਭਟਕਦਾ ਰਹਿੰਦਾ ਹੈ। ਸਲੇਟਾਂ ਲੈ ਲੈਂਦੇ ਨੇ, ਕਾਪੀ ਲੈ ਲੈਂਦੇ ਨੇ, ਉਸ ਤੇ ਲਿਖਦੇ ਹਨ, ਇਸ਼ਾਰਿਆਂ ਨਾਲ ਗੱਲਾਂ ਕਰਦੇ ਨੇ, ਫੇਰ ਕਾਹਦਾ ਮੋਨ ਹੋ ਗਿਆ। ਮਨ ਨੂੰ ਇਕਾਗਰਤਾ ਵਲ ਲਿਜਾਣਾ, ਬੇਸ਼ੱਕ ਬੋਲੀ ਜਾਓ। ਇਨ੍ਹਾਂ ਤੋਂ ਇਲਾਵਾ ਹੋਇਆ ਕਰਦਾ ਹੈ ਹੋਮ। ਹੋਮ ਹੁੰਦਾ ਹੈ - ਭੁੱਖੇ ਨੂੰ ਪ੍ਰਸ਼ਾਦਾ ਛਕਾਉਣਾ, ਗੁਰੂ ਕੇ ਲੰਗਰ 'ਚ ਦੇਣਾ। ਇਸ ਤੋਂ ਬਾਅਦ ਤੀਸਰਾ ਹੁੰਦਾ ਹੈ - ਆਸਣ। ਭਜਨ ਕਰਨ ਵੇਲੇ ਟਿੱਕ ਕੇ ਬੈਠਣਾ। ਐਸੀ ਚੌਂਕੜੀ ਮਾਰਨੀ ਜਿਹਦੇ ਨਾਲ ਲੱਤਾਂ ਨਾ ਥੱਕਣ, ਖੂਨ ਬੰਦ ਨਾ ਹੋਵੇ। ਸੁਖਾਲਾ ਬੈਠਣਾ, ਫੇਰ ਹੋਇਆ ਕਰਦਾ ਹੈ, ਪ੍ਰਾਣਾਯਾਮ। ਪ੍ਰਾਣਾਯਾਮ ਹੋਇਆ ਕਰਦਾ ਹੈ, ਇਹਦੀ ਗਿਣਤੀ ਹੁੰਦੀ ਹੈ - ਈੜਾ, ਪੀੜਾ, ਸੁਖਮਨਾ। ਸ੍ਵਾਸ ਅੰਦਰ ਖਿੱਚਣਾ ਤੇ ਫੇਰ ਕੁੰਭਕ ਕਰਨਾ। ਰੋਕਣਾ ਅਤੇ ਫੇਰ ਬਾਹਰ ਛੱਡਣਾ। ਉਹਦੇ ਨਾਲ ਗਿਣ ਕੇ ਪਾਠ ਕਰਨੇ। ਇਹ ਜਿਹੋ ਜਿਹੀ ਕਿਸੇ ਦੀ ਬੁੱਧੀ ਹੁੰਦੀ ਹੈ ਉਸ ਮੁਤਾਬਿਕ ਮਹਾਤਮਾ ਦੱਸ ਦਿੰਦੇ ਨੇ। ਇਸ ਤੋਂ ਬਾਅਦ ਹੋਇਆ ਕਰਦੀ ਹੈ ਧਾਰਨਾ। ਧਾਰਨਾ ਹੁੰਦੀ ਹੈ, ਮਨ ਦੌੜਦਾ ਹੈ ਭਜਨ ਕਰਨ ਵੇਲੇ। ਉਹਨੂੰ ਰੋਕਣਾ। ਫੇਰ ਦੌੜਦਾ ਹੈ ਫੇਰ ਰੋਕਣਾ, ਬਾਰ-ਬਾਰ ਮਨ ਨੂੰ ਰੋਕਣਾ। ਇਹ ਜੇ ਬਾਰ੍ਹਾਂ ਸਕਿੰਟ ਮਨ ਰੁਕ ਜਾਵੇ ਤਾਂ ਇਕ ਧਾਰਨਾ ਬਣ ਜਾਂਦੀ ਹੈ। ਜੇ ਬਾਰ੍ਹਾਂ ਧਾਰਨਾ 144 ਸਕਿੰਟ, ਯਾਨਿ ਦੋ ਮਿੰਟ ਤੇ ਕੁਛ ਸਕਿੰਟ ਜਿਵੇਂ 24, ਇਹਨੂੰ ਇੱਕ ਧਾਰਨਾ ਕਹਿੰਦੇ ਨੇ। ਢਾਈ ਮਿੰਟ ਮਨ ਨੂੰ ਰੋਕ ਲੈਣਾ, ਕਿਸੇ ਪਾਸੇ ਜਾਣ ਨਾ ਦੇਣਾ। ਇਕ ਧਾਰਨਾ ਹੁੰਦੀ ਹੈ। ਸੋ ਬਾਰ੍ਹਾਂ ਧਾਰਨਾ ਜਦ ਪੂਰੀਆਂ ਹੋ ਜਾਣ, ਉਸ ਵੇਲੇ ਧਿਆਨ ਸ਼ੁਰੂ ਹੋ ਜਾਂਦਾ ਹੈ ਤੇ ਤੀਹ ਮਿੰਟ ਦੀ ਇੱਕ ਸਮਾਧੀ ਹੋਇਆ ਕਰਦੀ ਹੈ। ਤੀਹ ਮਿੰਟ ਜੇ ਲਗਾਤਾਰ ਮਨ ਟਿਕਿਆ ਰਹੇ। ਇਹ ਸਮਾਧੀ ਵਧਦੀ-ਵਧਦੀ, ਢਾਈ ਘੰਟੇ, ਤਿੰਨ ਘੰਟੇ ਤੱਕ ਵੀ ਚਲੀ ਜਾਂਦੀ ਹੈ, ਫੇਰ ਇਹਦੇ ਹਿੱਸੇ ਹੁੰਦੇ ਨੇ - ਇਕ ਤਾਂ ਇਹ ਹੁੰਦਾ ਹੈ ਕਿ ਆਪਣਾ ਪਤਾ ਹੁੰਦਾ ਹੈ ਕਿ ਮੈਂ ਸਮਾਧੀ ਲਾਈ ਬੈਠਾ ਹਾਂ, ਮੇਰੇ ਆਲੇ-ਦੁਆਲੇ ਹੈਗਾ ਕੁਛ। ਉਹ ਤਾਂ ਸਾ-ਵਿਕਲਪ ਹੋਇਆ ਕਰਦੀ ਹੈ, ਇਕ ਕਿਸੇ ਗੱਲ ਦਾ ਵੀ ਨਹੀਂ ਪਤਾ ਹੁੰਦਾ ਕੇਵਲ ਧੇਅ ਦਾ ਪਤਾ ਹੁੰਦਾ ਹੈ, ਉਹਨੂੰ ਨਿਰਵਿਕਲਪ ਸਮਾਧੀ ਕਹਿੰਦੇ ਨੇ। ਉਸ ਤੋਂ ਉਤੇ ਰਾਜਮੇਘ ਸਮਾਧੀ ਹੁੰਦੀ ਹੈ, ਉਹਦੇ ਵਿੱਚ ਕਿਸੇ ਚੀਜ਼ ਦਾ ਵੀ ਨਹੀਂ ਪਤਾ ਹੁੰਦਾ, ਕੇਵਲ ਧੇਅ ਦੇ ਉੱਤੇ ਕੇਂਦਰਿਤ ਹੁੰਦੀ ਹੈ ਸੁਰਤ। ਸਾਰਾ ਚਿੱਤ ਜਿਹੜਾ ਹੈ ਲੀਨ ਹੋਇਆ ਹੁੰਦਾ ਹੈ। ਸੋ ਇਸ ਸਾਰੀ ਚੀਜ਼ ਨੂੰ ਕਹਿੰਦੇ ਨੇ ਕਿ ਅਸ਼ਟਾਂਗ ਯੋਗ ਹੈ। ਰਾਜ ਯੋਗ ਇਹਦਾ ਨਾਉਂ ਹੈ।

(ਚਲਦਾ)

# ਮਾਰਗ ਚੋਣ
# (Choosing A Path)

***ਡਾ. ਸਵਾਮੀ ਰਾਮ ਜੀ***
***ਅਨੁਵਾਦਕ ਡਾ. ਤੇਜਿੰਦਰ ਮਲਹੋਤਰਾ***

## ਪ੍ਰਾਕਥਨ

ਸਾਡੇ ਹੱਥ ਵਾਲੀ ਪੁਸਤਕ ਵਾਸਤਵ ਵਿੱਚ ਸਵਾਮੀ ਜੀ ਦੇ ਪ੍ਰਵਚਨ ਹਨ, ਇਹ ਪ੍ਰਵਚਨ ਉਨ੍ਹਾਂ ਨੇ 'ਹਿਮਾਲੀਅਨ' ਇੰਸਟੀਚਿਊਟ ਵਿੱਚ ਸਮੇਂ-ਸਮੇਂ ਕੀਤੇ ਹਨ। ਅਸੀਂ ਉਨ੍ਹਾਂ ਨੂੰ ਲਿਖ ਕੇ ਪੁਸਤਕ ਰੂਪ ਦੇ ਰਹੇ ਹਾਂ। ਇਹ ਪੁਸਤਕ ਵਿਸ਼ੇਸ਼ ਕਰਕੇ ਉਨ੍ਹਾਂ ਲਈ ਲਾਭਕਾਰੀ ਸਿੱਧ ਹੋਵੇਗੀ ਜਿਹੜੇ ਮਾਰਗ ਚੋਣ ਕਰਨਾ ਚਾਹੁੰਦੇ ਹਨ, ਜਿਹੜੇ ਸਵੈ ਨੂੰ ਸਾਧਣਾ ਚਾਹੁੰਦੇ ਹਨ, ਸਵੈ ਨੂੰ ਵਿਸਤ੍ਰਿਤ ਕਰਨਾ ਚਾਹੁੰਦੇ ਹਨ। ਮੈਨੂੰ ਪੂਰਾ ਭਰੋਸਾ ਹੈ ਇਹ ਪ੍ਰਵਚਨ ਜਗਿਆਸੂਆਂ ਲਈ ਇਕ ਪ੍ਰੇਰਨਾ ਸਿੱਧ ਹੋਣਗੇ।

ਇਹ ਪੁਸਤਕ ਇੱਕ ਕ੍ਰਿਆਤਮਕ ਅਭਿਆਸ ਸਿੱਧ ਗਾਈਡ ਸਿੱਧ ਹੋਵੇਗੀ, ਵਿਸ਼ੇਸ਼ ਕਰਕੇ ਉਨ੍ਹਾਂ ਲਈ ਜਿਹੜੇ ਗਿਆਨ ਦੇ ਮਾਰਗ ਉਤੇ ਚਲਣਾ ਲੋਚਦੇ ਹਨ। ਭਾਵੇਂ ਸੰਸਾਰ ਵਿੱਚ ਅਨੇਕਾਂ ਵੱਖ-ਵੱਖ ਮਾਰਗ ਹਨ, ਪਰ ਇਹ ਦੱਸਣਾ ਬਹੁਤ ਜ਼ਰੂਰੀ ਹੈ ਕਿ ਉਦੇਸ਼ ਇੱਕ ਹੈ, ਗੋਲ ਇੱਕ ਹੈ, ਹਰ ਮਨੁੱਖ ਦਾ ਆਪਣਾ ਇੱਕ ਅਨੋਖਾ ਗੁਣ ਹੇ, ਹਰੇਕ ਜਗਿਆਸੂ ਕੋਲ ਕੋਈ ਨਾ ਕੋਈ ਵਿਸ਼ੇਸ਼ ਆਸਾਧਾਰਣ ਗੁਣ ਹੈ। ਹਰ ਮਨੁੱਖ ਜਿਹੜਾ ਸੰਸਾਰ ਵਿੱਚ ਹੈ, ਉਹ ਅਨੂਠਾ ਹੈ, ਆਪਣੇ ਤਰੀਕੇ ਨਾਲ। ਜਦੋਂ ਮਨੁੱਖ ਉਸ ਵਿਸ਼ੇਸ਼ਤਾ ਨੂੰ ਜਾਣ ਲੈਂਦਾ ਹੈ, ਫੇਰ ਉਹ ਮਾਰਗ ਤੇ ਚੱਲ ਪੈਂਦਾ ਹੈ, ਫੇਰ ਉਹ ਕੋਈ ਸਮਾਂ ਬਰਬਾਦ ਨਹੀਂ ਕਰਦਾ, ਨਾ ਹੀ ਆਪਣੀ ਸ਼ਕਤਿ ਖ੍ਹੈ ਕਰਦਾ ਹੈ, ਨਾ ਹੀ ਅਧਿਆਤਮਕ ਹੱਟੀਆਂ ਤੇ ਜਗ੍ਹਾਂ-ਜਗ੍ਹਾਂ ਜਾਂਦਾ ਹੈ।

ਹੱਥ ਵਾਲੀ ਪੁਸਤਕ ਸੱਤ ਅਧਿਆਵਾਂ ਦਾ ਸੰਗਠਨ ਹੈ। ਪਹਿਲਾਂ ਅਧਿਆਇ ਜਗਿਆਸੂ ਨੂੰ ਮਾਰਗ ਦੀ ਚੋਣ ਲਈ ਤਿਆਰ ਕਰਦਾ ਹੈ। ਬਾਕੀ ਦੇ ਅਧਿਆਇ ਮਾਰਗਾਂ ਦੀ ਵਿਆਖਿਆ ਕਰਦੇ ਹਨ। ਵੱਖ-ਵੱਖ ਮਾਰਗ ਦੱਸੇ ਗਏ ਹਨ - ਗਿਆਨ ਮਾਰਗ, ਭਗਤੀ ਮਾਰਗ, ਕਰਮ, ਕਾਜ, ਲੈਅ ਤੇ ਕੁੰਡਲੀ ਜਾਗਰਨ ਦੇ ਕਈ ਤਰੀਕੇ ਦੱਸੇ ਗਏ ਹਨ। ਤੰਤਰ ਵੀ ਦੱਸਿਆ ਗਿਆ ਹੈ। ਜਦੋਂ ਤੁਸੀਂ ਆਪਣੀਆਂ ਪ੍ਰਵਿਰਤੀਆਂ ਨੂੰ ਜਾਣ ਲੈਂਦੇ ਹੋ, ਆਪਣੇ ਗੁਣਾਂ ਨੂੰ ਜਾਣ ਲੈਂਦੇ ਹੋ, ਫੇਰ ਤੁਸੀਂ ਮਾਰਗ ਦੀ ਚੋਣ ਕਰਕੇ ਅਭਿਆਸ ਕਰ ਸਕਦੇ ਹੋ, ਕਿਉਂਕਿ ਫੇਰ ਤੁਸੀਂ ਆਪਣੇ ਲਈ ਸਭ ਤੋਂ ਉੱਤਮ ਮਾਰਗ ਦੀ ਚੋਣ ਕਰ ਸਕਦੇ ਹੋ।

ਸੁਆਮੀ ਜੀ ਨੇ ਸਾਰੇ ਮਾਰਗ ਦਾ ਬਹੁਤ ਹੀ ਸਪਸ਼ਟ ਤੇ ਡੂੰਘਾ ਵਰਨਣ ਕੀਤਾ ਹੈ। ਇਸ ਨਾਲ ਜਿਹੜੇ ਜਗਿਆਸੂ ਮਾਰਗ ਦੀ ਢੂੰਡ ਵਿੱਚ ਹਨ ਇਹ ਪੁਸਤਕ ਉਨ੍ਹਾਂ ਦੀ ਪ੍ਰੇਰਨਾ ਬਣਨ ਦੇ ਨਾਲ-ਨਾਲ ਉਨ੍ਹਾਂ ਦਾ ਮਾਰਗ ਦਰਸ਼ਨ ਵੀ ਕਰੇਗੀ, ਉਨ੍ਹਾਂ ਨੂੰ ਪ੍ਰਾਪਤੀ ਦੇਣ ਵਿੱਚ ਸਹਾਇਕ ਵੀ ਹੋਵੇਗੀ। ਜੋ ਕੁਝ ਵੀ ਸੁਆਮੀ ਜੀ ਦਸਦੇ ਹਨ ਜੋ ਕੁਝ ਜਾਣਕਾਰੀ ਸੁਆਮੀ ਜੀ ਦਿੰਦੇ ਹਨ ਜੋ ਵੀ ਜਿੰਨਾਂ ਕੁਝ ਵੀ ਉਨ੍ਹਾਂ ਨੇ ਵਰਨਣ ਕੀਤਾ ਹੈ ਉਹ ਸਭ ਕੁਝ ਉਨ੍ਹਾਂ ਦਾ ਆਪਣਾ ਹੀ ਅਨੁਭਵ ਹੈ ਕਿਉਂਕਿ ਉਹ ਬਚਪਨ ਤੋਂ ਇੱਕ ਯੋਗੀ ਥਾਪੇ ਗਏ ਸੀ, ਉਨ੍ਹਾਂ ਦੀ ਸਾਰੀ ਦੀ ਸਾਰੀ ਸਿੱਖਿਆ ਇੱਕ ਬਹੁਤ ਹੀ ਸਮਰੱਥ ਯੋਗੀ ਤੋਂ ਹੋਈ ਹੈ। ਉਨ੍ਹਾਂ ਦੇ ਅੰਦਰ ਪੂਰੀ-ਪੂਰੀ ਲਗਨ ਸੀ, ਉਹ ਸਭ ਕੁਝ ਜਾਨਣਾ ਚਾਹੁੰਦੇ ਸਨ, ਅਨੁਭਵ ਕਰਨਾ ਚਾਹੁੰਦੇ ਸਨ ਜਿਸ ਦੀ ਪ੍ਰੇਰਨਾ ਸਦਕਾ ਉਨ੍ਹਾਂ ਨੇ ਇਹ ਸਭ ਕੁਝ ਆਪ ਹੀ ਅਨੁਭਵ ਕੀਤਾ ਹੈ। ਯੋਗ ਮਾਰਗ ਦਾ ਸਾਰਾ ਰਾਹ ਉਨ੍ਹਾਂ ਨੇ ਆਪ ਬੜੀ ਬਰੀਕੀ ਨਾਲ ਛਾਣਿਆ ਹੈ, ਜਿਸ ਕਾਰਣ ਉਨ੍ਹਾਂ ਦਾ ਗਿਆਨ ਬਹੁਤ ਵਿਸਤ੍ਰਿਤ ਹੈ, ਡੂੰਘਾ ਹੈ, ਉਨ੍ਹਾਂ ਨੂੰ ਆਪਣੀਆਂ ਕਮੀਆਂ, ਆਪਣੀਆਂ ਗਲਤੀਆਂ ਤੋਂ ਬਚਣਾ ਸੌਖਾ ਹੋ ਜਾਂਦਾ ਹੈ, ਜੋ ਗਿਆਨ, ਜੋ ਵਿਰਸਾ, ਵਿਰਾਸਤ ਸੁਆਮੀ ਜੀ ਦੇ ਰਹੇ ਹਨ ਉਹ ਬਹੁਤ ਹੀ ਦੁਰਲਭ ਹੈ। ਕੋਈ ਹੀ ਆਪਣੇ ਅਨੁਭਵ ਜਗਿਆਸੂ ਨਾਲ ਸਾਂਝੇ ਕਰਦਾ ਹੈ ਜੋ ਕਿ ਸੁਆਮੀ ਜੀ ਮਾਨਵਤਾ ਦੇ ਪਿਆਰ ਦੇ ਬੱਧੇ ਸਾਰਿਆਂ ਨਾਲ ਸਾਂਝਾ ਕਰ ਰਹੇ ਹਨ।

ਮੈਨੂੰ ਆਸ ਹੈ ਕਿ ਜਿੰਨੀ ਖੁਲ੍ਹੀ ਤਰ੍ਹਾਂ, ਜਿੰਨੇ ਪਿਆਰ ਵਿੱਚ ਸੁਆਮੀ ਜੀ ਇਹ ਸਭ ਕੁਝ ਦੇ ਰਹੇ ਹਨ, ਪਾਠਕ ਵੀ ਓਨੀਂ ਹੀ ਖੁਸ਼ੀ ਨਾਲ ਓਨੇ ਹੀ ਪਿਆਰ ਨਾਲ ਆਪਣੀਆਂ ਝੋਲੀਆਂ ਭਰਪੂਰ ਕਰਨਗੇ ਅਤੇ ਆਪਣੇ ਆਪ ਨੂੰ ਗਿਆਨ ਰਾਹੀਂ ਜਾਗ੍ਰਤ ਕਰ ਲੈਣਗੇ।

## ਮੁੱਖ ਬੰਦ

## ਕਿਉਂ?

ਸੰਸਾਰ ਦੇ ਸਾਰੇ ਮਜ਼ਹਬ ਵਾਸਤਵ ਵਿੱਚ ਇਕ ਹੀ ਹਨ, ਸਾਰੇ ਮਜ਼ਹਬਾਂ ਦਾ ਅਧਾਰ ਸਾਰਿਆਂ ਦਾ ਮੁੱਢ ਇਕ ਹੀ ਹੈ। ਵੱਖ-ਵੱਖ ਮਜ਼ਹਬ ਵੱਖ-ਵੱਖ ਲੋਕਾਂ ਲਈ ਹਨ, ਪਰ ਇਹ ਸਾਰੇ ਬੁੱਧੀਜੀਵੀਆਂ ਦੀ ਤਸੱਲੀ ਨਹੀਂ ਕਰਦੇ। ਇਸ ਕਰਕੇ ਇਹ ਜ਼ਰੂਰੀ ਹੈ ਕਿ ਮਜ਼ਹਬ ਦੇ ਕੱਟੜ ਸਿਧਾਂਤਾਂ ਤੋਂ ਛੁਟਕਾਰਾ ਪਾਇਆ ਜਾਵੇ, ਤਾਂ ਜੋ ਸਤਿ ਦੀ ਖੋਜ ਕੀਤੀ ਜਾ ਸਕੇ, ਜਿਹੜੇ ਵੱਖ-ਵੱਖ ਮਾਰਗ ਮਹਾਂਪੁਰਖਾਂ ਨੇ ਪੁਰਾਤਨ ਸਮੇਂ ਵਿੱਚ ਚਲਾਏ ਹਨ ਉਨ੍ਹਾਂ ਨੂੰ ਚੰਗੀ ਤਰ੍ਹਾਂ ਨਾਲ ਜਾਣ ਲਿਆ ਜਾਵੇ, ਸਮਝ ਲਿਆ ਜਾਵੇ। ਮਾਰਗ ਦੀ ਚੋਣ ਲਈ ਤਿੰਨ ਗੱਲਾਂ ਬਹੁਤ ਜ਼ਰੂਰੀ ਹਨ

- ਸਮਾਂ, ਸਿੱਖਿਆ ਅਤੇ ਇੱਛਾ।

ਸਮੇਂ ਤੋਂ ਭਾਵ ਹੈ ਕਿ ਜਗਿਆਸੂ ਇੱਕ ਸਮੇਂ ਉੱਤੇ ਅਭਿਆਸ ਸ਼ੁਰੂ ਕਰਦਾ ਹੈ, ਇੱਕ ਮਾਰਗ ਦੀ ਚੋਣ ਕਰਦਾ ਹੈ, ਤਾਂ ਉਹ ਜ਼ਰੂਰ ਹੀ ਆਪਣੇ ਜੀਵਨ ਵਿੱਚ ਆਪਣਾ ਸਫਰ ਪੂਰਾ ਕਰ ਹੀ ਲਵੇਗਾ। ਜਦੋਂ ਮਨ ਹਰ ਪ੍ਰਕਾਰ ਦੇ ਬਦਲਾਅ ਨਾਲ ਧੁੰਦਲਾਇਆ ਹੋਵੇ, ਹਰ ਪ੍ਰਕਾਰ ਦੀਆ ਪੁਸਤਕਾਂ ਤੁਸੀਂ ਪੜ੍ਹੀਆਂ ਹੋਣ, ਫੇਰ ਜਗਿਆਸੂ ਨੂੰ ਆਪਣੀਆਂ ਯੋਗਤਾਵਾਂ ਦਾ ਪਤਾ ਹੀ ਨਹੀਂ ਲਗਦਾ, ਫੇਰ ਇੱਕ ਸਮਾਂ ਆਉਂਦਾ ਹੈ ਜਦੋਂ ਜਗਿਆਸੂ ਦੀ ਇੱਛਾ ਹੁੰਦੀ ਹੈ ਕਿ ਉਹ ਕੋਈ ਪ੍ਰਾਪਤੀ ਕਰੇ, ਕੁਝ ਉਚਾਈਆਂ ਤੇ ਜਾਵੇ ਪਰ ਹੁੰਦਾ ਇਹ ਹੈ ਕਿ ਉਹ ਸਮਰੱਥ ਹੀ ਹੁੰਦਾ ਹੈ ਉਸ ਦੇ ਅੰਦਰ ਸਰੀਰਕ ਸ਼ਕਤੀ ਹੀ ਨਹੀਂ ਹੁੰਦੀ ਕਿਉਂਕਿ ਉਹ ਬਹੁਤ ਬਿਰਧ ਹੋ ਗਿਆ ਹੁੰਦਾ ਹੈ। ਉਸ ਦੇ ਚਾਹੁੰਦਿਆਂ ਹੋਇਆਂ ਵੀ ਉਸ ਦੀ ਇੱਛਾ ਹੁੰਦਿਆਂ ਹੋਇਆਂ ਵੀ ਮਨ ਪਿਛੋਕੜ ਵਲ ਚਲਾ ਜਾਂਦਾ ਹੈ, ਪੁਰਾਣੀਆਂ ਆਦਤਾਂ ਛੁਟੀਆ ਨਹੀਂ ਹੁੰਦੀਆਂ, ਇਸ ਕਰਕੇ ਅਭਿਆਸ ਇੱਕ ਵਿਚਾਰ, ਇੱਕ ਮਨ ਨੂੰ ਝੰਜੋੜਨ ਵਾਲਾ, ਵਿਚਾਰ ਬਣ ਕੇ ਰਹਿ ਜਾਂਦਾ ਹੈ। ਇੱਕ ਸੁਪਨਾ ਬਣ ਕੇ ਰਹਿ ਜਾਂਦਾ ਹੈ।

ਮਜ਼ਹਬ ਸਾਨੂੰ ਭਰੋਸਾ ਰੱਖਣ ਲਈ ਕਹਿੰਦੇ ਹਨ, ਪ੍ਰਮਾਤਮਾ ਉੱਤੇ ਭਰੋਸਾ ਰੱਖੋ, ਪਰ ਮਨ ਪ੍ਰਸ਼ਨ ਕਰਨ ਤੋਂ ਨਹੀਂ ਹਟਦਾ, ਭਾਵੇਂ ਤੁਹਾਨੂੰ ਪ੍ਰਮਾਤਮਾ ਤੇ ਭਰੋਸਾ ਹੋਵੇ, ਜੀਵਨ ਦਾ ਰਹੱਸ ਲੁਕਿਆ ਹੀ ਰਹਿ ਜਾਂਦਾ ਹੈ, ਜੀਵਨ ਦਾ ਸਭ ਤੋਂ ਉਤਮ ਪ੍ਰਸ਼ਨ ਬਿਨਾਂ ਕਿਸੇ ਉੱਤਰ ਦੇ ਹੀ ਰਹਿ ਜਾਂਦਾ ਹੈ। ਸਾਰੇ ਮਜ਼ਹਬਾਂ ਦਾ, ਸਾਰੀਆਂ ਫਿਲੋਸਫੀਆਂ ਦਾ ਉਦੇਸ਼ ਇੱਕ ਹੀ ਹੈ, ਉਹ ਹੈ ਆਪਣੇ ਆਪ ਨੂੰ ਜਾਨਣਾ, ਸਵੈ ਨੂੰ ਜਾਣ ਲੈਣਾ। ਪਰ ਜੋ ਵੀ ਸਿਖਿਆ ਸਾਨੂੰ ਬਚਪਨ ਤੋਂ ਦਿੱਤੀ ਜਾਂਦੀ ਹੈ ਉਸ ਵਿੱਚ ਇਸ ਤਰ੍ਹਾਂ ਦੀ ਕੋਈ ਸਿਖਿਆ ਹੀ ਨਹੀਂ ਦਿੱਤੀ ਜਾਂਦੀ, ਜਿਸ ਨਾਲ ਸਵੈ ਨੂੰ ਜਾਣਿਆ ਜਾ ਸਕੇ। ਆਰਾਮ, ਖੁਸ਼ੀ, ਅਨੰਦ ਦਾ ਅਨੁਭਵ ਅਸੀਂ ਕਰਦੇ ਹਾਂ ਪਰ ਉੱਤਮ ਪ੍ਰਸ਼ਨ ਦਾ ਉੱਤਰ ਤਾਂ ਮਿਲਦਾ ਹੀ ਨਹੀਂ।

ਇੱਕ ਪ੍ਰਸ਼ਨ ਹੈ, ਕੀ ਅੱਜ ਦੇ ਮਜ਼ਹਬ ਅੱਜ ਦੇ ਮਨੁੱਖ ਦਾ ਉਦੇਸ਼ ਪੂਰਾ ਕਰਦੇ ਹਨ? ਜਾ ਕੇ ਉਸ ਦੇ ਰਾਹ ਵਿੱਚ ਵਧੇਰੇ ਔਕੜਾਂ ਪੈਦਾ ਕਰਦੇ ਹਨ, ਇਸ ਗੱਲ ਨੂੰ ਚੰਗੀ ਤਰ੍ਹਾਂ ਨਾਲ ਘੋਖ ਲੈਣਾ ਚਾਹੀਦਾ ਹੈ। ਮੈਂ ਕਿਸੇ ਵੀ ਮਜ਼ਹਬ ਦੇ ਵਿਰੁੱਧ ਨਹੀਂ ਹਾਂ, ਜੇ ਕਿਸੇ ਮਜ਼ਹਬ ਅੰਦਰ ਤੁਹਾਨੂੰ ਸੋਚਣ ਦੀ ਸੁਤੰਤਰਤਾ ਹੀ ਨਹੀਂ ਤਾਂ ਕਿਸੇ ਵੀ ਮਨੁੱਖ ਲਈ ਜੀਵਨ ਦਾ ਉਦੇਸ਼ ਸਮਝਣਾ ਸੰਭਵ ਹੀ ਨਹੀਂ। ਸੋ ਸਭ ਤੋਂ ਪਹਿਲਾਂ ਲੋੜ ਹੈ ਮਾਨਸਿਕ ਸੁਤੰਤਰਤਾ ਦੀ, ਇਹ ਉਦੋਂ ਹੀ ਹੋ ਸਕਦਾ ਹੈ ਜਦੋਂ ਤੁਹਾਨੂੰ ਜੀਵਨ ਮਨੋਰਥ ਤੇ ਚਿੰਤਨ ਕਰਨ ਦੀ ਖੁਲ੍ਹ ਹੋਵੇ ਅਵਦਰ ਹੋਵੇ। ਮੈਂ ਕੌਣ ਹਾਂ? ਮੈਂ ਕਿੱਥੋਂ ਆਇਆਂ ਹਾਂ? ਮੇਰੇ ਜੀਵਨ ਦਾ ਮਨੋਰਥ ਕੀ ਹੈ? ਮੈਂ ਕਿੱਥੇ ਜਾਵਾਂਗਾ? ਮਜ਼ਹਬ ਦੇ ਗ੍ਰੰਥਾਂ ਦੇ ਉੱਤਰ ਤਾਂ ਭਰੋਸਾ ਉੱਤੇ ਹੀ ਦਿੱਤੇ ਗਏ ਹਨ। ਇਥੇ ਇਹ ਦੱਸ ਦੇਣਾ ਅਵੱਸ਼ਕ ਹੈ ਕਿ ਅੰਧ ਵਿਸ਼ਵਾਸ਼, ਨਾਸਤਿਕਤਾ ਤੋਂ ਵਧੇਰੇ ਖਤਰਨਾਕ ਹੋ ਸਕਦਾ ਹੈ। ਪ੍ਰਮਾਤਮਾ ਵਿੱਚ ਵਿਸ਼ਵਾਸ਼ ਹੋਣਾ ਬਹੁਤ ਉੱਤਮ ਗੱਲ ਹੈ, ਬਹੁਤ ਪ੍ਰਸ਼ੰਸਾ ਯੋਗ ਹੈ, ਪਰ ਜਿਸ ਤਰ੍ਹਾਂ ਨਾਲ ਸਾਨੂੰ ਦੱਸਿਆ ਜਾਂਦਾ ਹੈ ਸਾਨੂੰ ਉਸ ਦੀ ਵਿਆਖਿਆ ਕੀਤੀ ਜਾਂਦੀ ਹੈ ਉਹ ਇੱਕ ਬਹੁਤ ਹੀ ਓਪਰਾ ਜਿਹਾ ਢੰਗ ਹੈ, ਇੱਕ ਉਪਰ-ਉਪਰ ਦੀ ਵਿਆਖਿਆ ਹੈ, ਉਸੇ ਨਾਲ ਜਗਿਆਸੂ ਦੀ ਜਗਿਆਸਾ ਨਹੀਂ ਤ੍ਰਿਪਤ ਹੁੰਦੀ ਹੈ। ਸੰਤੁਸ਼ਟੀ ਨਹੀਂ ਹੁੰਦੀ। ਸੋਚੋ ਜੇ ਕੋਈ ਪ੍ਰਭੂ ਵਿੱਚ ਵਿਸ਼ਵਾਸ਼ ਨਾ ਕਰੇ, ਪਰ ਉਹ ਵੀ ਹਨ ਜਿਹੜੇ ਪ੍ਰਮਾਤਮਾ ਵਿੱਚ ਵਿਸ਼ਵਾਸ਼ ਰਖਦੇ ਹਨ। ਦੋਨਾਂ ਵਿੱਚ ਫਰਕ ਕੀ ਹੈ? ਸਾਡੀ ਮਾਨਸਿਕ ਜਗਿਆਸਾ ਤਾਂ ਮੰਨਣ ਜਾਂ ਨਾ ਮੰਨਣ ਨਾਲ ਤ੍ਰਿਪਤ ਨਹੀਂ ਹੁੰਦੀ। ਸੰਸਾਰ ਦੀਆ ਸਾਰੀਆਂ ਧਾਰਮਿਕ ਪੁਸਤਕਾਂ ਸਾਰੇ ਗ੍ਰੰਥ ਤਾਂ ਜੀਵਨ ਦੀ ਪੁਸਤਕ ਪੜ੍ਹਨ ਲਈ ਹੀ ਦਸਦੇ ਹਨ, ਆਪਾ ਚੀਨਣ ਲਈ ਹੀ ਜ਼ੋਰ ਦਿੰਦੇ ਹਨ, ਬਾਹਰੀ ਪੱਧਰ ਤੇ ਆਪਣਾ ਵਾਤਾਵਰਣ, ਆਲਾ ਦੁਆਲਾ, ਆਪਣਾ ਸਰੀਰ, ਆਪਣੀਆਂ ਇੰਦ੍ਰੀਆਂ, ਸੁਆਸ, ਚੇਤਨ ਮਨ, ਅਚੇਤ ਮਨ, ਉਹ ਸਭ ਕੁਝ ਜੋ ਇਸ ਸਭ ਕੁਝ ਤੋਂ ਪਰ੍ਹੇ ਹੈ ਇਸ ਤੋਂ ਉਪਰ ਹੈ। ਜੀਵਨ ਦੇ ਸਾਰੇ ਇਨ੍ਹਾਂ ਪੱਧਰਾਂ ਤੋਂ ਪਰ੍ਹੇ। ਅੱਜ ਦਾ ਵਿਗਿਆਨ ਤਾਂ ਕਹਿੰਦਾ ਹੈ, ਮਨੁੱਖ ਤਾਂ ਪੰਜ ਤੱਤਾਂ ਦਾ ਬਣਿਆ ਹੋਇਆ ਹੈ, ਪ੍ਰਮਾਤਮਾ ਦੇ ਹੋਣ ਦਾ ਤਾਂ ਕੋਈ ਸਬੂਤ ਹੀ ਨਹੀਂ, ਜਾਂ ਕਿਸੇ ਹੋਰ ਐਸੀ ਸ਼ਕਤੀ ਦੀ ਹੋਂਦ ਦਾ ਵੀ ਕੋਈ ਸਬੂਤ ਨਹੀਂ ਜਿਹੜੀ ਹਰ ਮਜ਼ਹਬ ਵਿੱਚ ਦੱਸੀ ਜਾਂਦੀ ਹੈ ਪਰ ਇਸ ਦੇ ਉਲਟ ਦੂਸਰੇ ਵੀ ਹਨ ਜਿਨ੍ਹਾਂ ਨੇ ਅੰਦਰ ਦੇ ਜੀਵਨ ਦੀ ਖੋਜ ਕੀਤੀ ਹੈ, ਜਿਨ੍ਹਾਂ ਨੇ ਆਪਾ ਚੀਨਿਆ ਹੈ. ਸਤਿ ਦੀ ਪ੍ਰਾਪਤੀ ਕੀਤੀ ਹੈ, ਜਿਨ੍ਹਾਂ ਨੇ ਜੀਵਨ ਦਾ ਨਿਚੋੜ ਕੱਢਿਆਂ ਹੈ, ਜਿਨ੍ਹਾਂ ਨੇ ਵਿਸ਼ਵ ਚੇਤਨਾ ਨੂੰ ਪ੍ਰਾਪਤ ਕੀਤਾ ਹੈ, ਜਿਨ੍ਹਾਂ ਨੇ ਦੱਸਿਆ ਹੈ ਕਿ ਅੰਤਰਮੁਖੀ ਹੋ ਕੇ ਤੁਸੀਂ ਸ਼ਾਂਤੀ, ਅਨੰਦ, ਖੁਸ਼ੀ ਪ੍ਰਾਪਤ ਕੀਤੀ ਜਾ ਸਕਦੀ ਹੈ। ਜਿਹੜਾ ਅੰਤਰਮੁਖੀ ਹੋ ਕੇ ਅੰਦਰ ਜਾਏਗਾ, ਆਪਾ ਚੀਨ ਲਵੇਗਾ ਉਹ ਆਪਾ ਪਛਾਣ ਲਵੇਗਾ ਉਸ ਨੂੰ ਪ੍ਰਸ਼ਨਾਂ ਦੇ ਉੱਤਰ ਵੀ ਮਿਲ ਜਾਣਗੇ, ਉਹ ਪ੍ਰਸ਼ਨ ਜਿਨ੍ਹਾਂ ਬਾਰੇ ਉਹ ਸੋਚਦਾ ਰਿਹਾ ਹੈ, ਜਾਨਣਾ ਚਾਹੁੰਦਾ ਸੀ। ਅੰਤ ਨੂੰ ਉਹ ਜਾਣ ਜਾਂਦਾ ਹੈ ਕਿ ਉਸ ਦਾ ਆਪਾ ਸਭ ਦਾ ਆਪਾ ਹੈ, ਉਸ ਦੀ ਹੋਂਦ ਇੱਕ ਬਿਲਕੁਲ ਓਪਰੀ ਹੋਂਦ ਹੈ, ਇੱਕ ਥੋਪੀ ਹੋਈ ਹੋਂਦ ਹੈ, ਉਸ ਦੀ ਅਗਿਆਨਤਾ ਦੀ ਹੋਂਦ ਹੈ। ਜਦੋਂ ਉਹ ਵਹਿਮ ਦੀ, ਅਗਿਆਨ ਦੀ, ਮ੍ਰਿਗ ਤ੍ਰਿਸ਼ਨਾ ਜਿਹੜੀ ਉਸ ਦੇ ਮਨ ਦੀ ਹੀ ਇੱਕ ਸਥਿਤੀ ਹੈ, ਉਸ ਤੋਂ ਜਦੋਂ ਉਹ ਲੰਘ ਜਾਂਦਾ ਹੈ, ਉਸ ਨੂੰ ਪਾਰ ਕਰ ਲੈਂਦਾ ਹੈ, ਉਹ ਮੁਕਤ ਹੋ ਜਾਂਦਾ ਹੈ। ਉਹ ਸਾਰੇ ਦੁਖਾਂ ਤੋਂ, ਭੈ ਤੋਂ, ਸੰਤਾਪਾਂ ਤੋਂ ਮੁਕਤ ਹੋ ਜਾਂਦਾ ਹੈ।

ਮਜ਼ਹਬ ਦੇ ਆਗੂ ਭੈ ਕਾਰਣ ਪ੍ਰਮਾਤਮਾ ਨੂੰ ਮੰਨਦੇ ਹਨ, ਅੱਜ ਦੇ ਵਿਗਿਆਨਕ ਅਗਿਆਨ ਕਾਰਣ ਪ੍ਰਮਾਤਮਾ ਦੀ ਹੋਂਦ ਨੂੰ

ਨਹੀਂ ਮੰਨਦੇ, ਨਾਸਤਿਕ ਅਰੁਚੀ ਕਾਰਣ ਸਤਿ ਦੀ ਖੋਜ ਨਹੀਂ ਕਰਨਾ ਚਾਹੁੰਦੇ, ਦੂਸਰਾ ਉਹ ਦੇਖਦੇ ਹਨ ਕਿ ਮਜ਼ਹਬ ਦੇ ਆਗੂਆਂ ਨੇ ਮਾਨਵਤਾ ਦਾ ਸ਼ੋਸ਼ਣ ਕਿਵੇਂ ਕੀਤਾ ਹੈ, ਕਿਸ ਤਰ੍ਹਾਂ ਲੋਕਾਂ ਨੂੰ ਪਿੱਛੇ ਲਗਾ ਕੇ ਬਹੁਤ ਵਾਰੀ ਗੁਮਰਾਹ ਵੀ ਕੀਤਾ ਹੈ ਪਰ ਇੱਕ ਗੱਲ ਹੈ ਕਿ ਨਾਸਤਿਕ ਲੋਕਾਂ ਦੀ ਕੋਈ ਫਿਲੌਸਫੀ ਨਹੀਂ ਹੈ, ਉਹ ਕਿਉਂ ਪ੍ਰਮਾਤਮਾ ਨੂੰ ਨਹੀਂ ਮੰਨਦੇ, ਵਿਸ਼ਵਾਸ਼ ਨਹੀਂ ਕਰਦੇ, ਇਸ ਗੱਲ ਦੀ ਕੋਈ ਦਲੀਲ ਨਹੀਂ ਦੇ ਸਕਦੇ। ਨਾਸਤਿਕ ਅਤੇ ਸੰਦੇਹਵਾਦੀ, ਸ਼ੰਕੇਵਾਦੀ ਬਹੁਤ ਪੱਖਾਂ ਤੇ ਇੱਕੋ ਜਿਹੇ ਹਨ। ਮੈਂ ਉਨ੍ਹਾਂ ਨਾਲ ਓਥੋਂ ਤੱਕ ਹਾਂ ਜਿਥੋਂ ਤੱਕ ਫਾਰਮੂਲਿਆਂ ਦਾ, ਕੱਟੜਵਾਦ ਦਾ, ਹੋਰ ਸਿਧਾਂਤਾਂ ਦਾ ਪ੍ਰਸ਼ਨ ਹੈ ਪਰ ਮੈਂ ਇਸ ਗੱਲ ਵਿੱਚ ਉਨ੍ਹਾਂ ਤੋਂ ਅੱਗੇ ਹਾਂ ਕਿ ਅੰਦਰ ਦੀ ਖੋਜ ਚਲਦੀ ਰਹਿਣੀ ਚਾਹੀਦੀ ਹੈ, ਆਪਾ ਚੀਨਣਾ ਹਰ ਕਿਸੇ ਨੂੰ ਕਰਨਾ ਚਾਹੀਦਾ ਹੈ। ਵਿਗਿਆਨੀਆ ਕੋਲ ਨਾਸਤਿਕਾਂ ਕੋਲ ਇਸ ਗੱਲ ਦਾ ਕੋਈ ਸਬੂਤ ਨਹੀਂ ਕਿ ਪ੍ਰਮਾਤਮਾ ਨਹੀਂ ਹੈ, ਸਤਿ ਨਹੀਂ ਹੈ, ਅੰਤਮ ਸਤਿ ਹੋਈ ਹੈ ਹੀ ਨਹੀਂ। ਮਜ਼ਹਬ ਦੇ ਆਗੂ ਪ੍ਰਮਾਤਮਾ ਦੀ ਹੋਂਦ ਦਾ ਕੋਈ ਪ੍ਰਮਾਣ ਦੇ ਨਹੀਂ ਸਕਦੇ ਕਿਉਂਕਿ ਉਹ ਜੋ ਕੁਝ ਆਪਣੇ ਚੇਲਿਆਂ ਨੂੰ ਦੱਸਦੇ ਹਨ ਉਸ ਨੂੰ ਦੇਖਿਆ ਪੜਚੋਲਿਆ ਹੀ ਨਹੀਂ ਜਾ ਸਕਦਾ।

ਵਾਸਤਵ ਵਿੱਚ ਮਜ਼ਹਬ ਅਤੇ ਅਧਿਆਤਮਕਤਾ ਇਨ੍ਹਾਂ ਦੋਨਾਂ ਵਿੱਚ ਬਹੁਤ ਅੰਤਰ ਹੈ। ਮਜ਼ਹਬ ਇੱਕ ਕੱਟੜਤਾ ਹੈ, ਸਿਧਾਂਤ ਹੈ, ਕਰਮਕਾਂਡ ਹੈ ਜਿਹੜਾ ਕੋਈ ਕਿਸੇ ਮਜ਼ਹਬ ਅੰਦਰ ਵਿਸ਼ਵਾਸ਼ ਰਖਦਾ ਹੈ, ਉਸ ਨੂੰ ਉਪਰ ਲਿਖੇ ਸਿਧਾਂਤਾਂ ਤੋਂ ਤੋਂ ਬਾਹਰ ਨਿਕਲਣ ਦੀ ਆਗਿਆ ਹੀ ਨਹੀਂ ਪਰ ਅਧਿਆਤਮਵਾਦ ਵਿੱਚ ਮਾਨਵਤਾ ਦੇ ਸਾਰੇ ਸਰੋਤ ਮਨੁੱਖ ਦੀ ਆਤਮਾ ਦੀ ਖੋਜ ਲਈ ਹਨ, ਅੰਤਮ ਸਤਿ ਲਈ ਹਨ। ਮਜ਼ਹਬ ਦੇ ਵਿਸ਼ਵਾਸ਼ ਨੂੰ ਕਦੀ ਵੀ ਵੰਗਰਿਆਂ ਨਹੀਂ ਜਾਂਦਾ, ਆਤਮ ਮਾਰਗ ਤੇ ਵਿਸ਼ਵਾਸ਼ ਨੂੰ ਤਰਕ ਤੇ ਦਲੀਲ ਦੇ ਆਧਾਰ ਤੇ ਹੀ ਰੱਖ ਕੇ ਸਿੱਧਾ ਅਨੁਭਵ ਕੀਤਾ ਜਾਂਦਾ ਹੈ। ਇੱਕ ਅਧਿਆਤਮਕ ਮਨੁੱਖ ਮਜ਼ਹਬ ਦਾ ਅਨੁਆਈ ਹੋ ਸਕਦਾ ਹੈ। ਪਰ ਇੱਕ ਮਜ਼ਹਬ ਅੰਦਰ ਵਿਸ਼ਵਾਸ਼ ਕਰਨ ਵਾਲਾ ਜ਼ਰੂਰੀ ਨਹੀਂ ਅਧਿਆਤਮਕ ਹੋਵੇ। ਇਸ ਪੁਸਤਕ ਅੰਦਰ ਕੋਈ ਮਜ਼ਹਬ ਲਈ ਰੂਲ ਨਹੀਂ ਹਨ, ਕੋਈ ਕੱਟੜਤਾ ਨਹੀਂ ਹੈ, ਨਾ ਹੀ ਕੋਈ ਕਰਮਕਾਂਡ ਹੈ। ਇਹ ਪੁਸਤਕ ਜਗਿਆਸੂ ਨੂੰ ਮਾਰਗ ਚੁਨਣ ਲਈ ਸਹਾਇਤਾ ਕਰਦੀ ਹੈ, ਆਪਾ ਚੀਨਣਾ ਦੱਸਦੀ ਹੈ, ਆਪਣੀ ਸਮਰੱਥਾ, ਆਪਣੀ ਯੋਗਤਾ ਬਾਰੇ ਜਾਣੂ ਕਰਵਾਉਂਦੀ ਹੈ। ਜਿਵੇਂ ਕਿ ਸਾਰੇ ਕੋਟ ਇੱਕ ਵਿਅਕਤੀ ਨੂੰ ਪੂਰੇ ਨਹੀਂ ਆਉਂਦੇ, ਇਹੋ ਗੱਲ ਮਜ਼ਹਬ ਤੇ ਵਿਸ਼ਵਾਸ਼ ਦਾ ਹੈ। ਮਜ਼ਹਬ ਦੇ ਵਿਸ਼ਵਾਸ਼ ਮਨੁੱਖ ਦੇ ਸਬੰਧ ਸਰਲ ਚਿੱਤ ਮਨ ਦੇ ਅੰਦਰ ਬੀਜ ਦਿੱਤੇ ਜਾਂਦੇ ਹਨ, ਜਿਸ ਕਰਕੇ ਬਹੁਤ ਵਾਰੀ ਇਹ ਬਹੁਤ ਹੀ ਭਿਆਨਕ ਰੂਪ ਧਾਰਣ ਕਰ ਲੈਂਦੇ ਹਨ ਅਤੇ ਸਤਿ ਦੀ ਖੋਜ ਲਈ ਬਾਧਾ ਬਣ ਜਾਂਦੇ ਹਨ। ਇੱਕ ਸੱਚਾ-ਸੁੱਚਾ ਅਧਿਆਤਮਵਾਦ ਤਾਂ ਆਪਾ ਚੀਨਣ ਨਾਲ, ਅੰਤਰ ਗਿਆਨ ਅਤੇ ਨਿਸ਼ਕਪਟਤਾ ਨਾਲ ਹੀ ਆਉਂਦਾ ਹੈ।

ਜਦੋਂ ਆਪਣੇ ਅਨੁਭਵ ਨਾਲ ਆਪਾ ਚੀਨ ਕੇ ਅਸੀਂ ਰਿਸ਼ੀਆਂ-ਮੁਨੀਆਂ ਦੀਆਂ, ਬ੍ਰਹਮਗਿਆਨੀਆਂ ਦੇ ਕਹੇ ਪ੍ਰਵਚਨ ਦੇਖਦੇ ਹਾਂ ਉਨ੍ਹਾਂ ਦਾ ਜੀਵਨ ਨੇੜਿਓਂ ਦੇਖਦੇ ਹਾਂ, ਅਸੀਂ ਜਾਣ ਜਾਂਦੇ ਹਾਂ ਕਿ ਉਨ੍ਹਾਂ ਨੇ ਜਾਗ੍ਰਤੀ ਦੀ ਬ੍ਰਹਮਗਿਆਨ ਦੀ ਸਿਖਰ ਨੂੰ ਛੋਹਿਆ ਹੈ, ਪ੍ਰਾਪਤੀ ਕੀਤੀ ਹੈ। ਇਸ ਪ੍ਰਾਪਤੀ ਦੇ ਕਾਰਣ ਹੀ ਉਹ ਨਿਰਸੁਆਰਥੀ ਹੋਏ, ਦੂਸਰਿਆਂ ਦੀ ਸੇਵਾ ਕੀਤੀ, ਸਭ ਨੂੰ ਪ੍ਰੇਮ ਕੀਤਾ, ਸਭ ਨੂੰ ਕਲਾਵੇ ਵਿੱਚ ਲਿਆ ਕਿਸੇ ਨਾਲ ਕੋਈ ਭੇਦ ਭਾਵ ਨਹੀਂ ਕੀਤਾ। ਆਪਾ ਪਿੱਛੇ ਰੱਖਿਆ। ਇਹ ਹਸਤੀਆਂ, ਇਹ ਮਹਾਂਪੁਰਖ ਭਾਵੇਂ ਵੱਖ-ਵੱਖ ਮਾਰਗਾਂ ਤੇ ਚੱਲੇ, ਵੱਖ-ਵੱਖ ਮਾਰਗਾਂ ਦੇ ਆਗੂ ਰਹੇ, ਪਰ ਸਭ ਤੋਂ ਮਹੱਤਵਪੂਰਣ ਗੱਲ ਹੈ ਇਹ ਸਾਰੇ ਇੱਕੋ ਚੋਟੀ ਦੇ ਇੱਕੋ ਉਦੇਸ਼ ਲੈ ਕੇ ਇੱਕੋ ਗੋਲ ਤੇ ਪਹੁੰਚੇ, ਉਹ ਉਦੇਸ਼, ਉਹ ਗੋਲ ਹੈ, ਸੁਤੰਤਰਤਾ, ਪ੍ਰਸੰਨਤਾ, ਖੁਸ਼ੀ, ਅਨੰਦ।

ਬਹੁਤ ਸਾਰੇ ਮਾਰਗਾਂ ਦੀ ਇਸ ਪੁਸਤਕ ਵਿੱਚ ਵਿਆਖਿਆ ਕੀਤੀ ਜਾਵੇਗੀ ਤਾਂ ਜੋ ਜਗਿਆਸੂ ਨੂੰ ਪ੍ਰੇਰਿਤ ਹੋਣ ਵਿੱਚ ਸੁਖਾਲਾ ਹੋ ਜਾਵੇ। ਪ੍ਰਭੂ ਪ੍ਰਾਪਤੀ ਦੀ ਇੱਛਾ ਖਤਮ ਨਾ ਹੋ ਜਾਵੇ। ਜੇ ਜਗਿਆਸਾ ਕਰ ਜਾਵੇ, ਮਨੁੱਖ ਜੀਉਂਦਾ ਰਹੇ, ਇਹੋ ਜਿਹੀ ਅਵਸਥਾ ਇਹੋ ਜਿਹੀ ਸੰਤੁਸ਼ਟੀ ਮਨੁੱਖ ਦੀ ਵਿਸਤ੍ਰਿਤਾ ਲਈ ਮਾਨਵਵਾਦੀ ਤਰੱਕੀ ਲਈ, ਬਹੁਤ ਹਾਨੀਕਾਰਕ ਹੈ। ਇਹੋ ਜਿਹੀ ਸਥਿਤੀ ਵਿੱਚ ਜੀਵਨ ਦੀ ਅਵਧੀ ਨਖਿੱਧ ਹੋ ਜਾਂਦੀ ਹੈ, ਤੁਛ ਹੋ ਜਾਂਦੀ ਹੈ। ਸਤਿ ਦੀ ਖੋਜ ਹੀ ਜੀਵਨ ਆਸ ਦੀ ਕਿਰਨ ਹੈ, ਮਾਨਵਤਾ ਦੀ ਆਸ ਕਿਰਨ ਹੈ। ਕੀ ਅਸੀਂ ਜਾਣਦੇ ਹਾਂ ਕਿ ਸਾਡੀ ਹੀ ਪੀੜ੍ਹੀ ਗਤੀਹੀਣ, ਪ੍ਰਵਾਹਹੀਣ ਹੋ ਰਹੀ ਹੈ। ਅਸੀਂ ਸਭਿਅਤਾ ਦੀ ਅਗਲੀ ਪੌੜੀ ਤੇ ਚੜ੍ਹ ਹੀ ਨਹੀਂ ਰਹੇ, ਆਪਣੇ ਪੈਰ ਰੱਖ ਹੀ ਨਹੀਂ ਰਹੇ, ਕੀ ਸਾਨੂੰ ਇਸ ਗੱਲ ਦਾ ਅਹਿਸਾਸ ਹੈ? ਅਸੀਂ, ਪਦਾਰਥਾਂ ਤੇ ਮਨ ਤੇ ਸ਼ਕਤੀ ਤੇ ਬਹੁਤ ਖੋਜ ਕੀਤੀ ਹੈ, ਇਹ ਸਭ ਕੁਝ ਕਰਕੇ ਵੀ ਅਸੀਂ ਇਹ ਨਹੀਂ ਖੋਜ ਕਰ ਸਕੇ ਕਿ ਕੀ ਕਰਨ ਨਾਲ ਜਾਂ ਕਿਸ ਤਰ੍ਹਾਂ ਨਾਲ ਅਸੀਂ ਖੁਸ਼ੀ ਪ੍ਰਾਪਤ ਕਰ ਸਕਦੇ ਹਾਂ? ਕਿਸ ਤਰ੍ਹਾਂ ਨਾਲ ਅਸੀਂ ਦੂਸਰਿਆਂ ਨੂੰ ਨਿਰਲਿਪਤ ਹੋ ਕੇ ਪਿਆਰ ਕਰ ਸਕਦੇ ਹਾਂ, ਨਿਰਸੁਆਰਥ ਹੋ ਕੇ ਪਿਆਰ ਕਰ ਸਕਦੇ ਹਾਂ। ਅਸੀਂ ਸਾਰੇ ਹੀ ਇਸ ਗੱਲ ਨੂੰ ਚੰਗੀ ਤਰ੍ਹਾਂ ਜਾਣਦੇ ਹਾਂ ਕਿ ਜੀਵਨ ਬਹੁਤ ਛੋਟਾ ਹੈ, ਫੇਰ ਵੀ ਅਸੀਂ ਕੋਈ ਉਪਰਾਲਾ ਨਹੀਂ ਕਰਦੇ, ਜੀਵਨ ਨੂੰ ਜਾਨਣ ਦੀ, ਸਮਝਣ ਦੀ ਕੋਸ਼ਿਸ਼ ਨਹੀਂ ਕਰਦੇ। ਇਹ ਪੁਸਤਕ ਪਾਠਕਾਂ ਨੂੰ ਇਕ ਝਲਕ ਦਿੰਦੀ ਹੈ ਇਕ ਪ੍ਰੇਰਨਾ ਦਿੰਦੀ ਹੈ, ਇੱਕ ਪ੍ਰੇਰਨਾ ਦਾ ਵਾਤਾਵਰਣ ਬਨਾਉਣ ਲਈ ਸਹਾਇਕ ਹੁੰਦੀ ਹੈ, ਤਾਂ ਜੋ ਇੱਕ ਬੁੱਧੀਮਾਨ ਇੱਕ ਪੜ੍ਹਿਆ ਲਿਖਿਆ ਆਪਣਾ ਸਮਾਂ ਬਰਬਾਦ ਨਾ ਕਰੇ, ਆਪਣੀ ਸ਼ਕਤੀ ਖ਼੍ਰੈ ਨਾ ਕਰੇ, ਕਿਸੇ ਕਿਸਮ ਦੀ ਉਲਝਣ

ਵਿੱਚ ਪਰੇਸ਼ਾਨੀ ਵਿੱਚ ਨਾ ਰਹੇ, ਉਹ ਆਪਣੇ ਮਾਰਗ ਦੀ ਚੋਣ ਸੁਚੱਜੀ ਤਰ੍ਹਾਂ ਨਾਲ ਕਰ ਸਕੇ।

ਇੱਕ ਸਿਖਿਅਕ ਦੇ ਨਾਤੇ ਇੱਕ ਪ੍ਰੇਖਕ ਤੇ ਪੱਖੋਂ ਮਜ਼ਹਬ ਦੇ ਫਿਲੌਸਫੀ ਦਾ ਇੱਕ ਵਿਦਿਆਰਥੀ ਹੋਣ ਕਰਕੇ, ਮੈਂ ਇਹ ਜ਼ਰੂਰ ਦੱਸਣਾ ਚਾਹਾਂਗਾ ਕਿ ਅੱਜ ਦੇ ਪੱਛਮੀ ਮਜ਼ਹਬਾਂ ਦੇ ਝੁਕਾ ਉਨ੍ਹਾਂ ਦੀ ਪ੍ਰਵਿਰਤੀ ਵਧੇਰੇ ਬੁੱਧੀ ਕਰਨ ਤੇ ਹੈ। ਆਪਾ ਚੀਨਣ ਤੇ ਕੋਈ ਧਿਆਨ ਹੀ ਨਹੀਂ। ਪੱਛਮੀ ਸਿੱਖਿਆ ਦੀ ਘਾਟ ਹੋਣ ਕਰਕੇ, ਜਦੋਂ ਵੀ ਪੱਛਮੀ ਜਗਿਆਸੂ ਅੰਤਰ ਮਾਰਗ ਤੇ ਚਲਣਾ ਅਰੰਭ ਕਰਦਾ ਹੈ ਉਹ ਆਪਣਾ ਸਮਾਂ ਬਰਬਾਦ ਹੀ ਨਹੀਂ ਕਰਦੇ, ਉਹ ਇੱਕ ਮਾਰਗ ਤੋਂ ਦੂਸਰੇ ਤੇ ਦੂਸਰੇ ਤੋਂ ਤੀਸਰੇ ਤੇ ਇਹ ਹੀ ਕਰਦੇ ਰਹਿੰਦੇ ਹਨ ਇੱਕ ਮਾਰਗ ਤੇ ਟਿਕ ਕੇ ਅਭਿਆਸ ਹੀ ਨਹੀਂ ਕਰਦੇ। ਪੱਛਮੀ ਜਗਿਆਸੂਆਂ ਕੋਲ ਅਪਾਰ, ਸੰਮਵੇਗਤਾ ਹੈ ਉਹ ਬਹੁਤ ਹੀ ਵਿਧੀ ਵਿਧਾਨ ਨਿਪੁੰਨ ਹਨ, ਉਨ੍ਹਾਂ ਦੀ ਬੋਧਿਕ ਯੋਗਤਾ ਵੀ ਬੇਅੰਤ ਹੈ ਪਰ ਉਨ੍ਹਾਂ ਦੀ ਤਰੁੱਟੀ ਹੈ, ਸੰਸਕ੍ਰਿਤੀ ਸੀਮਾ, ਸਿਖਿਆ, ਜਿਹੜਾ ਕਿ ਸਭ ਕੁਝ ਬਾਹਰਮੁਖੀ ਹੈ। ਇਸ ਤਰ੍ਹਾਂ ਦਾ ਪਿਛੋਕੜ ਉਨ੍ਹਾਂ ਨੂੰ ਆਪਣੇ ਅੰਦਰ ਜਾਣ ਲਈ ਸਹਾਇਕ ਹੀ ਨਹੀਂ ਹੁੰਦਾ, ਉਹ ਆਪਣੇ ਅੰਦਰ ਦੇ ਪੱਧਰ ਜਾਣ ਹੀ ਨਹੀਂ ਸਕਦੇ, ਉਹ ਇਸ ਗੱਲ ਲਈ ਸਮਰੱਥ ਹੀ ਨਹੀਂ।

ਦੂਸਰਾ ਇੱਕ ਵੱਡਾ ਕਾਰਜ਼ ਹੈ ਪੱਛਮੀ ਜਗਿਆਸੂ ਕਿਸੇ ਤਰ੍ਹਾਂ ਦੇ ਵੀ ਅਨੁਸ਼ਾਸ਼ਨ ਤੋਂ ਕਤਰਾਉਂਦੇ ਹਨ, ਵਾਸਤਵ ਵਿੱਚ ਉਹ ਕਿਸੇ ਅਨੁਸ਼ਾਸ਼ਨ ਵਿੱਚ ਆਉਣਾ ਹੀ ਨਹੀਂ ਚਾਹੁੰਦੇ। ਅਜੋਕੇ ਸਾਰੇ ਵਿਦਿਆਰਥੀ ਸਹਿਣਸ਼ੀਲਤਾ ਤੋਂ ਵਾਂਝੇ ਹੀ ਹਨ, ਧੀਰਜ, ਸੰਤੋਖ ਉਨ੍ਹਾਂ ਕੋਲ ਹੈ ਹੀ ਨਹੀਂ। ਉਹ ਤਾਂ ਸੌਖੇ ਤੇ ਛੇਤੀ ਹਰ ਹਾਲ ਦੇ ਪ੍ਰਣਾਮ ਚਾਹੁੰਦੇ ਹਨ, ਪਰ ਉਸ ਲਈ ਵੀ ਕੋਈ ਸੱਚੇ, ਨਿਸ਼ਕਪਟ ਯਤਨ ਨਹੀਂ ਕਰਨਾ ਚਾਹੁੰਦੇ। ਇਹ ਸਾਰੀਆਂ ਸੰਸਕ੍ਰਿਤਕ ਕਮਜ਼ੋਰੀਆਂ, ਪੱਛਮੀ ਜਗਿਆਸੂਆਂ ਦੇ ਵਿਦਿਆਰਥੀ ਦੇ ਹੱਡਾਂ ਵਿੱਚ ਰਚੀਆਂ ਹੋਈਆ ਹਨ। ਪੱਛਮੀ ਸੰਸਕ੍ਰਿਤੀ ਅੰਦਰ ਕੋਈ ਵੀ ਅਧਿਆਤਮਕ ਪੱਖੋਂ ਸੋਚਣ ਲਈ ਚੋਣ ਲਈ ਸੁਤੰਤਰ ਨਹੀਂ ਹੈ। ਉਹ ਆਪਣੇ ਮਜ਼ਹਬ ਲਈ ਬੜੇ ਹੀ ਕੱਟੜ ਹਨ, ਦ੍ਰਿੜ੍ਹ ਹਨ। ਬਾਹਰੀ ਜੀਵਨ ਜੀਉਣ ਲਈ ਉਹ ਜਿਸ ਤਰ੍ਹਾਂ ਚਾਹੁੰਣ ਸੋਚ ਸਕਦੇ ਹਨ, ਜੀਅ ਸਕਦੇ ਹਨ। ਜਿਹੜੇ ਅੰਦਰ ਦੀ ਯਾਤਰਾ ਕਰਨਾ ਲੋਚਦੇ ਹਨ, ਆਪਾ ਚੀਨਦੇ ਹਨ ਉਹ ਅਸ਼ਿਸ਼ਟ ਹਨ, ਬੁੱਤ ਪੂਜਣ ਵਾਲੇ ਹਨ, ਉਨ੍ਹਾਂ ਨੂੰ ਬਚਾਇਆ ਨਹੀਂ ਜਾ ਸਕਦਾ, ਉਹ ਤਾਂ ਨਰਕ ਜਾਣਗੇ ਹੀ, ਇਹੋ ਜਿਹੇ ਸਿਧਾਂਤ ਜਿਹੜੇ ਅਪਰਾਧੀ ਹੋਣ ਦਾ ਅਹਿਸਾਸ ਦਿੰਦੇ ਹਨ, ਦੋਸ਼ੀ ਹੋਣ ਦਾ ਅਹਿਸਾਸ ਦਿੰਦੇ ਅੰਦਰ ਭੈ ਪੈਦਾ ਕਰਦੇ ਹਨ, ਇਹ ਪੱਛਮੀ ਲੋਕਾਂ ਦੀ ਪ੍ਰਤਿਭਾ ਨੂੰ, ਯੋਗਤਾ ਨੂੰ ਹਾਨੀਕਾਰਕ ਹੈ, ਜਗਿਆਸੂਆਂ ਨੂੰ ਅਪਾਹਜ ਕਰ ਦਿੰਦੀ ਹੈ। ਉਨ੍ਹਾਂ ਨੂੰ ਮਜ਼ਬੂਰ ਹੋ ਕੇ ਇਹ ਮੰਨਣਾ ਪੈਂਦਾ ਹੈ ਕਿ ਜੋ ਕੁਝ ਵੀ ਉਨ੍ਹਾਂ ਦੇ ਮਜ਼ਹਬ ਤੋਂ ਬਾਹਰ ਹੈ ਉਹ ਠੀਕ ਨਹੀਂ, ਉਹ ਪ੍ਰਮਾਣ ਨਹੀਂ।

ਪੱਛਮੀ ਲੋਕ ਆਮ ਤੌਰ ਤੇ ਪੂਰਬ ਦਾ ਤਕਨੀਕੀ ਵਿਕਾਸ ਪੱਛਮ ਨਾਲ ਮਿਲਾ ਕੇ ਦੇਖਦੇ ਹਨ, ਉਹ ਸੋਚਦੇ ਹਨ ਕਿਉਂਕਿ ਪੂਰਬ ਤਕਨੀਕੀ ਪੱਖੋਂ ਅਗਾਂਹਵਧੂ ਨਹੀਂ ਹੈ, ਉਸ ਦਾ ਤਕਨੀਕੀ ਵਿਕਾਸ ਪੱਛਮ ਜਿੰਨਾਂ ਨਹੀਂ ਹੈ, ਇਸ ਕਰਕੇ ਅਧਿਆਤਮਕ ਵਿਕਾਸ ਦਾ ਕੋਈ ਫਾਇਦਾ ਹੀ ਨਹੀਂ ਹੈ। ਪੱਛਮੀ ਲੋਕਾਂ ਦਾ ਇਹ ਮਨੋਵਿਰੋਧ ਅਤੇ ਪੱਖਪਾਤ ਉਨ੍ਹਾਂ ਲੋਕਾਂ ਨੂੰ ਅਧਿਆਤਮਕ ਰਾਹ ਤੇ ਸੱਚੇ ਮਨੋ ਤੁਰਨ ਹੀ ਨਹੀਂ ਦਿੰਦਾ। ਅੱਜ ਦੀ ਨਵੀਂ ਪੀੜ੍ਹੀ ਕੁਛ ਨਵਾਂ, ਕੁਛ ਦੁਬਾਰਾ ਤੋਂ ਨਵੇਂ ਸਿਰਿਓਂ ਦੇਖਣਾ ਚਾਹੁੰਦੇ ਹਨ, ਲੱਭਣਾ ਚਾਹੁੰਦੇ ਹਨ ਪਰ ਸੱਚ ਇਹ ਹੈ ਕਿ ਉਹ, ਪਾਪ ਅਤੇ ਭੈ ਦੇ ਡਰ ਵਿੱਚ ਦੋਫਾੜ ਹੋਏ ਪਏ ਹਨ। ਇਨ੍ਹਾਂ ਸਾਰੀਆਂ ਗੱਲਾਂ ਨੂੰ ਮੁੱਖ ਰੱਖ ਕੇ, ਜਗਿਆਸੂਆਂ ਦੀਆਂ ਸਾਰੀਆਂ ਲੋੜਾਂ ਨੂੰ ਮੁੱਖ ਰੱਖ ਕੇ, ਸੋਚਣੀ ਨੂੰ ਸੁਤੰਤਰ ਕਰਕੇ ਮੈਂ ਇਹ ਪੁਸਤਰਕ ਪਾਠਕ ਅੱਗੇ ਕਰ ਰਿਹਾ ਹਾਂ।

ਕੇਵਲ ਇਸੇ ਕਰਕੇ ਹੀ।

---

(ਪੰਨਾ 28 ਦੀ ਬਾਕੀ)

ਇੱਕ ਨਰ ਨਿੰਦਕ ਦੀ ਪਰਤੱਖ ਪਰਖੀ ਹੋਈ ਕਹਾਣੀ ਅਸੀਂ 'ਰੰਗਲੇ ਸੱਜਣ' ਨਾਮੇ ਪੁਸਤਕ ਵਿਚ ਸੰਤ ਭਾਈ ਹੀਰਾ ਸਿੰਘ ਜੀ (ਸੰਤ ਮਹਾਰਾਜ ਰਤਵਾੜਾ ਸਾਹਿਬ ਵਾਲਿਆਂ ਦੀ ਧਰਮ ਸੁਪਤਨੀ ਬੀਜੀ ਰਣਜੀਤ ਕੌਰ ਜੀ ਦੇ ਪਿਤਾ ਜੀ) ਦੇ ਬਿਰਤਾਂਤ ਵਿਚ ਲਿਖ ਕੇ ਦਿਤੀ ਹੋਈ ਹੈ। ਉਹ ਇਸ ਪ੍ਰਕਾਰ ਹੈ ਕਿ ਸੰਤ ਭਾਈ ਹੀਰਾ ਸਿੰਘ ਦਾਊਦਪੁਰੀਏ ਆਪਣੀ ਭਜਨ-ਮੰਡਲੀ ਸਮੇਤ ਇਕੱਤਰ ਹੋ ਕੇ ਗੁਰਮਤਿ ਨਾਮ ਦੀਆਂ ਪੱਕੀਆਂ ਮਾਲਾਂ ਫੇਰਦੇ ਹੁੰਦੇ ਸਨ। ਇਕ ਗੰਗਾ ਸਿੰਘ ਨਾਮੇ ਨਿੰਦਕ ਜਨ ਤਿਸ ਭਗਤ-ਮੰਡਲੀ ਨੂੰ ਬੜੀਆਂ ਟਿਚਕਰਾਂ ਕਰਦੇ ਹੁੰਦੇ ਸਨ। ਅੰਤ ਨੂੰ ਜਦੋਂ ਉਸ ਨੂੰ ਗੰਗਾ ਸਿੰਘ ਨਾਮੇ ਨਰ ਨਿੰਦਕ ਦਾ ਸੱਚਾ ਉਧਾਰ ਹੋ ਗਿਆ ਤਾਂ ਉਸ ਨੂੰ ਗੁਰਮਤਿ ਨਾਮ ਦੇ ਉਚਾਰਨ ਦੀ ਸੱਚੀ ਮਹਿਮਾ ਦ੍ਰਿੜ੍ਹ ਹੋਈ। ਉਹ ਭਾਈ ਗੰਗਾ ਸਿੰਘ ਜੀ ਹੁਣ ਤਕ ਜੀਉਂਦੇ ਹਨ। ਉਸ ਨੇ ਮੇਰੇ ਪਾਸ ਆਪਣੇ ਜੀਵਨ-ਉਧਾਰ ਦਾ ਖਾਸ ਬਿਰਤਾਂਤ ਦੱਸਿਆ ਹੈ, ਜਿਸ ਤੋਂ ਸਾਫ ਸਿੱਧ ਹੋ ਗਿਆ ਕਿ ਜਿਸ ਜਨ ਨੂੰ ਗੁਰਮਤਿ ਨਾਮ ਸੱਚੀ ਗੁਰ-ਰੀਤੀ ਦਵਾਰਾ ਦ੍ਰਿੜ੍ਹ ਹੋ ਕੇ ਪ੍ਰਾਪਤ ਹੋ ਚੁੱਕਾ ਹੈ ਉਸ ਦੇ ਪ੍ਰਗਟ ਪਹਾਰੇ ਗੁਰਮਤਿ ਨਾਮ ਨੂੰ ਉੱਚੀ ਉਚਾਰਨ ਕਰਨ ਵਿਚ ਕੋਈ ਫਰਕ ਨਹੀਂ ਪੈਂਦਾ, ਨਾ ਹੀ ਗੁਰਮਤਿ ਨਾਮ ਦੀ ਮਹਿਮਾ ਰਾਈ ਮਾਤ੍ਰ ਭੀ ਘਟ ਸਕਦੀ ਹੈ। ਐਵੇਂ ਕੁਤਰਕੀ ਸੱਜਣਾਂ ਨੂੰ ਇਸ ਗੱਲ ਦਾ ਮੇਨੀਆਂ ਲਗ ਗਿਆ ਹੈ ਕਿ ਉਹ ਨਿਰਾ ਬਿਹੂਦਾ ਕੁਤਰਕਾਂ ਹੀ ਕਰਦੇ ਰਹਿੰਦੇ ਹਨ। ਨਾਮ ਦੀ ਮਹਿਮਾ ਦਾ ਤਿਨ੍ਹਾਂ ਨੂੰ ਤੱਤ ਵਿਸੂਕ ਹੀ ਨਹੀਂ ਹੁੰਦਾ। ਉਹ ਐਵੇਂ ਹੀ ਮਨੋ ਮਨੀ ਅਤੇ ਤਨੋ ਤਨੀ ਇਉਂ ਝੱਖ ਮਾਰਦੇ ਰਹਿੰਦੇ ਹਨ ਕਿ ਗੁਰਸਿੱਖਾਂ ਨੂੰ ਨਾਮ ਜਪਣ ਦੀ ਲੋੜ ਹੀ ਨਹੀਂ, ਹਾਲਾਂਕਿ ਗੁਰਬਾਣੀ ਦਾ ਹਰੇਕ ਸ਼ਬਦ ਨਾਮ ਦੀ ਮਹਿਮਾ ਦਰਸਾ ਤੇ ਦ੍ਰਿੜ੍ਹਾ ਰਿਹਾ ਹੈ।

# ਸ਼ਬਦ ਗੁਰੂ

*ਸੰਤ ਵਰਿਆਮ ਸਿੰਘ ਜੀ*
*ਬਾਨੀ. ਵਿ. ਗੁ. ਰੂਹਾਨੀ. ਮਿਸ਼ਨ।*

*(ਲੜੀ ਜੋੜਨ ਲਈ ਦੇਖੋ, ਮਾਰਚ ਅੰਕ, ਪੰਨਾ-59)*

ਹੁਣ ਜਿਹੜਾ ਪ੍ਰਮੇਸ਼ਰ ਹੈ ਉਹ ਕਬੀਰ-ਕਬੀਰ ਕਰਦਾ ਹੈ, ਕਿਉਂਕਿ ਭੇਦ ਦ੍ਰਿਸ਼ਟੀ ਅਲੋਪ ਹੋਣ ਦੇ ਨਾਲ ਇਹ ਭੇਦ ਖਤਮ ਹੋ ਗਿਆ, ਇਕੋ ਜੋਤ ਘਟ-ਘਟ ਦੇ ਵਿਚ ਵਿਆਪਕ ਨਜ਼ਰ ਆ ਕੇ ਦੂਜਾ ਮਿਟ ਹੀ ਗਿਆ -

***ਮਨਿ ਸਾਚਾ ਮੁਖਿ ਸਾਚਾ ਸੋਇ ॥***
***ਅਵਰੁ ਨ ਪੇਖੈ ਏਕਸੁ ਬਿਨੁ ਕੋਇ ॥***
***ਨਾਨਕ ਇਹ ਲਛਣ ਬ੍ਰਹਮ ਗਿਆਨੀ ਹੋਇ ॥***
***ਅੰਗ - ੨੭੨***

ਪਿਆਰਿਓ! ਧਰਮ ਦਾ ਪੰਥ ਚਲਾਓ, ਜਿਹੜੀਆਂ ਪੁੱਗੀਆਂ ਹੋਈਆਂ ਰੂਹਾਂ ਅਭੇਦ ਅਵਸਥਾ ਦੀਆਂ ਨੇ, ਜਾਓ, ਜਾ ਕੇ ਨਾਮ ਜਪਾਓ। ਤੁਹਾਨੂੰ ਪਦਵੀ ਕਿੰਨੀ ਮਿਲੇਗੀ -

***ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ***
***ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥***
***ਅੰਗ - ੩੦੬***

ਮੈਂ ਧੂੜੀ ਮੰਗਾਂਗਾ ਤੁਹਾਡੀ, ਜਾਓ ਨਾਮ ਜਪਾਓ। ਇਹ ਧਰਮ ਦਾ ਪੰਥ ਜੋ ਅਕਾਲ ਪੁਰਖ ਵਲੋਂ ਪ੍ਰਗਟ ਹੋਇਆ ਹੈ, ਸੱਤ ਦਾ ਪੰਥ, ੧ੴ ਤੋਂ ਗੁਰਪ੍ਰਸਾਦਿ ਵਾਲਾ ਜਿਹੜਾ ਪੰਥ ਹੈ ਇਹਨੂੰ ਪਿਆਰਿਓ ਦੁਨੀਆਂ ਵਿਚ ਪਸਾਰੋ, ਦੁਨੀਆਂ ਸ਼ਾਂਤ ਹੋ ਜਾਵੇਗੀ। ਦੁਨੀਆਂ 'ਚ ਦੁਖ ਨਾ ਰਹੇ। ਉਨ੍ਹਾਂ ਨੇ ਇਹ ਡਿਊਟੀ ਭਾਈ ਸਾਹਿਬ ਭਾਈ ਦਇਆ ਸਿੰਘ ਜੀ ਨੇ, ਬਾਬਾ ਸੋਭਾ ਸਿੰਘ ਜੀ ਨੂੰ ਦਿਤੀ। ਜਦੋਂ ਬਾਬਾ ਸੋਭਾ ਸਿੰਘ ਜੀ ਅੰਮ੍ਰਿਤ ਛਕਣ ਲੱਗੇ, ਗੁਰੂ ਦਸਵੇਂ ਪਾਤਸ਼ਾਹ ਜੀ ਦੇ ਕੋਲ ਬੇਨਤੀ ਕਰੀ ਕਿ ਸੱਚੇ ਪਾਤਸ਼ਾਹ! ਮੈਂ ਤੁਹਾਡੀ ਵੰਸ ਦਾ ਹਾਂ, ਸੋਢੀ ਵੰਸ ਦਾ ਹਾਂ, ਤੁਹਾਡੇ ਭਾਈਚਾਰੇ 'ਚੋਂ ਹਾਂ, ਤੇ ਮੈਨੂੰ ਤੁਸੀਂ ਅੰਮ੍ਰਿਤ ਛਕਣ ਨੂੰ ਕਹਿੰਦੇ ਓਂ ਮੈਂ ਤਾਂ ਤੁਹਾਡੇ ਤੋਂ ਗਿਆਨ ਲੈਣਾ ਹੈ, ਤੁਹਾਡੇ ਤੋਂ ਅੰਮ੍ਰਿਤ ਛਕਣਾ ਹੈ। ਆਪ ਤੁਸੀਂ ਪੰਜਾਂ ਪਿਆਰਿਆਂ 'ਚ ਹੋਵੋ, ਤਾਂ ਮੈਂ ਅੰਮ੍ਰਿਤ ਛਕਾਂਗਾ। ਮਹਾਰਾਜ ਕਹਿੰਦੇ, ਸੋਭਾ ਸਿੰਘ! ਦੇਖ, ਅਸੂਲ ਸਮਝ, ਜਿਹੜਾ ਗੁਰੂ ਹੁੰਦਾ ਹੈ, ਜਦ ਸਿੱਖ ਉਹਦੇ ਵਿਚ ਅਭੇਦ ਹੋ ਜਾਵੇ, ਗੁਰੂ ਤੇ ਸਿੱਖ ਦਾ ਫਰਕ ਨਹੀਂ ਫੇਰ ਰਿਹਾ ਕਰਦਾ।

***ਦਾਸ ਅਨਿੰਨ ਮੇਰੋ ਨਿਜ ਰੂਪ।***

ਉਹ ਮੇਰੇ ਹੀ ਹੁੰਦੇ ਨੇ, ਐਸ ਤਰ੍ਹਾਂ ਦੇ ਨਾਲ ਫੁਰਮਾਨ ਕਰਦੇ ਨੇ-

***ਧਾਰਨਾ - ਮੇਰਾ ਹੀ ਰੂਪ ਹੈ,***
***ਮੇਰੇ ਹੀ ਬਣ ਗਏ ਜਿਹੜੇ।***

ਕਹਿਣ ਲੱਗੇ, ਭਾਈ ਸੋਭਾ ਸਿੰਘ! ਇਹ ਗੱਲ ਤੇਰੇ ਮਨ ਵਿਚ ਕਿਵੇਂ ਪੈਦਾ ਹੋ ਗਈ। ਕਿਉਂਕਿ ਜੋ ਅਭੇਦ ਅਵਸਥਾ ਦਾ ਪੁਰਸ਼ ਹੁੰਦਾ ਹੈ, ਉਹਦੇ ਵਿਚ ਤੇ ਰੱਬ ਦੇ ਵਿਚ ਤੇ ਗੁਰੂ ਦੇ ਵਿਚ, ਫਰਕ ਨਹੀਂ ਹੁੰਦਾ, ਮੈਂ ਤਾਂ ਇਹ ਗੱਲ ਬਹੁਤ ਸਪਸ਼ਟ ਅੱਖਰਾਂ ਦੇ ਵਿਚ ਸਪਸ਼ਟ ਕੀਤੀ ਹੈ -

***ਆਤਮ ਰਸ ਜਿਹ ਜਾਨਹੀ, ਸੋ ਹੈ ਖਾਲਸ ਦੇਵ।***
***ਪ੍ਰਭ ਮੈ ਮੋ ਮਹਿ ਤਾਸ ਮਹਿ ਰੰਚਕ ਨਾਹਨ ਭੇਵ।***

ਐਵੇਂ ਨਾਉਂ ਦੇ ਨਾਲ ਖਾਲਸਾ ਲਾ ਲਓ, ਐਉਂ ਤਾਂ ਨਹੀਂ ਬਣਨਾ, ਬ੍ਰਹਮਗਿਆਨੀ ਲਾ ਲਓ। ਬ੍ਰਹਮਗਿਆਨੀ ਬਣ ਜਾਏਗਾ ਕੋਈ, ਜਦ ਤਕ ਉਹਦੇ ਵਿਚ ਉਹ ਲੱਛਣ ਨਹੀਂ ਆਉਂਦੇ, ਜਿਹੜੇ ਖਾਲਸੇ ਦੇ ਲੱਛਣ ਦੱਸੇ ਨੇ।

**ਜਾਗਤ ਜੋਤਿ ਜਪੈ ਨਿਸ ਬਾਸੁਰ,**

**ਏਕ ਬਿਨਾਂ ਮਨ ਨੈਕ ਨ ਆਨੈ॥**

ਪੂਰਨ ਪ੍ਰੇਮ ਪ੍ਰਤੀਤ ਸਜੈ, ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ॥

***ਤੀਰਥ ਦਾਨ ਦਇਆ ਤਪ ਸੰਜਮ,***
***ਏਕ ਬਿਨਾ ਨਹਿ ਏਕ ਪਛਾਨੈ॥***
***ਪੂਰਨ ਜੋਤ ਜਗੈ ਘਟ ਮੈ,***
***ਤਬ ਖਾਲਸ ਤਾਹਿ ਨਖਾਲਸ ਜਾਨੈ॥***

ਜਦ ਤਕ ਉਹਦੇ ਅੰਦਰ ਭਰਮ ਦੀ ਲੇਸ ਹੈ, ਭਰਮ ਦਾ ਹਨ੍ਹੇਰਾ ਹੈ, ਪੂਰਨ ਜੋਤ ਤਾਂ ਹੋਈ ਨਾ। ਉਹਦੇ ਇਕ ਹਿੱਸੇ ਦੇ ਵਿਚ ਹਨ੍ਹੇਰਾ ਪਿਆ ਹੈ, ਮੇਰੇ ਤੇਰੇ ਦਾ, ਉਹ ਖਾਲਸਾ ਕਿਵੇਂ ਹੋ ਜਾਏਗਾ।

***ਆਤਮ ਰਸ ਜਿਹ ਜਾਨਹੀ ਸੋ ਹੈ ਖਾਲਸ ਦੇਵ॥***
***ਪ੍ਰਭ ਮਹਿ, ਮੋ ਮਹਿ, ਤਾਸ ਮਹਿ,***
***ਰੰਚਕ ਨਾਹਨ ਭੇਵ॥ (ਸਰਬ ਲੋਹ ਗ੍ਰੰਥ 'ਚੋਂ)***

ਭੇਦ ਨਹੀਂ ਹੋਇਆ ਕਰਦਾ, ਜਿਹੜੇ ਅਭੇਦ ਪੁਰਸ਼ ਹੋਇਆ ਕਰਦੇ ਨੇ, ਉਹ ਗੁਰੂ ਦਾ ਰੂਪ ਹੋ ਕੇ ਗੁਰੂ ਦੇ ਵਿਚ ਰਹਿੰਦੇ ਨੇ।

ਗੁਰੂ ਛੇਵੇਂ ਪਾਤਸ਼ਾਹ ਮਹਾਰਾਜ ਸ੍ਰੀ ਨਗਰ ਗਏ ਹੋਏ ਨੇ, ਬਹੁਤ ਸੰਗਤਾਂ ਦਰਸ਼ਨ ਕਰਨ ਆਉਂਦੀਆਂ ਨੇ, ਕਾਠੀ ਦਰਵਾਜ਼ੇ, ਮਾਈ ਭਾਗਭਰੀ ਦੇ ਪਾਸ ਗਏ ਹੋਏ ਨੇ। ਓਸ ਵੇਲੇ ਬਹੁਤ ਸਾਰੀਆਂ ਸੰਗਤਾਂ ਪਹਾੜ ਦੇ ਵਿਚੋਂ ਚੱਲੀਆਂ, ਜੱਥਾ ਬਣਾਇਆ, ਕਿਉਂਕਿ ਗੁਰਸਿੱਖੀ ਬੜੀ-ਬੜੀ ਦੂਰ-ਦੂਰ ਤਕ, ਗੁਰੂ ਨਾਨਕ ਪਾਤਸ਼ਾਹ ਦੇ ਰਾਹੀਂ ਫੈਲੀ ਸੀ, ਤਿੱਬਤ ਦੇ ਅੰਦਰ ਅਜੇ ਵੀ ਉਸੇ ਤਰ੍ਹਾਂ ਹੈ। ਨਿਸ਼ਾਨ ਬਣੇ ਹੋਏ ਨੇ, ਅਸੀਂ ਤਾਂ ਜਾ ਨਹੀਂ ਸਕੇ, ਨਾ ਸਾਨੂੰ ਬੋਲੀ ਆਉਂਦੀ ਹੈ, ਨਾ ਕੁਛ ਕਹਿ ਸਕਦੇ ਹਾਂ, ਨਾ ਦੱਸ ਸਕਦੇ ਹਾਂ, ਸਾਡੇ ਨਾਲੋਂ ਹਜ਼ਾਰਾਂ ਗੁਣਾਂ ਚੰਗੇ ਨੇ ਜਿਹੜੇ ਸਾਂਭ ਕੇ ਰੱਖੀਂ ਬੈਠੇ ਨੇ, ਗੁਰੂ ਨਾਨਕ ਪਾਤਸ਼ਾਹ ਦੇ ਚਿੰਨ੍ਹ ਸਾਂਭੇ ਪਏ ਨੇ ਉਨ੍ਹਾਂ ਨੇ। ਸੋ ਉਹਦੇ ਵਿਚ ਸੰਗਤਾਂ ਦਰਸ਼ਨ ਕਰਨ ਆਉਂਦੀਆਂ ਨੇ।

ਸੋ ਇਸ ਤਰ੍ਹਾਂ ਦੇ ਨਾਲ ਸੰਗਤ ਆਉਂਦੀ ਹੈ, ਸਾਰਿਆਂ ਨੇ ਸਲਾਹ ਕਰ ਲਈ ਕਿ ਮਹਾਰਾਜ ਦੇ ਵਾਸਤੇ ਤਾਜ਼ੇ ਫਲ ਲੈ ਕੇ ਚੱਲੀਏ, ਬਾਗ ਦੇ ਵਿਚ ਕੇ ਤਾਜ਼ੇ ਫਲ ਤੁੜਾ ਕੇ ਟੋਕਰਾ ਭਰਿਆ ਤੇ ਇਕ ਸ਼ਹਿਦ ਦਾ ਬਰਤਨ ਭਰਿਆ। ਸ਼ਬਦ ਪੜ੍ਹਦੇ ਹੋਏ ਆਪ ਗੁਰੂ ਮਹਾਰਾਜ ਵਲ ਨੂੰ ਆ ਰਹੇ ਨੇ। ਰਸਤੇ ਦੇ ਵਿਚ ਭਾਈ ਕੱਟੂ ਜੋ ਅਭੇਦ ਅਵਸਥਾ ਦਾ ਗੁਰਸਿੱਖ ਸੀ, ਉਹਨੇ ਕਿਹਾ ਕਿ ਸੰਗਤ ਸ਼ਬਦ ਪੜ੍ਹਦੀ ਜਾਂਦੀ ਹੈ, ਦਰਸ਼ਨ ਮੇਲੇ ਕਰੀਏ, ਜਦ ਉਹਨੇ ਆ ਕੇ ਦਰਸ਼ਨ ਕੀਤੇ, ਨਾਲ ਰੋਕਿਆ ਕਿ ਪਿਆਰਿਓ ਕਿੱਥੇ ਜਾ ਰਹੇ ਓਂ, ਕਹਿੰਦੇ ਭਾਈ ਕੱਟੂ ਜੀ! ਅਸੀਂ ਗੁਰੂ ਛੇਵੇਂ ਪਾਤਸ਼ਾਹ

ਮੀਰੀ ਪੀਰੀ ਦੇ ਮਾਲਕ ਦੇ ਦਰਸ਼ਨ ਕਰਨ ਜਾ ਰਹੇ ਹਾਂ, ਕਹਿਣ ਲੱਗੇ ਆਹ ਕੀ ਚੁੱਕਿਆ ਹੈ? ਕਹਿਣ ਲੱਗੇ, ਇਹ ਫਲਾਂ ਦਾ ਟੋਕਰਾ ਹੈ। ਆਹ ਤਾਜ਼ਾ ਅਸੀਂ ਸ਼ਹਿਦ ਚੋ ਕੇ ਲਿਆਏ ਹਾਂ, ਸ਼ੁੱਧ ਕਰਕੇ, ਇਹਦੇ ਵਿਚ ਕੋਈ ਚਿੱਟੀ ਧਾਰੀ ਨਹੀਂ ਹੈ, ਬਿਲਕੁਲ ਸ਼ੁੱਧ ਸ਼ਹਿਦ ਹੈ, ਫਲਾਂ ਤੇ ਫੁੱਲਾਂ ਦਾ ਸ਼ਹਿਦ ਹੈ। ਭਾਈ ਕੱਟੂ ਨੇ ਸਹਿਜ ਸੁਭਾਅ ਹੱਥ ਅੱਗੇ ਕੱਢ ਦਿਤਾ। ਕਹਿੰਦਾ, ਥੋੜ੍ਹਾ ਜਿਹਾ ਮੇਰੇ ਹੱਥ 'ਤੇ ਪਾ ਦਿਓ, ਮੇਰਾ ਜੀਅ ਕਰਦਾ ਹੈ ਕਿ ਮੈਂ ਵੀ ਦੇਖਾਂ ਕਿ ਕਿਹੋ ਜਿਹਾ ਹੈ, ਤੇ ਹੋ ਸਕੇ ਤਾਂ ਇਕ ਅੱਧਾ ਫਲ ਵੀ ਮੈਨੂੰ ਦੇ ਦਿਓ, ਅੰਮ੍ਰਿਤ ਵੇਲੇ ਤੋਂ ਮੈਂ ਅੱਜ ਕੁਛ ਛਕਿਆ ਨਹੀਂ। ਤੁਸੀਂ ਵੀ ਅੱਗੇ ਵੰਡਣੇ ਹੀ ਨੇ। ਓਸ ਵੇਲੇ ਜੱਥੇਦਾਰ ਕਹਿਣ ਲੱਗਿਆ, ਭਾਈ ਕੱਟੂ! ਗੁਰੂ ਪੀਰਾਂ ਨੂੰ ਜਿਹੜੀ ਭੇਟ ਲੈ ਕੇ ਜਾਈਦੀ ਹੈ, ਰਾਹ ਵਿਚ ਨਹੀਂ ਵੰਡੀਦੀ, ਸੁੱਚੀ ਲੈ ਕੇ ਜਾਈਦੀ ਹੈ, ਕਹਿੰਦੇ ਚੰਗਾ ਭਾਈ! ਤੁਹਾਡੀ ਮਰਜ਼ੀ ਹੈ। ਜਿਸ ਵਕਤ ਉਹ ਗੁਰੂ ਮਹਾਰਾਜ ਦੇ ਹਜ਼ੂਰ ਲੈ ਕੇ ਜਾਂਦੇ ਨੇ, ਟੋਕਰਾ ਰੱਖਿਆ ਤੇ ਸ਼ਹਿਦ ਰੱਖਿਆ, ਮਹਾਰਾਜ ਕਹਿੰਦੇ, ਭਾਈ ਗੁਰਮੁਖੋ! ਇਹਦੇ ਵਿਚ ਕੀ ਢਕਿਆ ਹੋਇਆ ਹੈ, ਇਹਦੇ 'ਚੋਂ ਦੁਰਗੰਧ ਆ ਰਹੀ ਹੈ, ਖੁਸ਼ਬੂ ਨਹੀਂ ਆ ਰਹੀ, ਸੁਗੰਧੀ ਨਹੀਂ ਆ ਰਹੀ, ਦੁਰਗੰਧੀ ਆਉਂਦੀ ਹੈ, ਓਸ ਵੇਲੇ ਉਹ ਕਹਿਣ ਲੱਗੇ ਕਿ ਮਹਾਰਾਜ! ਤਾਜ਼ੇ ਫਲ ਤੋੜ ਕੇ ਲਿਆਂਦੇ ਨੇ, ਆਪ ਦੀ ਭੇਟਾ ਵਿਚ, ਦੁਰਗੰਧ ਤਾਂ ਨਹੀਂ ਆ ਸਕਦੀ, ਇਨ੍ਹਾਂ ਦੀ ਤਾਂ ਵਾਸ਼ਨਾ ਬਹੁਤ ਚੰਗੀ ਹੈ। ਮਹਾਰਾਜ ਜੀ ਕਹਿੰਦੇ, ਕੱਪੜਾ ਚੁੱਕੋ ਤਾਂ, ਜਦ ਕਪੜਾ ਚੁੱਕਿਆ ਤਾਂ ਕੀ ਦੇਖਦੇ ਐਂ ਕਿ ਫਲ ਗਲੇ ਹੋਏ ਨੇ, ਆਪ ਨੂੰ ਵੀ ਬਦਬੂ ਆਈ। ਪੁਛਿਆ ਕਿ ਆਹ ਬਰਤਨ ਵਿਚ ਕੀ ਹੈ? ਕਹਿੰਦੇ, ਸ਼ਹਿਦ। ਕਹਿੰਦੇ, ਦਿਖਾਓ ਤਾਂ? ਜਿਸ ਵਕਤ ਖੋਲ੍ਹਿਆਂ ਹੈਰਾਨ ਹੋ ਗਏ ਕਿ ਉਹਦੇ ਵਿਚ ਕੀੜੇ ਪੈ ਗਏ, ਕੁਰਬਲ-ਕੁਰਬਲ ਕਰਦੇ ਨੇ। ਮਹਾਰਾਜ ਕਹਿੰਦੇ, ਪਿਆਰਿਓ! ਆਹ ਤਾਜ਼ਾ ਸ਼ਹਿਦ ਹੈ? ਓਸ ਵੇਲੇ ਭਾਵਨਾ ਨਾਲ ਆਏ ਸੀ, ਨੇਤਰਾਂ 'ਚੋਂ ਜਲ ਜਾਣ ਲਗ ਗਿਆ ਕਿ ਸਾਡੇ ਤੋਂ ਕੋਈ ਵੱਡੀ ਭਾਰੀ ਭੁੱਲ ਹੋ ਗਈ। ਇਹ ਗੁਰੂ ਮਹਾਰਾਜ ਦੇ ਚਰਨਾਂ ਵਿਚ ਬੇਨਤੀ ਕਰੇ ਬਗੈਰ ਬਖਸ਼ੀ ਨਹੀਂ ਜਾਣੀ। ਓਸ ਵੇਲੇ ਚਰਨਾਂ 'ਤੇ ਢਹਿ ਪਿਆ ਸਾਰਾ ਹੀ ਜੱਥਾ। ਪਾਤਸ਼ਾਹ! ਤੂੰ ਸਮਰੱਥ ਹੈਂ ਸਾਡੇ ਤੋਂ ਕੋਈ ਵੱਡੀ ਭੁੱਲ ਹੋ ਗਈ। ਕ੍ਰਿਪਾ ਕਰ, ਸਾਡੀ ਭੁੱਲ ਠੀਕ ਕਰ। ਕਹਿੰਦੇ, ਪਿਆਰਿਓ! ਜਦ ਮੈਂ ਹੱਥ ਕੱਢ ਕੇ ਤੁਹਾਡੇ ਤੋਂ ਮੰਗਿਆ ਸੀ, ਜਦ ਤਾਂ ਤੁਸੀਂ ਦਿਤਾ ਨਾ। ਓਸ ਵੇਲੇ ਤੁਸੀਂ ਮੈਨੂੰ ਕਿਉਂ ਨਾ ਦਿਤਾ ਤੇ ਮੰਗਣ ਵਾਲਾ ਕੌਣ ਸੀ, ਮੈਂ ਗੁਰਸਿੱਖ ਦੇ ਅੰਦਰ ਨਿਵਾਸ ਕਰਦਾ ਹਾਂ। ਮੇਰਾ ਤੇ ਗੁਰਸਿੱਖ ਦਾ ਫਰਕ ਨਾ ਜਾਣੋ।

***ਆਤਮ ਰਸ ਜਿਹ ਜਾਨਹੀ ਸੋ ਹੈ ਖਾਲਸ ਦੇਵ॥***
***ਪ੍ਰਭ ਮਹਿ, ਮੋ ਮਹਿ, ਤਾਸ ਮਹਿ,***
***ਰੰਚਕ ਨਾਹਨ ਭੇਵ॥ (ਸਰਬ ਲੋਹ ਗ੍ਰੰਥ 'ਚੋਂ)***

ਮੇਰੇ ਵਿਚ ਤੇ ਅਭੇਦ ਅਵਸਥਾ ਦੇ ਗੁਰਸਿੱਖ ਵਿਚ ਤੇ ਵਾਹਿਗੁਰੂ ਵਿਚ ਭੇਤ ਜਾਣਦੇ ਓਂ, ਇਹ ਭੇਤ ਨਹੀਂ ਹੋਇਆ ਕਰਦਾ, ਮੇਰਾ ਹੀ ਵਾਸਾ ਹੁੰਦਾ ਹੈ -

***ਧਾਰਨਾ - ਪ੍ਰਭ ਜੀ ਦਾ ਵਾਸਾ ਹੈ,***
***ਸੰਤਾਂ ਦੀ ਰਸਨਾ ਉਤੇ।***
***ਪ੍ਰਭ ਜੀ ਬਸਹਿ ਸਾਧ ਕੀ ਰਸਨਾ॥ਅੰਗ - ੨੬੩***

ਮੇਰਾ ਤੇ ਭਾਈ ਕੱਟੂ ਦਾ ਤੁਸੀਂ ਭੇਦ ਜਾਣਿਆ ਹੈ, ਉਹ ਤਾਂ ਅਭੇਦ ਅਵਸਥਾ ਦਾ ਗੁਰਸਿੱਖ ਹੈ, ਮੇਰੇ ਵਿਚ ਰਹਿੰਦਾ ਹੈ, ਮੈਂ ਹੀ ਮੰਗਿਆ ਸੀ, ਉਹ ਮੇਰਾ ਰੂਪ ਹੈ। ਉਹ ਖਾਲਸਾ ਹੋਇਆ ਕਰਦਾ ਹੈ ਜਿਹਦੀ ਦ੍ਰਿਸ਼ਟੀ ਹੁੰਦੀ ਹੈ -

***ਮਨਿ ਸਾਚਾ ਮੁਖਿ ਸਾਚਾ ਸੋਇ ॥***
***ਅਵਰੁ ਨ ਪੇਖੈ ਏਕਸੁ ਬਿਨੁ ਕੋਇ ॥***
***ਨਾਨਕ ਇਹ ਲਛਣ ਬ੍ਰਹਮ ਗਿਆਨੀ ਹੋਇ ॥***
***ਅੰਗ - ੨੭੨***

ਐਵੇਂ ਹੀ ਕਿਸੇ ਦੇ, ਜਾਂ ਮੇਰੇ ਨਾਮ ਨਾਲ ਲਿਖ ਦਿਓ ਕਿ ਜੀ ਪੂਰਨ ਬ੍ਰਹਮਗਿਆਨੀ ਹੈ, ਗੱਲਾਂ ਨਾਲ ਤਾਂ ਬਣਨਾ ਨਹੀਂ, ਨਾ ਕਹਿਣ ਨਾਲ ਬਣਨਾ ਹੈ। ਉਹ ਤਾਂ ਪਤਾ ਹੈ, ਜਿਹੜਾ ਬਣਿਆ ਹੈ ਉਹ ਬਣਦਾ ਨਹੀਂ ਜਿਹੜਾ ਬਣਿਆ ਨਹੀਂ ਉਹ ਬਣ ਗਿਆ, ਇਹ ਵੀ ਉਲਟਾ ਹੀ ਹਿਸਾਬ ਹੈ। ਜਿਹੜਾ ਕਹਿੰਦਾ ਹੈ ਮੈਂ ਸੰਤ ਹਾਂ, ਉਹ ਸੰਤ ਨਹੀਂ ਹੈ। ਜਿਹੜਾ ਕੁਛ ਬਣਦਾ ਨਹੀਂ ਉਹਨੂੰ ਕੋਈ ਟੋਲ੍ਹ ਹੀ ਨਹੀਂ ਸਕਦਾ। ਉਹ ਤਾਂ ਪ੍ਰਮੇਸ਼ਰ ਵਿਚ ਘੁਲ ਮਿਲ ਗਿਆ -

***ਜਿਉ ਜਲ ਮਹਿ ਜਲੁ ਆਇ ਖਟਾਨਾ ॥***
***ਤਿਉ ਜੋਤੀ ਸੰਗਿ ਜੋਤਿ ਸਮਾਨਾ ॥***
***ਮਿਟਿ ਗਏ ਗਵਨ ਪਾਏ ਬਿਸ੍ਰਾਮ ॥***
***ਨਾਨਕ ਪ੍ਰਭ ਕੈ ਸਦ ਕੁਰਬਾਨ ॥ ਅੰਗ - ੨੭੮***

ਸੋ ਉਸ ਵੇਲੇ ਗੁਰੂ ਦਸ਼ਮੇਸ਼ ਪਿਤਾ ਕਹਿਣ ਲੱਗੇ, ਭਾਈ ਸੋਭਾ ਸਿੰਘ ਜੀ! ਮੇਰੇ ਵਿਚ ਤੇ ਖਾਲਸੇ ਵਿਚ ਤੁਸੀਂ ਕੋਈ ਭੇਤ ਨਾ ਜਾਣੋ। ਕਿਉਂਕਿ ਮੈਂ ਇਸ ਭੇਤ ਨੂੰ ਮਿਟਾਉਣ ਵਾਸਤੇ ਹੀ ਖੰਡੇ ਦੇ ਅੰਮ੍ਰਿਤ ਦਾ ਕੌਤਕ ਰਚਾਇਆ ਸੀ, ਜਿਸ ਦੇ ਬਾਰੇ ਭਾਈ ਗੁਰਦਾਸ ਦੂਜੇ ਫੁਰਮਾਨ ਕਰਦੇ ਨੇ -

***ਹਰਿ ਸੱਚੇ ਤਖਤ ਰਚਾਇਆ ਸਤਿ ਸੰਗਤਿ ਮੇਲਾ।***
***ਨਾਨਕ ਨਿਰਭਉ ਨਿਰੰਕਾਰ ਵਿਚਿ ਸਿਧਾਂ ਖੇਲਾ।***
***ਗੁਰ ਸਿਮਰਿ ਮਨਾਈ ਕਾਲਕਾ ਖੰਡੇ ਕੀ ਵੇਲਾ।***
***ਪੀਵਹੁ ਪਾਹੁਲ ਖੰਡੇਧਾਰ ਹੁਇ ਜਨਮ ਸੁਹੇਲਾ।***
***ਗੁਰ ਸੰਗਤਿ ਕੀਨੀ ਖਾਲਸਾ ਮਨਮੁਖੀ ਦੁਹੇਲਾ।***
***ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ।***
***ਭਾਈ ਗੁਰਦਾਸ ਜੀ, ਵਾਰ ੪੧***

ਭਾਈ ਸੋਭਾ ਸਿੰਘ ਮੈਂ ਇਹ ਭਰਮ ਭੇਤ ਮਿਟਾ ਕੇ ਜਦ ਪੰਜ ਪਿਆਰਿਆ ਨੂੰ ਅੰਮ੍ਰਿਤ ਛਕਾਇਆ ਮੈਂ ਆਪ ਉਨ੍ਹਾਂ ਤੋਂ ਛਕਿਆ। ਇਥੋਂ ਹੀ ਸਮਝ ਲੈਣਾ ਚਾਹੀਦਾ ਹੈ ਕਿ ਗੁਰੂ ਘਰ ਦੇ ਅੰਦਰ ਕੋਈ ਵਰਨ, ਜਾਤ ਨਹੀਂ ਹੈ, ਇਥੇ ਸਭ ਇਕੋ ਹੀ ਆਤਮਾ ਬੇਅੰਤ ਸਰੀਰਾਂ 'ਚ ਖੇਲ੍ਹ ਕਰਦੀ ਹੈ, ਜੀਵ ਆਤਮਾ ਬਣਨ ਕਰਕੇ ਆਪਣੇ ਘਰ ਨੂੰ ਵਾਪਸ ਜਾਣ ਵਾਸਤੇ, ਉਹਨੂੰ ਗੁਰੂ ਧਾਰਨ ਕਰਨ ਦਾ ਇਹੀ ਤਰੀਕਾ ਅਸੀਂ ਬਣਾਇਆ ਹੈ, ਮੈਂ ਪੰਜ ਪਿਆਰਿਆਂ ਦੇ ਵਿਚ ਅਭੇਦ ਹੋ ਗਿਆ। ਹੁਣ ਤੁਸੀਂ ਅੰਮ੍ਰਿਤ ਭਾਈ ਦਇਆ ਸਿੰਘ ਜੀ ਤੋਂ ਛਕੋ। ਉਨ੍ਹਾਂ ਤੋਂ ਹੀ ਬ੍ਰਹਮਗਿਆਨ ਦੇ ਭੰਡਾਰੇ ਹਾਸਲ ਕਰੋ। ਜੋ ਕੁਛ ਗੁਰੂ ਗ੍ਰੰਥ ਸਾਹਿਬ ਦਾ ਸਿਧਾਂਤ ਹੈ, ਉਹ ਸਾਰਾ ਤੁਹਾਨੂੰ ਓਥੋਂ ਪ੍ਰਾਪਤ ਹੋਏਗਾ, ਉਨ੍ਹਾਂ ਦੀ ਸੰਗਤ 'ਚੋਂ। ਸੋ ਆਪ ਨੇ ਸੰਗਤ ਕਰੀ -

***ਸਰਬ ਰੋਗ ਕਾ ਅਉਖਦੁ ਨਾਮੁ ॥ ਅੰਗ - ੨੭੪***

ਉਨ੍ਹਾਂ ਤੋਂ ਸ਼ੁਰੂ ਹੋਇਆ, ਸ਼ਬਦ ਦੇ ਨਾਲ ਬੀਮਾਰੀਆਂ ਕੱਟਦੇ ਸੀ, ਉਪਦੇਸ਼ ਦੇ ਨਾਲ ਮਨ ਦੀਆਂ ਬਿਮਾਰੀਆਂ, ਤਨ ਦੀਆਂ ਬੀਮਾਰੀਆਂ ਦਵਾਈ ਦੇ ਨਾਲ। ਇਕ ਤਰ੍ਹਾਂ ਦਾ ਹਸਪਤਾਲ ਸੀ, ਦਵਾਈਆਂ ਵੀ ਰਖਦੇ ਸੀ। ਉਨ੍ਹਾਂ ਤੋਂ ਬਾਬਾ ਸਾਹਿਬ ਸਿੰਘ ਜੀ

ਬੇਦੀ ਗੁਰੂ ਨਾਨਕ ਪਾਤਸ਼ਾਹ ਤੋਂ ਗਿਆਰ੍ਹਵੀਂ ਥਾਂ ਬਿੰਦੀ ਓਲਾਦ, ਆਪ ਤੋਂ ਮਹਾਂਪੁਰਸ਼ ਵਰੋਸਾਏ ਬਾਬਾ ਭਾਗ ਸਿੰਘ ਜੀ। ਬਾਬਾ ਭਾਗ ਸਿੰਘ ਜੀ ਬਚਪਨ ਤੋਂ ਹੀ ਪੂਰਨ ਮਹਾਂਪੁਰਸ਼ ਸੀਗੇ, ਲੇਕਿਨ ਅਜੇ ਤਕ ਜਾਗ ਨਹੀਂ ਸੀ ਲੱਗੀ, ਜਿਵੇਂ ਤੇਲ ਦਾ ਦੀਵਾ ਭਰਿਆ ਹੋਵੇ, ਬੱਤੀ ਹੋਵੇ, ਭਾਂਡਾ ਹੋਵੇ ਤੇ ਜਗਦਾ ਦੀਵਾ ਨਹੀਂ ਅਜੇ ਮਿਲਿਆ, ਜਿਹੜਾ ਉਹਦੇ ਅੰਦਰ ਰੋਸ਼ਨੀ ਕਰ ਦੇਵੇ ਤੇ ਜਿਸ ਵਕਤ ਬਾਬਾ ਸਾਹਿਬ ਸਿੰਘ ਜੀ ਦੇ ਸੰਪਰਕ ਵਿਚ ਆਏ, ਭਰਮ ਟੁੱਟ ਗਏ ਤੇ ਨਜ਼ਰ ਕੀ ਆਇਆ, ਇਕੋ ਹੀ ਚੀਜ਼ ਨਜ਼ਰ ਆਉਂਦੀ ਹੈ, ਕਿਉਂਕਿ ਪੂਰਨ ਸੀ -

***ਧਾਰਨਾ - ਤੂੰ ਹੀ ਤੂੰ ਹੀ ਮੋਹਿ ਨਾ।***

***ਗੁਰਹਿ ਦਿਖਾਇਓ ਲੋਇਨਾ ॥ ੧ ॥ ਰਹਾਉ ॥***

***ਈਤਹਿ ਊਤਹਿ ਘਟਿ ਘਟਿ ਘਟਿ ਘਟਿ***
***ਤੂੰਹੀ ਤੂੰਹੀ ਮੋਹਿਨਾ ॥ ਅੰਗ - ੪੦੭***

ਆਪ ਹਜ਼ੂਰ ਸਾਹਿਬ ਨੂੰ ਜਾ ਰਹੇ ਨੇ ਪੈਦਲ ਚੱਲ ਕੇ, ਸ਼ਬਦ ਦੀ ਸਵਾਰੀ ਕਰਦੇ ਜਾ ਰਹੇ ਨੇ, ਮਹਾਤਮਾ ਦੀ ਮੌਜ ਹੈ ਚਾਹੇ ਧਰਤੀ 'ਤੇ ਪੈਰ ਰੱਖਦੇ ਚਲੇ ਜਾਣ, ਚਾਹੇ ਵੈਸੇ ਚਲੇ ਜਾਣ। ਇਨ੍ਹਾਂ ਨੂੰ ਕੋਈ ਰੋਕ ਨਹੀਂ ਜਿਹੜੇ ਅਭੇਦ ਅਵਸਥਾ ਦੇ ਮਹਾਂਪੁਰਸ਼ ਨੇ।

ਬਾਬਾ ਜਵਾਲਾ ਸਿੰਘ ਹੀ ਹਰਖੋਵਾਲ ਵਾਲੇ ਆਪ ਦੇ ਨਾਲ ਨਿਹੰਗ ਟਹਿਲ ਸਿੰਘ ਜਾ ਰਿਹਾ ਸੀ। ਕੋਠਾ ਪਿੰਡ ਸੀ, ਉਥੇ ਅਖੰਡਪਾਠ ਹੋ ਰਿਹਾ ਸੀ। ਆਪ ਕਹਿਣ ਲੱਗੇ, ਨਿਹੰਗ ਸਿੰਘਾ! ਬਾਹਰ ਚੱਲੀਏ ਆਪਾਂ, ਗੜਵਾ ਚੁੱਕ ਸਾਡਾ, ਉਥੋਂ ਬਾਹਰ ਨਿਕਲੇ, ਅੱਗੇ ਖੂਹ ਆ ਗਿਆ, ਉਥੇ ਸਿੰਘ ਇਸ਼ਨਾਨ ਵੀ ਕਰ ਰਹੇ ਸੀ, ਕੇਸੀ ਇਸ਼ਨਾਨ, ਕੁਛ ਵਸਤਰ ਸਾਫ ਕਰ ਰਹੇ ਸੀ। ਪਾਣੀ ਦਾ ਇਕ ਚਲ੍ਹਾ ਜਿਹਾ ਮੂਹਰੇ ਆ ਗਿਆ, ਜਿਹੜਾ ਛਾਲ ਮਾਰ ਕੇ ਟੱਪ ਹੁੰਦਾ ਸੀ ਹਿੰਮਤ ਨਾਲ, ਕਹਿੰਦੇ ਨਿਹੰਗ ਸਿੰਘਾਂ! ਮੂਹਰੇ ਚਲ੍ਹਾ ਹੈ, ਬਾਂਹ ਫੜਾ ਸਾਨੂੰ, ਬਾਂਹ ਫੜਾਈ, ਮਾੜਾ ਜਿਹਾ ਪੈਰ ਚੁੱਕਿਆ, ਜਦ ਪੈਰ ਧਰਤੀ 'ਤੇ ਲੱਗਿਆ ਨਿਹੰਗ ਸਿੰਘ ਹੈਰਾਨ ਹੋ ਗਿਆ ਕਿ ਦਰਖਤ ਵੀ ਉਹ ਨਹੀਂ ਰਹੇ, ਰਸਤਾ ਵੀ ਉਹ ਨਹੀਂ ਰਿਹਾ, ਇਹ ਹੋਇਆ ਕੀ ਮੈਨੂੰ? ਭਮੱਤਰ ਗਿਆ। ਕੁਛ ਸਮਝ ਨਹੀਂ ਪੈਂਦੀ।

ਮੈਨੂੰ ਕਹਿਣ ਲੱਗਿਆ ਕਿ ਅਸੀਂ ਜਾਂਦੇ-ਜਾਂਦੇ ਕੀ ਦੇਖਿਆ, ਜਾਣਿਆ ਪਛਾਣਿਆਂ ਪਿੰਡ ਰਾਮਗੜ੍ਹ ਆ ਗਿਆ, ਕਪੂਰਥਲੇ ਕੋਲ। ਉਥੋਂ ਅਸੀਂ ਸਿੱਧੇ ਗਏ ਕਰਤਾਰ ਸਿੰਘ ਉਨ੍ਹਾਂ ਦੇ ਘਰ। ਉਥੇ ਗਏ ਤਾਂ ਉਹ ਆਖਰੀ ਸੁਆਸਾਂ 'ਤੇ ਸੀ, ਬਾਬਾ ਜੀ ਇਕ ਦਮ ਪਲੰਘ ਦੇ ਨੇੜੇ ਗਏ, ਜਾ ਕੇ ਉਸ ਦੇ ਸਿਰਾਣੇ ਬਹਿ ਗਏ ਤੇ ਉਹਦਾ ਸੀਸ ਚੁਕਿਆ ਤੇ ਆਪਣੀ ਗੋਦੀ ਵਿਚ ਕਰ ਲਿਆ ਤੇ ਨਾਲ ਕਹਿਣ ਲੱਗੇ, ਬੋਲ ਵਾਹਿਗੁਰੂ! ਬੋਲ ਵਾਹਿਗੁਰੂ! ਕਹਿ ਵਾਹਿਗੁਰੂ! ਦਸ ਵਾਰੀ ਕਹਾਇਆ। ਦਸਵੀਂ ਵਾਰੀ ਅੱਖਾਂ 'ਤੇ ਹੱਥ ਫੇਰ ਦਿਤਾ, ਮੂੰਹ ਬੰਦ ਕਰ ਦਿਤਾ, ਕਹਿੰਦੇ ਲਓ ਭਾਈ ਗੁਰਮੁਖੋ! ਇਹ ਤਾਂ ਆਪਣੇ ਘਰ ਨੂੰ ਚਲੇ ਗਏ, ਚਲੋ ਹੁਣ ਦੇਰ ਨਾ ਲਾਓ ਸਸਕਾਰ ਜਲਦੀ ਕਰ ਦਿਓ। ਸਸਕਾਰ ਦਾ ਪ੍ਰਬੰਧ ਕਰ ਦਿਤਾ ਗਿਆ, ਉਥੇ ਬਾਬਾ ਜੀ ਨੇ ਆਪ ਕੀਰਤਨ ਸੋਹਿਲੇ ਦਾ ਪਾਠ ਕਰਨ ਤੋਂ ਉਪਰੰਤ ਸੰਗਤ ਨੂੰ ਕਿਹਾ ਕਿ ਤੁਸੀਂ ਹੁਣ ਗੁਰਦੁਆਰੇ ਜਾਓ, ਉਥੇ ਪੰਜ ਇਸ਼ਨਾਨਾ ਕਰੋ, ਅਲ੍ਹਾਣੀਆਂ ਵਗੈਰਾ ਪੜ੍ਹੋ, ਸਬਰ, ਸੰਤੋਖ 'ਚ ਰਹਿਣਾ ਹੈ, ਇਹ ਸੱਚੇ ਘਰ 'ਚ ਗਿਆ ਹੈ।

***ਮਿਤ੍ਰ ਪੈਝੈ ਮਿਤ੍ਰ ਬਿਗਸੈ***
***ਜਿਸੁ ਮਿਤ ਕੀ ਪੈਜ ਭਾਵਏ ॥ ਅੰਗ - ੯੨੩***

ਮਿਤ੍ਰ ਨੂੰ ਜੇ ਤਰੱਕੀ ਮਿਲੇ ਤਾਂ ਮਿਤ੍ਰ ਖੁਸ਼ ਹੋਇਆ ਕਰਦਾ ਹੈ, ਜਦੋਂ ਮਿਤਰ ਦੀ ਪੈਜ ਭਾ ਜਾਵੇ ਪ੍ਰਮੇਸ਼ਰ ਨੂੰ ਫੇਰ ਖੁਸ਼ੀਆਂ ਹੁੰਦੀਆਂ ਨੇ, ਕਿ ਸਾਡਾ ਮਿਤਰ ਪਹੁੰਚ ਗਿਆ ਸੱਚਖੰਡ ਵਿਚ। ਸੋ ਬਾਬਾ ਜੀ ਕਹਿਣ ਲੱਗੇ ਕਿ ਇਹ ਉਥੇ ਜਾ ਰਿਹਾ, ਕਿਉਂਕਿ ਅੰਤ ਦੇ ਸਮੇਂ ਇਹਦੀ ਬਿਰਤੀ ਪ੍ਰਮੇਸ਼ਰ 'ਚ ਲੱਗੀ ਹੋਈ ਸੀ।

***ਅੰਤਿ ਕਾਲਿ ਨਾਰਾਇਣੁ ਸਿਮਰੈ***
***ਐਸੀ ਚਿੰਤਾ ਮਹਿ ਜੇ ਮਰੈ ॥***
***ਬਦਤਿ ਤਿਲੋਚਨੁ ਤੇ ਨਰ ਮੁਕਤਾ***
***ਪੀਤੰਬਰੁ ਵਾ ਕੇ ਰਿਦੈ ਬਸੈ ॥ ਅੰਗ - ੫੨੬***

ਆਪਣੀ ਸ਼ਕਤੀ ਦੇ ਨਾਲ ਖਿੱਚ ਕੇ ਮਹਾਂਪੁਰਸ਼ਾਂ ਨੇ ਪ੍ਰਮੇਸ਼ਰ ਨਾਲ ਜੋੜ ਦਿਤਾ। ਉਸ ਵੇਲੇ ਕਹਿੰਦੇ ਨਿਹੰਗ ਸਿੰਘਾ! ਚੱਲ ਆਪਾਂ ਚੱਲੀਏ, ਕਹਿੰਦੇ ਓਵੇਂ ਹੀ ਮੇਰੀ ਬਾਂਹ ਫੜ ਲਈ ਤੇ ਉਸ ਤੋਂ ਬਾਅਦ ਮੈਂ ਹੈਰਾਨ ਰਹਿ ਗਿਆ ਕਿ ਜਿਸ ਚਲ੍ਹੇ ਤੋਂ ਅਸੀਂ ਪੈਰ ਪੁਟਿਆ ਸੀ ਉਥੇ ਹੀ ਆ ਗਏ। ਕਹਿੰਦਾ ਨਾ ਮੈਂ ਬਾਬਾ ਜੀ ਨੂੰ ਕੁਛ ਪੁੱਛਾਂ। ਨਾ ਕੋਈ ਗੱਲ ਕਰਾਂ, ਹੈਰਾਨ ਹੀ ਹੋ ਗਿਆ ਕਿ ਇਹ ਐਡੇ ਵੱਡੇ ਮਹਾਂਪੁਰਸ਼, ਅਸੀਂ ਤਾਂ ਹੱਸੀ ਜਾਂਦੇ ਹਾਂ, ਇਨ੍ਹਾਂ ਨੂੰ ਮਖੌਲ ਕਰੀ ਜਾਂਦੇ ਹਾਂ।

ਦੂਸਰੇ ਦਿਨ ਮੈਂ ਪਾਰਸਭਾਗ ਦੀ ਕਥਾ ਕਰਦਾ ਸੀ, ਉਹਦੇ 'ਚ ਆਇਆ ਕਿ ਕਈ ਵਾਰੀ ਮਹਾਂਪੁਰਸ਼ ਕਿਸੇ ਬਚਨ ਨੂੰ ਪੂਰਾ ਕਰਨ ਵਾਸਤੇ ਸ਼ਕਤੀ ਦਾ ਪ੍ਰਯੋਗ ਕਰ ਲੈਂਦੇ ਨੇ। ਆਮ ਨਹੀਂ ਉਹ ਕਰਦੇ ਕਿਉਂਕਿ -

***ਰਿਧਿ ਸਿਧਿ ਸਭੁ ਮੋਹੁ ਹੈ***
***ਨਾਮੁ ਨ ਵਸੈ ਮਨਿ ਆਇ ॥ ਅੰਗ - ੫੯੩***

***ਨਾਟਕ ਚੇਟਕ ਕੀਏ ਕੁਕਾਜਾ।***
***ਪ੍ਰਭ ਲੋਗਨ ਕਹ ਆਵਤ ਲਾਜਾ।***

ਨਾਟਕ ਚੇਟਕ ਭਾਉਂਦੇ ਨਹੀਂ ਹਨ।

ਸੰਤ ਮਹਾਰਾਜ ਬਾਬਾ ਮਨੀ ਸਿੰਘ ਜੀ ਦਿਆਲਪੁਰੇ ਵਾਲੇ, ਆਪ ਨੂੰ ਸੰਤ ਮਹਾਰਾਜ ਬਾਬਾ ਅਤਰ ਸਿੰਘ ਜੀ ਮਸਤੂਆਣੇ ਵਾਲਿਆਂ ਦੀ ਸੰਗਤ ਪ੍ਰਾਪਤ ਸੀ, ਉਨ੍ਹਾਂ ਦੀ ਛੋਹ ਪ੍ਰਾਪਤ ਕਰਕੇ ਆਪ ਨੇ ਐਨਾ ਨਾਮ ਜਪਿਆ ਕਿ ਰਿਧ ਸਿਧ ਫੁਰ ਗਈ। ਆਪ ਅਫਰੀਕਾ 'ਚ ਗਏ ਹੋਏ ਨੇ, ਕੀਨੀਆ ਦੀਵਾਨ ਲੱਗ ਰਹੇ ਨੇ ਤੇ ਇਕ ਦਿਨ ਇਕ ਪ੍ਰੇਮੀ ਮੈਨੂੰ ਦੱਸੇ ਕਿ ਮੈਨੂੰ ਨਾਲ ਲੈ ਕੇ ਕਹਿੰਦੇ ਆਪਾਂ ਜਿਥੇ ਸ਼ੇਰ ਰਹਿੰਦੇ ਨੇ ਓਥੇ ਚੱਲਣਾ ਹੈ, ਪਾਰਕ ਬਣਿਆ ਹੋਇਆ ਸੀ ਉਥੇ, ਪਾਰਕ ਵਿਚ ਚਲੇ ਗਏ, ਜਾ ਕੇ ਨਦੀ ਦੇ ਕੰਢੇ ਬੈਠ ਗਏ, ਸ਼ਾਮ ਨੂੰ ਵਾਪਸ ਆ ਗਏ, ਦੂਜੇ ਦਿਨ ਕਹਿੰਦੇ ਪਿਆਰਿਆ! ਅੱਜ ਫੇਰ ਜਾਣਾ ਹੈ, ਇਕ ਰੂਹ ਯਾਦ ਕਰ ਰਹੀ ਹੈ। ਤੜਫ ਰਹੀ ਹੈ, ਡਿਊਟੀ ਹੈ ਸਾਡੀ ਕਿ ਅਸੀਂ ਉਸਦਾ ਭਲਾ ਕਰੀਏ। ਦੂਸਰੇ ਦਿਨ ਗਏ ਕੀ ਦੇਖਦੇ ਨੇ ਇਕ ਸ਼ੇਰ ਹਰਨੀ ਦੇ ਪਿਛੇ ਪਿਆ ਹੋਇਆ ਹੈ, ਉਹ ਹਰਨੀ ਸਿੱਧੀ ਹੀ ਆ ਕੇ ਸੰਤਾਂ ਦੀ ਗੋਦੀ ਦੇ ਵਿਚ ਐਉਂ ਬਹਿ ਗਈ ਜਿਵੇਂ ਕੋਈ ਬੱਚਾ ਬੈਠਦਾ ਹੁੰਦਾ ਹੈ, ਸੰਤਾਂ ਨੇ ਜਦੋਂ ਗਲ ਤੋਂ ਫੜੀ ਉਹ, ਉਸੇ ਵੇਲੇ ਉਹਦੇ ਪ੍ਰਾਣ ਨਿਕਲ ਗਏ, ਆਪ ਨੇ ਕੀਰਤਨ ਸੋਹਿਲੇ ਦਾ ਪਾਠ ਕਰਿਆ, ਕਹਿਣ ਲੱਗੇ, ਚਲੋ ਆਪਣਾ ਮਨੋਰਥ ਪੂਰਾ ਹੋ ਗਿਆ।

ਕਹਿੰਦਾ ਮੈਂ ਹੈਰਾਨ, ਗੱਲ ਤਾਂ ਮੇਰੇ ਕੋਈ ਸਮਝ ਵਿਚ ਨਹੀਂ ਆਈ। ਮੈ ਕਿਹਾ, ਕੋਈ ਭੇਤ ਤਾਂ ਦਿਓ ਇਸ ਗੱਲ ਦਾ, ਕਹਿੰਦੇ, ਕੀ ਲੈਣਾ ਹੈ? ਜਦ ਮੈਂ ਬਾਰ-ਬਾਰ ਕਿਹਾ ਤਾਂ ਕਹਿਣ ਲੱਗੇ ਪਿਆਰਿਆ! ਪਿਛਲੇ ਜਨਮ ਦੇ ਅੰਦਰ ਇਹ ਸਾਡੀ ਪਤਨੀ ਸੀ, ਲੇਕਿਨ ਅਸੀਂ ਇਹਨੂੰ ਬਥੇਰਾ ਕਹਿੰਦੇ ਸੀ ਕਿ ਤੂੰ ਬੰਦਗੀ ਕਰਿਆ ਕਰ, ਨਾਮ ਜਪਿਆ ਕਰ। ਪਰ ਏਸ ਪਾਸੇ ਘੱਟ ਆਉਂਦੀ ਸੀ, ਦੂਜੇ ਪਾਸੇ ਨੂੰ ਮਨ ਜ਼ਿਆਦਾ ਰੱਖਦੀ ਸੀ, ਸੋ ਇਹ ਸਰੀਰ ਛੱਡਣ ਤੋਂ ਬਾਅਦ ਇਸਨੂੰ ਹਰਨੀ ਦੀ ਦੇਹ ਪ੍ਰਾਪਤ ਹੋ ਗਈ, ਅਸੀਂ ਵੀ ਸਰੀਰ ਛੱਡ ਦਿਤਾ। ਹੁਣ ਸਾਨੂੰ ਇਹਦੀ ਜਿਹੜੀ ਰੂਹ ਸੀ, ਭਟਕਦੀ, ਸਾਨੂੰ ਉਹਦਾ ਕਿੰਨੀ ਵਾਰੀ ਖਿਆਲ ਆਉਂਦਾ ਸੀ, ਸਾਡਾ ਕੀਨੀਆ ਆ ਕੇ ਇਸ ਜੰਗਲ ਵਿਚ ਜਾਣਾ ਆਹੀ ਮਨੋਰਥ ਸੀ, ਹੁਣ ਆਪਾਂ ਵਾਪਸ ਚੱਲਾਂਗੇ। ਕਿਉਂਕਿ ਇਹਦੇ ਵਾਸਤੇ ਹੀ ਮੈਂ ਇਥੇ ਪਹੁੰਚਿਆ ਸੀ।

ਸੋ ਐਸੇ ਮਹਾਤਮਾ ਦਿਆਲਪੁਰੇ ਰਹਿੰਦੇ ਸੀ। ਆਪ ਦੇ ਪਾਸ ਸੰਗਤ ਆ ਗਈ ਮਸਤੂਆਣੇ ਤੋਂ, ਲੰਗਰ ਵਰਤ ਚੁੱਕਿਆ ਸੀ, ਲਾਂਗਰੀ ਸਿੰਘ ਨੂੰ ਬੁਲਾਇਆ ਕਿ ਸੰਗਤ ਬਹੁਤ ਆ ਗਈ, ਕਹਿੰਦਾ ਬਾਬਾ ਜੀ ਜੇ ਹੁਕਮ ਹੋਵੇ ਤਾਂ ਦੁਬਾਰਾ ਲੰਗਰ ਤਿਆਰ ਕਰ ਦੇਈਏ? ਕਹਿੰਦੇ ਗੁਰਭਾਈ ਆਏ ਨੇ, ਚਲੋ ਲੰਗਰ ਕੀ ਤਿਆਰ ਕਰਨਾ ਹੈ, ਕੱਪੜੇ ਲਿਆਓ, ਕੱਪੜੇ ਲੈ ਆਂਦੇ ਕਹਿੰਦੇ ਵਿਛਾ ਦਿਓ, ਆਹ ਦਰਖਤ ਥੱਲੇ। ਆਪ ਉਤੇ ਚੜ੍ਹ ਗਏ, ਕਹਿੰਦੇ ਲਓ ਭਾਈ ਗੁਰਮੁਖੋ! ਤੁਸੀਂ ਐਉਂ ਕਰੋ, ਪਰਾਤਾਂ ਲੈ ਆਓ ਤੇ ਆਹ ਮਠਿਆਈ ਚੁੱਕੀ ਜਾਓ। ਦਰਖਤ ਹਿਲਾਈ ਜਾਂਦੇ ਨੇ, ਕਦੇ ਜਲੇਬੀਆਂ ਗਿਰਦੀਆਂ ਨੇ, ਕਦੇ ਲੱਡੂ ਗਿਰਦੇ ਨੇ, ਕਦੇ ਕੁਛ ਗਿਰਦਾ ਹੈ, ਕਦੇ ਕੁਛ ਗਿਰਦਾ ਹੈ, ਸਾਰਿਆਂ ਨੂੰ ਛਕਾਏ, ਜਿਸ ਤਰ੍ਹਾਂ ਗੁਰੂ ਨਾਨਕ ਪਾਤਸ਼ਾਹ ਨੇ ਗੁਰੂ ਅੰਗਦ ਸਾਹਿਬ ਤੋਂ ਦਰਖਤ ਝੁਲਵਾਇਆ ਸੀ।

ਬਾਬਾ ਜੀ ਨੂੰ ਪਤਾ ਲੱਗ ਗਿਆ, ਆ ਕੇ ਸਿੰਘਾਂ ਨੇ ਦੱਸਿਆ, ਬੜੀ ਮਹਿਮਾ ਕਰੀ। ਉਨ੍ਹਾਂ ਨੇ ਕਿਹਾ ਕਿ ਮਹਿਮਾਂ ਤਾਂ ਠੀਕ ਹੈ, ਪਰ ਇਹ ਸਾਧਗਿਰੀ ਤੋਂ ਹੇਠਾਂ ਚਲਿਆ ਗਿਆ। ਇਹ ਰਿੱਧੀ ਸਿੱਧੀ ਵਿਚ ਉਲਝ ਗਿਆ।

***ਰਿਧਿ ਸਿਧਿ ਸਭੁ ਮੋਹੁ ਹੈ***
***ਨਾਮੁ ਨ ਵਸੈ ਮਨਿ ਆਇ ॥ ਅੰਗ - ੫੯੩***

ਦੁਨੀਆਂ ਨੂੰ ਬੜੀ ਚੰਗੀ ਲਗਦੀ ਹੈ ਇਹ, ਲੇਕਿਨ ਸੰਤ ਦਾ ਸੱਤਿਆ ਨਾਸ ਕਰ ਦਿੰਦੀ ਹੈ ਇਹ, ਕੁਛ ਵੀ ਨਹੀਂ ਬਚਦਾ ਸੰਤ ਕੋਲ। ਰਿੱਧੀਆਂ-ਸਿੱਧੀਆਂ 'ਚ ਪੈ ਕੇ ਆਦਮੀ ਬਾਹਰਲੀ ਮਾਇਆ ਵਿਚ ਪੈ ਜਾਂਦਾ ਹੈ ਤੇ ਇਹ ਅੰਦਰਲੀ ਮਾਇਆ ਵਿਚ ਪੈ ਜਾਂਦਾ ਹੈ। ਬਾਹਰਲੀ ਮਾਇਆ ਛੱਡ ਦੇਣੀ ਕੋਈ ਵੱਡੀ ਗੱਲ ਨਹੀਂ, ਘਰ ਛੱਡ ਦੇਣਾ, ਜ਼ਮੀਨ ਜਾਇਦਾਦ ਛੱਡ ਦੇਣੀ, ਮਾਮੂਲੀ ਗੱਲ ਹੋਇਆ ਕਰਦੀ ਹੈ। ਲੇਕਿਨ ਇਹ ਜਿਹੜਾ ਰਿੱਧੀਆਂ-ਸਿੱਧੀਆਂ ਦਾ ਅਭਿਮਾਨ ਹੈ, ਉਹ ਨਹੀਂ ਛੱਡਿਆ ਜਾਂਦਾ। ਇਹ ਸਾਰਿਆਂ ਨੂੰ ਪਿਆਰਾ ਲਗਦਾ ਹੈ -

***ਕਬੀਰ ਮਾਇਆ ਤਜੀ ਤ ਕਿਆ ਭਇਆ***
***ਜਉ ਮਾਨੁ ਤਜਿਆ ਨਹੀ ਜਾਇ ॥***
***ਮਾਨ ਮੁਨੀ ਮੁਨਿਵਰ ਗਲੇ***
***ਮਾਨੁ ਸਭੈ ਕਉ ਖਾਇ ॥ ਅੰਗ - ੧੩੭੨***

ਗਲ ਜਾਂਦੇ ਨੇ ਸਾਰੇ। ਸੋ ਇਸ ਤਰ੍ਹਾਂ ਦੇ ਨਾਲ ਮਰਜ਼ੀ ਹੈ ਮਹਾਤਮਾ ਦੀ; ਪੂਰਨ, ਪਹੁੰਚੇ ਹੋਇਆਂ ਦੀ, ਚਾਹੇ ਪੈਦਲ ਚਲੇ ਜਾਣ, ਚਾਹੇ ਨਾ ਚਲਣ।

ਕਈ ਪ੍ਰੇਮੀਆਂ ਦੇ ਮਨਾਂ 'ਚ ਖਿਆਲ ਹੁੰਦਾ ਹੈ ਕਿ ਐਸੀਆਂ ਗੱਲਾਂ ਹੋ ਜਾਂਦੀਆਂ ਨੇ? ਸਾਰੀਆਂ ਸੰਪਰਦਾਵਾਂ ਦਾ ਪੜ੍ਹ ਲਓ ਇਤਿਹਾਸ ਨਾਮਧਾਰੀ ਸੰਪਰਦਾ ਵਿਚ ਬਾਬਾ ਮੋਹਨ ਜੀ ਹੋਏ ਨੇ, ਮੈਂ ਜਦ ਛੋਟਾ ਹੁੰਦਾ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਆਪ ਸੰਗਤਾਂ ਦਾ ਉਧਾਰ ਕਰਦੇ ਸੀ। (ਕਿਉਂਕਿ ਮੈਂ ਦੂਜਾ ਸ਼ਬਦ ਨਹੀਂ ਵਰਤਣਾ, ਜਿਹੜੇ ਉਹ ਵਰਤਦੇ ਨੇ ਅਸੀਂ ਉਸੇ ਤਰ੍ਹਾਂ ਕਹਿਣਾ ਹੈ, ਕਿਸੇ ਦਾ ਦਿਲ ਦੁਖਾਉਣ ਦਾ ਸਾਨੂੰ ਕੋਈ ਮਤਲਬ ਨਹੀਂ ਹੈ) ਸੋ ਉਨ੍ਹਾਂ ਨੇ ਗੁਰਦਾਸਪੁਰ ਦੀਵਾਨ ਲਾਏ, ਵਾਪਸ ਚੱਲੇ ਤਾਂ ਸੰਤ ਮੋਹਨ ਜੀ ਸੀਗੇ ਮਸਤਾਨੇ। ਕਹਿਣ ਲੱਗੇ ਬਾਬਾ ਜੀ! ਮੈਨੂੰ ਵੀ ਗੱਡੀ 'ਚ ਬਿਠਾਲ ਲਓ। ਕਹਿੰਦੇ, ਮਸਤਾਨਿਆਂ! ਜਗ੍ਹਾ ਨਹੀਂ ਹੈ, ਜਿਸ ਵਕਤ ਭੈਣੀ ਸਾਹਿਬ ਪਹੁੰਚਦੇ ਨੇ, ਉਥੇ ਦੀਵਾਨ ਲੱਗਿਆ ਹੋਇਆ ਹੈ, ਕੀਰਤਨ ਹੋ ਰਿਹਾ ਹੈ; ਅੰਦਰ ਗਏ ਤਾਂ ਬਾਬਾ ਜੀ ਨੇ ਸਿੰਘ ਬੁਲਾ ਲਏ, ਇਹ ਕਦੋਂ ਕੁ ਦਾ ਆਇਆ ਹੋਇਆ ਹੈ? ਕਹਿੰਦੇ, ਮਹਾਰਾਜ! ਇਹਨੂੰ ਤਾਂ ਤਿੰਨ ਘੰਟੇ ਹੋ ਗਏ ਕੀਰਤਨ ਕਰਦੇ ਨੂੰ। ਇਥੇ ਆ ਕੇ ਫੇਰ ਇਸ਼ਨਾਨ ਕਰਿਆ ਹੈ, ਫੇਰ ਕੀਰਤਨ ਹੋ ਰਿਹਾ ਹੈ, ਤਿੰਨ ਘੰਟੇ ਦਾ ਕਰ ਰਿਹਾ ਹੈ। ਕਹਿੰਦੇ, ਸਮਾਪਤੀ ਤੋਂ ਬਾਅਦ ਸਾਡੇ ਕੋਲ ਭੇਜਣਾ। ਜਦ ਉਨ੍ਹਾਂ ਕੋਲ ਗਿਆਂ ਤਾਂ ਉਨ੍ਹਾਂ ਨੇ ਡੰਡਾ ਚੁੱਕ ਲਿਆ, ਮਾਰਨੇ ਸ਼ੁਰੂ ਕਰ ਦਿਤੇ, ਕਹਿੰਦੇ ਤੇਰੀ ਰਿੱਧੀ-ਸਿੱਧੀ ਝਾੜੀਏ ਪਹਿਲਾਂ। ਇਹ ਸਾਨੂੰ ਹੀ ਦਿਖਾਉਂਦਾ ਹੈਂ ਤੂੰ, ਖਬਰੇ ਦੁਨੀਆਂ ਵਾਸਤੇ ਕੀ ਕਰੇਂਗਾ ਤੂੰ, ਕਿੰਨੇ ਤਮਾਸੇ ਦਿਖਾਏਂਗਾ। ਐਨੇ ਨੂੰ ਜਦ ਬਾਬਾ ਮਨੀ ਸਿੰਘ ਜੀ ਦਿਆਲਪੁਰ ਵਾਲੇ ਮਸਤੂਆਣੇ ਜਦ ਗਏ ਤਾਂ ਇਨ੍ਹਾਂ ਦੇ ਵੀ ਡੰਡੇ ਲੱਗੇ, ਸੰਤ ਬਾਬਾ ਅਤਰ ਸਿੰਘ ਜੀ ਮਸਤੂਆਣੇ ਵਾਲੇ ਕਹਿੰਦੇ ਤੇਰੀ ਰਿੱਧੀ-ਸਿੱਧੀ ਝਾੜਦੇ ਹਾਂ। ਸੋ ਦਿਖਾਉਂਦਾ ਨਹੀਂ ਹੈ ਗੁਰਮੁਖ, ਸਭ ਕੁਛ ਹੁੰਦਾ ਹੋਇਆ ਫੇਰ ਗੁਪਤ ਵਰਤਦਾ ਹੈ।

ਇਸ ਤਰ੍ਹਾਂ ਦੇ ਨਾਲ ਬਾਬਾ ਭਾਗ ਸਿੰਘ ਜੀ ਜਾ ਰਹੇ ਨੇ ਹਜ਼ੂਰ ਸਾਹਿਬ, ਜਾਂਦੇ-ਜਾਂਦੇ ਜਦ ਵਿੰਧਿਆਚਲ ਪਰਬਤ 'ਤੇ ਲੰਘ ਰਹੇ ਨੇ ਤਾਂ ਉਥੇ ਇੱਕ ਥਾਂ ਜਾ ਕੇ ਹਨ੍ਹੇਰਾ ਹੋ ਗਿਆ, ਉਥੇ ਆਪ ਦੀ ਦ੍ਰਿਸ਼ਟੀ ਆਇਆ ਕਿ ਇੱਕ ਬੜਾ ਸੋਹਣਾ ਸਰੋਵਰ ਜੰਗਲ ਵਿਚ ਬਣਿਆ ਹੋਇਆ ਹੈ। ਫੁਰਨਾ ਕਰ ਲਿਆ ਕਿ ਇਥੇ ਹੀ ਰਹਾਂਗੇ, ਰਾਤ ਨੂੰ, ਕੀ ਓਟ ਆਸਰਾ ਲੈਣਾ ਹੈ ਕਿਸੇ ਦਾ। ਆਪ ਓਸ ਛੋਟੇ ਜਿਹੇ ਸਰੋਵਰ ਦੇ ਕੰਢੇ ਬੈਠ ਗਏ, ਇਧਰੋਂ ਲੱਕੜੀਆਂ ਲਈਂ ਉਥੋਂ ਦੇ ਲੋਕ ਜਿਹੜੇ ਸੀ ਮਹਾਂਰਾਸ਼ਟਰ ਦੇ, ਜਾ ਰਹੇ ਨੇ। ਉਹ ਖੜ੍ਹ ਗਏ, ਕਹਿੰਦੇ ਬਾਲ ਜੋਗੀ! ਇਥੇ ਸ਼ੇਰ ਆਉਂਦਾ ਹੈ ਰਾਤ ਨੂੰ, ਜੰਗਲੀ ਜਾਨਵਰ ਆਉਂਦੇ ਨੇ ਪਾਣੀ ਪੀਣ ਵਾਸਤੇ, ਤੇ ਤੂੰ ਨਗਰ 'ਚ ਚੱਲ ਉਥੇ ਥਾਂ ਬਣਿਆ ਹੋਇਆ ਹੈ, ਉਥੇ ਰਹਿ। ਕਹਿੰਦੇ, ਪਿਆਰਿਓ! ਤੁਸੀਂ ਜਾਓ, ਮੈਨੂੰ ਜਾਣ ਦੀ ਲੋੜ ਨਹੀਂ ਹੈ ਤੁਸੀਂ ਮੇਰਾ ਨਾ ਫਿਕਰ ਕਰੋ। ਸੋ ਉਹ ਚਲੇ ਜਾਂਦੇ ਨੇ ਤੇ ਆਪ ਪ੍ਰਭੂ ਦੀ ਯਾਦ ਵਿੱਚ ਸਮਾਧਿਤ ਹੋ ਜਾਂਦੇ ਨੇ। ਦੁਨੀਆਂ ਨੂੰ ਭੁੱਲ ਗਏ ਇੱਕ ਮਹਾਨ ਰਸ ਵਿੱਚ ਚਲੇ ਗਏ, ਜਿਸ ਦੇ ਬਾਰੇ ਐਸਾ ਜ਼ਿਕਰ ਹੈ -

***ਧਾਰਨਾ - ਸਹਿਜ ਸਮਾਧ ਲਗੀ ਲਿਵ ਅੰਤਰ,***
***ਸੋ ਰਸ ਸੋਈ ਜਾਨੈ।***

'ਸਹਿਜ ਸਮਾਧ' ਜਿਥੇ ਇੱਕ ਤੋਂ ਬਗੈਰ ਦੂਜਾ ਹੁੰਦਾ ਹੀ

ਨਹੀਂ, ਅਭੇਦ ਅਵਸਥਾ ਦੀ ਸਮਾਧੀ ਹੈ, ਨਾ ਆਪਣਾ ਆਪ ਹੁੰਦਾ ਹੈ, ਨਾ ਸੰਸਾਰ ਹੁੰਦਾ ਹੈ, ਨਾ ਕੋਈ ਹੋਰ ਹੁੰਦਾ ਹੈ, ਆਪੇ ਹੀ ਆਪ ਹੁੰਦਾ ਹੈ। ਸੋ ਸਾਰੀ ਰਾਤ ਬੀਤਣ ਤੋਂ ਬਾਅਦ ਪਿੰਡ ਵਿਚ ਗੱਲਾਂ ਚੱਲੀਆਂ ਕਿ ਪਿਆਰਿਓ! ਜੋ ਬਾਲ ਯੋਗੀ ਆਇਆ ਸੀ ਰਾਤ, ਉਹ ਤਾਂ ਹੋ ਸਕਦਾ ਹੈ ਸ਼ੇਰ ਨੇ ਖਾ ਲਿਆ ਹੋਵੇ। ਓਸਦੀ ਖਬਰ ਲੈਣੀ ਚਾਹੀਦੀ ਹੈ। ਚੰਗੇ-ਚੰਗੇ ਬੰਦੇ ਇਕੱਠੇ ਹੋ ਕੇ ਜੰਗਲ ਵਲ ਨੂੰ ਆਏ, ਆ ਕੇ ਕੀ ਦੇਖਦੇ ਨੇ, ਖੁਸ਼ੀ ਦੀ ਕੋਈ ਹੱਦ ਨਾ ਰਹੀ, ਬਈ ਓਹ ਤਾਂ ਜਿਥੇ ਬੈਠਾ ਅਸੀਂ ਛੱਡ ਗਏ ਸੀ ਉਥੇ ਹੀ ਬੈਠਾ ਹੈ, ਤੇ ਨਾ ਉਹਨੂੰ ਸਾਡੇ ਖੜਕੇ ਦਾ ਪਤਾ ਹੈ, ਨਾ ਸਾਡੀਆਂ ਗੱਲਾਂ ਦਾ ਪਤਾ ਹੈ। ਉਹ ਤਾਂ ਕੋਈ ਉਚੀ ਅਵਸਥਾ 'ਚ ਬੈਠਾ ਹੈ। ਜਿੱਥੇ ਸਭ ਕੁਛ ਭੁੱਲਿਆ ਹੁੰਦਾ ਹੈ। ਉਥੇ ਆ ਕੇ ਦੇਖਣ ਲੱਗ ਗਏ, ਕੀ ਦੇਖਦੇ ਨੇ ਇੱਕ ਸ਼ੇਰ ਨਹੀਂ, ਕਈ ਸ਼ੇਰਾਂ ਦੇ ਪੰਜੇ ਲੱਗੇ ਹੋਏ ਨੇ ਧਰਤੀ ਦੇ ਉਤੇ, ਸੁੰਘਿਆ ਉਨ੍ਹਾਂ ਨੇ, ਕਈ ਏਧਰ ਘੁੰਮਿਆ, ਕੋਈ ਦੂਜੇ ਪਾਸੇ ਘੁੰਮਿਆ, ਪਾਣੀ ਵੀ ਪੀਤਾ, ਹੈਰਾਨ ਰਹਿ ਗਏ ਕਿ ਇੱਕ ਸ਼ੇਰ ਆਵੇ, ਦੋ ਆਵੇ, ਇਥੇ ਤਾਂ ਕਿੰਨੇ ਸ਼ੇਰਾਂ ਦੇ ਖੁਰੇ ਲੱਗੇ ਹੋਏ ਨੇ। ਬਈ ਇਹ ਤਾਂ ਖਾਧਾ ਹੀ ਨਹੀਂ ਕਿਸੇ ਨੇ। ਖਾਸ ਹੈ ਇਹ ਕੋਈ ਬੰਦਾ ਇਹਨੂੰ ਪੁੱਛਣਾ ਚਾਹੀਦਾ ਹੈ। ਓਸ ਵੇਲੇ ਨਿਮਰਤਾ ਦੇ ਨਾਲ ਨਮਸ਼ਕਾਰ ਕੀਤੀ, ਨਮਸ਼ਕਾਰ ਕਰਕੇ ਕਹਿਣ ਲੱਗੇ, ਬਾਲ ਯੋਗੀ ਜੀ! ਸਾਨੂੰ ਬੜੀ ਹੈਰਾਨੀ ਹੋ ਰਹੀ ਹੈ ਕਿ ਤੁਸੀਂ ਏਸ ਜੰਗਲ 'ਚ ਬੈਠੇ ਓਂ, ਇੱਥੇ ਤਾਂ ਦਿਨੇ ਹੀ ਸ਼ੇਰ ਪੈ ਜਾਂਦੇ ਨੇ, man eater ਸ਼ੇਰ ਨੇ ਉਹ ਖਾ ਜਾਂਦੇ ਨੇ ਬੰਦਿਆਂ ਨੂੰ, ਸਾਡੇ ਬੰਦੇ ਚੁੱਕੇ ਗਏ ਨੇ, ਅਸੀਂ ਤਾਂ ਛੇਤੀ ਤੋਂ ਛੇਤੀ ਇੱਕਠੇ ਹੋ ਕੇ ਚਲਦੇ ਹਾਂ, ਰੌਲਾ ਰੱਪਾ ਪਾ ਕੇ ਜਾਂਦੇ ਹਾਂ ਤਾਂ ਕਿ ਇੱਕਲੇ-ਦੁਕੱਲੇ ਦੇ ਉਤੇ ਕੋਈ ਸ਼ੇਰ ਨਾ ਪੈ ਜਾਏ। ਆਹ ਤੁਹਾਡੇ ਦੁਆਲੇ ਤਾਂ ਪ੍ਰਕਰਮਾ ਕਰੀਆਂ ਹੋਈਆਂ ਨੇ, ਸੁੰਘਿਆ ਹੋਇਆ ਹੈ ਤੁਹਾਨੂੰ, ਐਨਾ ਨੇੜੇ ਆਏ ਹੋਏ ਨੇ ਕਿ ਤੁਹਾਡੇ ਮਸਤਕ ਨੂੰ ਸੁੰਘਿਆ ਹੈ ਜਾਂ ਚਰਨਾਂ ਨੂੰ ਸੁੰਘਿਆ ਹੈ। ਬਾਬਾ! ਸਾਨੂੰ ਉਹ ਕਾਰਨ ਦੱਸ ਜਿਹਦੇ ਕਰਕੇ ਤੈਨੂੰ ਉਹ ਸ਼ੇਰਾਂ ਨੇ ਨਹੀਂ ਖਾਧਾ? ਤੂੰ ਕੋਈ ਅਰਸ਼ਾਂ ਤੋਂ ਉਤਰਿਆ ਹੋਇਆ ਵਲੀ ਪੁਰਸ਼ ਮਾਲੂਮ ਦਿੰਦਾ ਹੈਂ। ਕ੍ਰਿਪਾ ਕਰਕੇ ਸਾਡਾ ਇਹ ਭਰਮ ਕੱਢ ਕੇ ਕਿ ਤੈਨੂੰ ਕਿਉਂ ਨਹੀਂ ਖਾਧਾ, ਜਦ ਕਿ ਉਹ ਸਭ ਨੂੰ ਖਾ ਜਾਂਦਾ ਹੈ।

ਕਹਿਣ ਲੱਗੇ, "ਪਿਆਰਿਓ! ਦ੍ਰਿਸ਼ਟੀ ਦੇ ਵਿੱਚ ਫਰਕ ਹੈ, ਮੈਨੂੰ ਪੂਰਨ ਮਹਾਂਪੁਰਸ਼ ਮਿਲ ਗਏ, ਬਾਬਾ ਸਾਹਿਬ ਸਿੰਘ ਜੀ। ਉਨ੍ਹਾਂ ਦੇ ਦਰਸ਼ਨ ਕਰਦੇ ਸਾਰ ਮੇਰੇ 'ਤੇ ਕ੍ਰਿਪਾ ਕਰੀ, ਮੇਰੀਆਂ ਵੀ ਅੱਖਾਂ ਕਦੇ ਤੁਹਾਡੇ ਵਰਗੀਆਂ ਸੀ। ਮੈਨੂੰ ਵੀ ਸ਼ੇਰ ਨਜ਼ਰ ਆਉਂਦਾ ਸੀ, ਸੱਪ ਨਜ਼ਰ ਆਉਂਦਾ ਸੀ। ਆਪਣੇ ਨਜ਼ਰ ਆਉਂਦੇ ਸੀ, ਬੇਗਾਨੇ ਨਜ਼ਰ ਆਉਂਦੇ ਸੀ। ਪਰ ਪਿਆਰਿਓ! ਮੈਨੂੰ ਨਹੀਂ ਸੀ ਪਤਾ ਕਿ ਕੋਈ ਹੋਰ ਅੱਖ ਵੀ ਇਹਦੇ ਅੰਦਰ ਹੈ। ਜਿਹੜੀ ਹੋਰ ਗੁਪਤ ਅੱਖ ਹੈ, ਉਹ ਤੁਹਾਨੂੰ ਮੈਂ ਸਮਝਾ ਨਹੀਂ ਸਕਦਾ ਕਿਉਂਕਿ ਕੋਈ ਨਿਸ਼ਾਨੀ ਬਾਹਰ ਦੁਨੀਆਂ 'ਚ ਹੈ ਨਹੀਂ ਜਿਹੜੀ ਮੈਂ ਦੱਸਾਂ। ਜਦ ਮੈਂ ਓਸ ਮਹਾਂਪੁਰਸ਼ ਨੂੰ ਮਿਲਿਆ, ਤਾਂ ਉਹਨੇ ਕ੍ਰਿਪਾ ਕਰਕੇ ਮੇਰਾ ਜਿਹੜਾ ਅੰਤਰੀਵ ਨੇਤਰ ਸੀ ਉਹ ਖੋਲ੍ਹ ਦਿੱਤਾ, ਓਸਦੀ ਮਹਿਮਾ ਹੈ ਇਹ ਸਾਰੀ।

***ਧਾਰਨਾ - ਗੁਰਾਂ ਨੇ ਮੇਰੇ ਓ, ਨੈਣ ਖੋਲ੍ਹ 'ਤੇ,***
***ਮੈਨੂੰ ਸਾਰੀਆਂ ਘਟਾਂ ਦੇ ਵਿੱਚ ਇੱਕੋ ਦਿਸਿਆ।***

***ਗੁਰਹਿ ਦਿਖਾਇਓ ਲੋਇਨਾ ॥ ੧ ॥ ਰਹਾਉ ॥***
***ਈਤਹਿ ਊਤਹਿ ਘਟਿ ਘਟਿ ਘਟਿ ਘਟਿ***
***ਤੂੰਹੀ ਤੂੰਹੀ ਮੋਹਿਨਾ ॥ ਅੰਗ - ੪੦੭***

ਕਹਿੰਦੇ, ਪਿਆਰਿਓ! ਹੈਰਾਨ ਹੋਣ ਦੀ ਬਾਤ ਨਹੀਂ, ਆਪਣੇ ਅੰਦਰ ਇੱਕ ਹੋਰ ਨੇਤਰ ਹੈ ਜਿਸਨੂੰ ਤੀਸਰਾ ਤਿਲ, ਸ਼ਿਵ ਨੇਤਰ, ਬਿਅੰਨ ਅੱਖੜੀਆਂ, ਆਤਮਕ ਸੂਝ ਦੇ ਨੈਣ ਕਹਿੰਦੇ ਨੇ, ਮੈਨੂੰ ਪੂਰਾ ਮਹਾਤਮਾ ਮਿਲ ਗਿਆ, ਉਹਨੇ ਮੇਰੇ ਨੈਣ ਖੋਲ੍ਹ ਦਿੱਤੇ ਤੇ ਹੁਣ ਮੈਨੂੰ ਕੋਈ ਹੋਰ ਨਜ਼ਰ ਨਹੀਂ ਆਉਂਦਾ। ਜਿਹੜਾ ਅਸਲ ਵਾਹਿਗੁਰੂ ਹੈ ਘਟ-ਘਟ ਦੇ ਵਿੱਚ ਵਿਆਪਕ ਓਹੀ ਨਜ਼ਰ ਆਉਂਦਾ ਹੈ, ਤੁਹਾਡੀ ਦ੍ਰਿਸ਼ਟੀ ਵਿੱਚ ਸ਼ੇਰ ਹੈ, ਮੇਰੀ ਦ੍ਰਿਸ਼ਟੀ ਵਿੱਚ ਪ੍ਰਭੂ ਹੈ, ਏਸ ਕਰਕੇ ਦ੍ਰਿਸ਼ਟੀ ਦਾ ਫਰਕ ਹੈ, ਕਹਿੰਦੇ ਤਾਂ ਹਨ ਕਿ -

***ਏਕੋ ਏਕੁ ਕਹੈ ਸਭੁ ਕੋਈ ਹਉਮੈ ਗਰਬੁ ਵਿਆਪੈ ॥ ਅੰਗ - ੯੩੦***

ਕਹਿੰਦਾ ਤਾਂ ਹੈ ਕਿ ਇੱਕੋ ਇੱਕ ਹੈ, ਲੇਕਿਨ ਹਉਮੈ ਦੇ ਵਿੱਚ ਬੋਲ ਰਿਹਾ ਹੈ, ਗਿਆਨ ਦੀ ਗੱਲ ਕਰ ਰਿਹਾ ਹੈ -

***ਅੰਤਰਿ ਬਾਹਰਿ ਏਕੁ ਪਛਾਣੈ***
***ਇਉ ਘਰੁ ਮਹਲੁ ਸਿਞਾਪੈ ॥ ਅੰਗ - ੯੩੦***

ਜੇ ਸਿਆਣ ਲਿਆ ਬਾਹਰ, ਉਹਨੂੰ ਤਾਂ ਕਹਿੰਦੇ ਫੇਰ ਠੀਕ ਹੈ, ਉਹਦਾ ਨੇਤਰ ਖੁੱਲ੍ਹ ਜਾਂਦਾ ਹੈ, ਜਿਹੜਾ ਨਹੀਂ ਸਿਆਣਦਾ ਉਹਦਾ ਨੇਤਰ ਬੰਦ ਪਿਆ ਹੈ, ਉਹਦੇ ਵਾਸਤੇ ਵੈਰੀ, ਵੈਰੀ ਨੇ; ਆਪਣੇ, ਆਪਣੇ ਨੇ; ਬੇਗਾਨੇ, ਬੇਗਾਨੇ ਨੇ; ਉਚੇ ਵੀ ਨੇ, ਨੀਵੇਂ ਵੀ ਨੇ, ਉਹਦੇ ਵਾਸਤੇ ਨਹੀਂ।

ਗੁਰਦੁਆਰਾ ਰਤਵਾੜਾ ਸਾਹਿਬ ਵਿਖੇ ਆਹ ਨਿਸ਼ਾਨ ਸਾਹਿਬ ਦਾ ਫਰਾਇਰਾ ਹਿਲਦਾ ਹੈ, ਅਵਾਜ਼ਾਂ ਦੇ ਰਿਹਾ ਹੈ ਕਿ ਕੋਈ ਭੁੱਖਾ ਪ੍ਰੇਮੀ ਕੋਲ ਦੀ ਨਾ ਲੰਘਿਓ, ਪ੍ਰਸ਼ਾਦਾ ਤਿਆਰ ਹੈ। ਛਕ ਕੇ ਜਾਇਓ। ਉਹ ਇਕ ਨਾਅਰਾ ਦੇ ਰਿਹਾ ਹੈ, ਉਚਾ ਹੋ ਕੇ ਦੇ ਰਿਹਾ ਹੈ, ਆਓ ਜਿਹਨੂੰ ਭੁੱਖ ਹੈ, ਦਰਦ ਵਾਲੇ ਬੰਦੇ ਆਓ ਦਵਾਈਆਂ ਮਿਲਣਗੀਆਂ ਇਥੇ, ਜਿਨ੍ਹਾਂ ਦਾ ਕੋਈ ਆਸਰਾ ਨਹੀਂ ਉਹ ਆਓ, ਨਿਆਸਰਿਆਂ ਦਾ ਆਸਰਾ, ਇਹ ਘਰ ਹੈ।

ਉਹਦੀ ਦ੍ਰਿਸ਼ਟੀ 'ਚ ਫਰਕ ਪੈ ਜਾਂਦਾ ਹੈ ਸਾਧਸੰਗਤ ਜੀ! ਉਹ ਬੋਝ ਨਹੀਂ ਬਣਦਾ, ਸੇਵਾ ਕਰਦਾ ਹੈ; ਸੱਚਮੁੱਚ ਸੇਵਾ ਕਰਕੇ ਪ੍ਰਤੱਖ ਨੂੰ ਦੇਖਦਾ ਹੈ, ਸੋ ਇਹ ਜੋ ਮੈਂ ਐਨੀ ਲੰਮੀ ਚੌੜੀ ਬਾਤ ਕਰੀ ਹੈ ਸਮਝਾਉਣ ਵਾਸਤੇ ਕਿ ਸਾਡੀ ਦੇਹੀ ਦੇ ਅੰਦਰ ਤੇ ਦੇਵਤਿਆਂ ਦੀ ਦੇਹੀ ਦੇ ਅੰਦਰ ਕੀ ਫਰਕ ਹੈ? ਦੇਵਤੇ ਵੱਡੇ ਤੋਂ ਵੱਡੇ ਨੇ, ਇੰਦਰ ਦੇਵਤਾ ਹੈ, ਉਹਦੇ ਕੋਲ ਬੇਅੰਤ ਐਸ਼੍ਵਰਜ ਹੈ, ਹਿਸਾਬ ਕਿਤਾਬ ਤੋਂ ਬਾਹਰਲਾ ਹੈ। ਇਥੇ ਦੇ ਬਾਦਸ਼ਾਹ ਨਾਲੋਂ ਦਸ ਅਰਬ ਗੁਣਾਂ ਜ਼ਿਆਦਾ ਸੁੱਖ ਹੈ ਉਹਦੇ ਕੋਲ। ਪਰ ਕੀ ਉਹਦਾ ਮਨ ਸ਼ਾਂਤ ਹੈ, ਮਨ ਸ਼ਾਂਤ ਨਹੀਂ ਹੈ -

***ਸਹੰਸਰ ਦਾਨ ਦੇ ਇੰਦ੍ਰੁ ਰੋਆਇਆ ॥***
***ਅੰਗ - ੯੫੩***

ਗੋਤਮ ਤਪੇ ਦੀ ਇਸਤ੍ਰੀ ਦੇ ਪਿੱਛੇ ਸਵਰਗ ਲੋਕ ਛੱਡ ਕੇ ਭਟਕਦਾ ਫਿਰਦਾ ਹੈ।

***ਗੋਤਮੁ ਤਪਾ ਅਹਿਲਿਆ ਇਸਤ੍ਰੀ***
***ਤਿਸੁ ਦੇਖਿ ਇੰਦ੍ਰੁ ਲੁਭਾਇਆ ॥***
***ਸਹਸ ਸਰੀਰ ਚਿਹਨ ਭਗ ਹੂਏ***
***ਤਾ ਮਨਿ ਪਛੋਤਾਇਆ ॥ ਅੰਗ - ੧੩੪੪***

ਇਸੇ ਤਰ੍ਹਾਂ ਬਾਕੀ ਦੇਵਤਿਆਂ ਦੀਆਂ ਗੱਲਾਂ ਲਿਖੀਆਂ ਹੋਈਆ ਨੇ ਪੁਰਾਣਾ ਦੇ ਅੰਦਰ। ਉਹ ਪ੍ਰਮੇਸ਼ਰ ਜਿਹੜਾ ਹੈ ਉਹ

ਸਿਰਫ ਮਨੁੱਖ ਦੀ ਦੇਹੀ ਦੇ ਅੰਦਰ ਪ੍ਰਗਟ ਹੁੰਦਾ ਹੈ। ਏਸ ਕਰਕੇ ਉਹ ਜੋ ਵਾਹਿਗੁਰੂ ਵਸਦਾ ਹੈ, ਐਨਾ ਸਾਡੇ ਨੇੜੇ ਹੈ ਕਿ ਐਉਂ ਕਹਿ ਸਕਦੇ ਹਾਂ ਕਿ ਦੂਰ ਨਹੀਂ ਹੈਗਾ, ਦੂਰੀ ਦਾ ਕੋਈ point ਨਹੀਂ ਹੁੰਦਾ ਕਿ ਇੱਥੋਂ ਐਨਾ ਦੂਰ ਹੈ।

*ਮਨ ਮਹਿ ਆਪਿ ਮਨ ਅਪੁਨੇ ਮਾਹਿ ॥*
*ਅੰਗ - ੨੭੯*

ਮਨ 'ਚ ਉਹ ਹੈ, ਆਹ ਜਿਹੜਾ ਮੈਂ ਹੈ ਨਾ, ਸਾਡੀ ਮੈਂ ਦੇ ਵਿੱਚ ਹੀ ਵਾਹਿਗੁਰੂ ਰਹਿੰਦਾ ਹੈ। ਹੁਣ ਇਹ ਮਿਲਦਾ ਕਿਵੇਂ ਹੈ? ਮਨੁੱਖ ਜਨਮ ਤਾਂ ਸਫਲਾ ਹੁੰਦਾ ਹੈ ਜੇ ਅਸੀਂ ਏਸ ਜਨਮ 'ਚ ਆ ਕੇ -

*ਭਈ ਪਰਾਪਤਿ ਮਾਨੁਖ ਦੇਹੁਰੀਆ ॥*
*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥*
*ਅਵਰਿ ਕਾਜ ਤੇਰੈ ਕਿਤੈ ਨ ਕਾਮ ॥ਅੰਗ - ੧੨*

ਮਹਾਰਾਜ ਕਹਿੰਦੇ, ਪਿਆਰਿਆ! ਕਾਹਨੂੰ ਭੁੱਲਿਆ ਫਿਰਦਾ ਹੈਂ? ਜ਼ਮੀਨਾਂ ਦੀਆਂ ਜ਼ਮੀਨਾਂ ਖਰੀਦੀ ਜਾਂਦਾ ਹੈਂ, ਕੀ ਕਰੇਂਗਾ, ਦੱਸ ਲੈ ਕੇ ਕੀ ਜਾਏਂਗਾ -

*ਕਬੀਰ ਇਹੁ ਤਨੁ ਜਾਇਗਾ ਸਕਹੁ ਤ ਲੇਹੁ ਬਹੋਰਿ॥*
*ਨਾਂਗੇ ਪਾਵਹੁ ਤੇ ਗਏ ਜਿਨ ਕੇ ਲਾਖ ਕਰੋਰਿ ॥*
*ਅੰਗ - ੧੩੬੫*

ਮਹਾਰਾਜ ਕਹਿੰਦੇ, ਖਰੀਦਣ ਤੋਂ ਨਹੀਂ ਅਸੀਂ ਹਟਾਉਂਦੇ, ਪਰ ਜੇ ਤੂੰ ਇਹਦੇ ਵਿਚ ਖੱਚਤ ਹੋ ਗਿਆ ਨਾ, ਇਹਦੇ ਵਿੱਚ ਹੀ ਭੁੱਲ ਗਿਆ, ਤਾਂ ਤੇਰਾ ਜਨਮ ਬਿਰਥਾ ਚਲਾ ਗਿਆ। ਇਹ ਤਾਂ ਇਕ ਬੋਝ ਚੁੱਕੀ ਗਿਆ ਸਾਰੀ ਜ਼ਿੰਦਗੀ, ਲੈ ਕੇ ਕੀ ਗਿਆ? ਲੱਖ ਕਰੋੜ ਕਹਿੰਦੇ ਨੇ ਸੌ ਖਰਬ ਰੁਪਈਆ, ਜਿਹਦੇ ਕੋਲ ਸੌ ਖਰਬ ਦੀ ਜਾਇਦਾਦ ਹੈ, ਉਹ ਵੀ ਖਾਲੀ ਜਾਂਦਾ ਹੈ। ਫੇਰ ਤਾਂ ਜ਼ਿੰਦਗੀ ਦਾ ਮਨੋਰਥ ਕੋਈ ਹੋਰ ਹੈ, ਪੈਸੇ ਕਮਾਉਣਾ ਤਾਂ ਹੈ ਨਹੀਂ ਨਾ -

*ਦਮੜਾ ਤਿਸੀਕਾ ਜੋ ਖਰਚੈ ਅਰ ਖਾਇ॥*
*ਦੇਵੈ ਦਿਲਾਵੈ ਰਜਾਵੈ ਖੁਦਾਇ॥*
*ਹੋਤਾ ਨ ਰਾਖੈ ਅਕੇਲਾ ਨ ਖਾਇ॥*
*ਤਹਕੀਕ ਦਿਲਦਾਨੀ ਵਹੀ ਭਿਸ਼ਤ ਜਾਇ॥*
*ਨਸੀਹਤਨਾਮਾ*

ਆਪਣਾ ਬਣਾਈ ਜਾਣਾ ਹੈ, ਬਣਾਈ ਜਾਣਾ ਹੈ; ਫੇਰ ਅਗਾਹਾਂ ਕੀ ਹੈ? ਭੂਤ ਬਣਿਆ ਫਿਰਦਾ ਹੈ। ਭੂਤ ਕਹਿੰਦਾ ਹੈ ਕਿ ਮੈਂ ਤਾਂ ਆਪਣੇ ਪੋਤੇ ਮਾਰ ਦਿੱਤੇ। ਕਹਿੰਦੇ, ਕਿਉਂ ਮਾਰ ਦਿੱਤੇ? ਕਹਿੰਦਾ, ਮੈਂ ਬੜਾ ਦੁਖੀ ਹਾਂ, ਇਨ੍ਹਾਂ ਵਾਸਤੇ ਜਾਇਦਾਦ ਕਰਕੇ ਗਿਆ, ਇਨ੍ਹਾਂ ਨੇ ਮੇਰੀ ਗਤੀ ਨਹੀਂ ਕਰਾਈ। ਗਤੀ ਤੇਰੀ ਕੀ ਕਰਾਉਣੀ ਹੈ, ਤੂੰ ਤਾਂ ਸੰਤਾਂ ਦੇ ਬੋਲ ਹੀ ਨਾ ਸੁਣੇ -

*ਫਰੀਦਾ ਕੂਕੇਦਿਆ ਚਾਂਗੇਦਿਆ ਮਤੀ ਦੇਦਿਆ ਨਿਤ॥ ਜੋ ਸੈਤਾਨਿ ਵੰਞਾਇਆ ਸੇ ਕਿਤ ਫੇਰਹਿ ਚਿਤ ॥*
*ਅੰਗ - ੧੩੭੮*

ਚਿੱਤ ਨਹੀਂ ਫਿਰਦਾ, ਮਾਇਆ ਵਿੱਚ ਲੱਗ ਗਿਆ। ਗੱਲ ਸੁਣਦਾ ਹੀ ਨਹੀਂ, ਸੰਤਾਂ ਦਾ ਕਹਿਆ ਮੰਨਦਾ ਹੀ ਨਹੀਂ ਜ਼ਿੰਦਗੀ ਭਰ, ਸੰਤ ਉਚੀ-ਉਚੀ ਬੋਲ ਕੇ, ਬੜੇ ਤਰੀਕਿਆਂ ਦੇ ਨਾਲ ਇਹਨੂੰ ਸਮਝਾਉਂਦੇ ਨੇ ਲੇਕਿਨ ਇਹਦੀ ਸਮਝ ਵਿੱਚ ਨਹੀਂ ਪੈਂਦਾ, ਜਦ ਸਤਿਸੰਗ 'ਚੋਂ ਉਠ ਜਾਏਗਾ, ਓਹੀ ਫੇਰ ਗੱਲ। ਵਜ੍ਹਾ ਕੀ ਹੈ? ਅਭਿਆਸ ਨਹੀਂ ਪੱਕਿਆ ਹੋਇਆ। ਮਨ ਨਹੀਂ ਮੰਨਿਆ, ਜੇ ਮਨ ਮੰਨ ਜਾਵੇ -

*ਮੰਨੈ ਪਾਵਹਿ ਮੋਖੁ ਦੁਆਰੁ ॥*
*ਮੰਨੈ ਪਰਵਾਰੈ ਸਾਧਾਰੁ ॥ ਅੰਗ - ੩*
*ਮਮਾ ਮਨ ਸਿਉ ਕਾਜੁ ਹੈ*
*ਮਨ ਸਾਧੇ ਸਿਧਿ ਹੋਇ ॥*
*ਮਨ ਹੀ ਮਨ ਸਿਉ ਕਹੈ ਕਬੀਰਾ*
*ਮਨ ਸਾ ਮਿਲਿਆ ਨ ਕੋਇ ॥ ਅੰਗ - ੩੪੨*

ਸੋ ਇਸ ਕਰਕੇ ਪਿਆਰਿਓ! ਮੈਂ ਜੋ ਬੇਨਤੀ ਕੀਤੀ ਸੀ ਕਿ -

*ਭਈ ਪਰਾਪਤਿ ਮਾਨੁਖ ਦੇਹੁਰੀਆ ॥*
*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥*
*ਅੰਗ - ੧੨*

ਵਾਰੀ ਆ ਗਈ, ਮਿਲ ਲੈ ਜੇ ਮਿਲ ਹੁੰਦਾ ਹੈ। ਪੜ੍ਹੋ ਪਿਆਰ ਦੇ ਨਾਲ -

*ਧਾਰਨਾ - ਕਿਤੇ ਵਾਰੀ ਨਾ ਗਵਾ ਲਈਂ,*
*ਮਿਲ ਲੈ ਰਾਮ ਪਿਆਰੇ ਨੂੰ।*
*ਭਈ ਪਰਾਪਤਿ ਮਾਨੁਖ ਦੇਹੁਰੀਆ ॥*
*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥*
*ਅਵਰਿ ਕਾਜ ਤੇਰੈ ਕਿਤੈ ਨ ਕਾਮ ॥*
*ਮਿਲੁ ਸਾਧਸੰਗਤਿ ਭਜੁ ਕੇਵਲ ਨਾਮ ॥ ੧ ॥*
*ਸਰੰਜਾਮਿ ਲਾਗੁ ਭਵਜਲ ਤਰਨ ਕੈ ॥*
*ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ ॥*
*ਅੰਗ - ੧੨*

ਹੋਕਾ ਹੈ, ਗੁਰੂ ਹੋਕਾ ਦੇ ਰਹੇ ਨੇ ਪਿਆਰਿਓ! ਤੁਸੀਂ ਮੱਥੇ ਟੇਕਦੇ ਓਂ, ਤੁਸੀਂ ਆਉਂਦੇ ਓਂ ਸਤਿਸੰਗ 'ਚ; ਮੇਰੇ ਦਰਬਾਰ ਵਿੱਚ ਆ ਕੇ ਹਾਜ਼ਰੀਆ ਭਰਦੇ ਓਂ, ਪਰ ਮੇਰੀ ਗੱਲ ਵੀ ਸੁਣੋ ਨਾ, ਮੰਨੋ ਮੇਰੀ ਗੱਲ। ਜਿਹੜਾ ਮੰਨ ਜਾਏਗਾ, ਜਿਹਦੇ ਮਨ ਵਿੱਚ ਪ੍ਰਤੀਤ ਆ ਜਾਏਗੀ, ਕਹਿੰਦੇ ਉਹ ਤਰ ਜਾਏਗਾ।

ਸੋ ਇਸ ਤਰ੍ਹਾਂ ਦੇ ਨਾਲ ਆਪਾਂ ਜੋ ਬੇਨਤੀਆਂ ਕਰੀਆਂ ਨੇ, ਅਗਲੇ ਦੀਵਾਨਾਂ ਵਿਚ subject ਪੂਰਾ ਕੀਤਾ ਜਾਏਗਾ, ਜਦ ਤੱਕ ਸਾਨੂੰ ਇਹ ਨਹੀਂ ਪਤਾ ਲਗਦਾ ਕਿ ਅਸੀਂ ਮਿਲ ਕਿਵੇਂ ਸਕਦੇ ਹਾਂ, ਰਹਿੰਦਾ ਕਿੱਥੇ ਹੈ ਪ੍ਰਮੇਸ਼ਰ, ਜਦ ਤੱਕ ਇਹ ਸਾਡੀ ਸਮਝ ਵਿਚ ਨਾ ਆਉਂਦਾ, ਸਾਨੂੰ ਕੋਈ ਕਿਨਾਰਾ ਨਹੀਂ ਲੱਭਦਾ, ਹਨ੍ਹੇਰਾ ਸਾਡੇ ਸਾਮ੍ਹਣੇ ਪਿਆ ਰਹਿੰਦਾ ਹੈ। ਸੋ ਇਸ ਕਰਕੇ ਵਾਹਿਗੁਰੂ ਜੀ ਕ੍ਰਿਪਾ ਕਰਨ ਅਗਲੀ ਵੀਚਾਰ ਅਗਲੇ ਪ੍ਰੋਗਰਾਮ ਵਿਚ ਹੋਏਗੀ। ਹੁਣ ਸਮਾਂ ਇਜ਼ਾਜਤ ਨਹੀਂ ਦਿੰਦਾ, ਇਥੇ ਹੀ ਸਮਾਪਤੀ ਹੈ।

ਅਨੰਦ ਸਾਹਿਬ

ਗੁਰ ਸਤੋਤਰ

ਅਰਦਾਸ

ਹੁਕਮਨਾਮਾ

*********

# ਸਿਹਤ ਰੱਖਿਆ

***ਵੈਦ ਮੇਘ ਨਾਥ ਸਿੱਧ 'ਫਫੜੇ ਭਾਈਕੇ ਵਾਲੇ।***
***ਆਯੁਰਵੇਦ ਭੀਸ਼ਗ ਅਚਾਰੀਆ' ਏ ਕਲਾਸ ਰਜਿ:***

ਸਿਹਤ ਰੱਖਿਆ ਲਈ ਰੁੱਤਾਂ ਅਨੁਸਾਰ ਆਹਾਰ-ਵਿਹਾਰ ਅਤੇ ਘਰੇਲੂ ਇਲਾਜ :

ਆਤਮ ਮਾਰਗ ਮੈਗਜ਼ੀਨ ਦੇ ਇਸ ਤੋਂ ਪਹਿਲੇ ਅੰਕ ਵਿੱਚ ਵੀ ਬਸੰਤ ਰੁੱਤ ਬਾਰੇ ਲੇਖ ਛਪ ਚੁੱਕਾ ਹੈ ਇਸ ਅੰਕ ਵਿੱਚ ਗ੍ਰੀਖਮ ਰੁੱਤ ਪੜ੍ਹੋ ਜੀ -

***ਗ੍ਰੀਖਮ ਰੁੱਤ ਅਤਿ ਗਾਖੜੀ***
***ਜੇਠ ਅਖਾੜੈ ਘਾਮ ਜੀਉ॥***
***(ਰਾਮਕਲੀ ਮਹਲਾ ੫ ਰੁਤੀ ਸਲੋਕ, ਅੰਗ ੯੨੮)***

**ਭਾਵ:-** ਗਰਮੀ ਰੁੱਤ, ਜੇਠ-ਹਾੜ ਵਿੱਚ ਸੂਰਜ ਦੀ ਧੁੱਪ ਕਸ਼ਟਦਾਇਕ ਹੁੰਦੀ ਹੈ।

ਵਾਯੂ ਮੰਡਲ ਵਿੱਚ ਸੂਰਜ ਜ਼ਿਆਦਾ ਸਮਾਂ ਰਹਿਣ ਨਾਲ ਗਰਮੀ, ਦਿਨ ਲੰਮੇ, ਹਵਾਵਾਂ ਖੁਸ਼ਕ ਹੋ ਜਾਂਦੀਆਂ ਹਨ ਅਤੇ ਤੱਤੀ ਲੂੰ ਵਗਣੀ ਸ਼ੁਰੂ ਹੋ ਜਾਂਦੀ ਹੈ, ਜ਼ਿਆਦਾਤਰ ਸਰੀਰ ਅੰਦਰ ਗਰਮੀ ਵਧਣ ਕਰਕੇ ਪੇਟ ਦੀ ਜਠਰਾਗਨੀ (ਭੋਜਨ ਪਚਾਉਣ ਵਾਲੀ ਅਗਨੀ) ਘੱਟ ਜਾਂਦੀ ਹੈ, ਜਿਸ ਕਰਕੇ ਬਦਹਜ਼ਮੀ ਭੁੱਖ ਘੱਟਣੀ, ਹੈਜ਼ਾ (ਉਲਟੀਆਂ-ਦਸਤ), ਸਿਰ ਦਰਦ, ਜਿਗਰ, ਅੰਤੜੀਆਂ ਦੇ ਰੋਗ, ਬੁਖਾਰ, ਪਾਣੀ ਝਾਰਾ (ਟਾਈਫਾਈਡ ਫੀਵਰ) ਮਸੂਰੀ ਮਾਤਾ, ਫੋੜੇ, ਫਿਨਸੀਆਂ, ਚਮੜੀ ਰੋਗ, ਰਕਤ ਦੋਸ਼, ਜਲਣ, ਦਾਹ ਪਿਆਸ, ਘਬਰਾਹਟ ਬੇਚੈਨੀ ਆਦਿ ਅਨੇਕ ਤਰ੍ਹਾਂ ਦੇ ਕਸ਼ਟ ਹੋ ਜਾਂਦੇ ਹਨ।

**ਇਸ ਰੁੱਤ ਵਿੱਚ ਸਰੀਰ ਦੀ ਤੰਦਰੁਸਤੀ ਲਈ ਹਿੱਤਕਾਰੀ ਘਰੇਲੂ ਫਾਰਮੂਲੇ -** ਇਸ ਰੁੱਤ ਵਿੱਚ ਦਿਨ ਕਈ ਵਾਰ ਇਸ਼ਨਾਨ ਕਰਨਾ ਚਾਹੀਦਾ ਹੈ ਅਤੇ ਦਿਨ ਵਿੱਚ ਇੱਕ-ਦੋ ਘੰਟੇ ਸੌਣਾ ਵੀ ਠੀਕ ਹੈ। ਸ਼ਾਮ ਨੂੰ ਇਸ਼ਨਾਨ ਕਰਨ ਨਾਲ ਸ਼ਾਂਤ ਤੇ ਗੂੜ੍ਹੀ ਨੀਂਦ ਆਉਂਦੀ ਹੈ। ਸੂਰਜ ਦੀ ਤੇਜ਼ ਧੁੱਪ ਕਰਕੇ ਅੱਖਾਂ 'ਤੇ ਵੀ ਜ਼ਿਆਦਾ ਅਸਰ ਪੈਂਦਾ ਹੈ। ਇਸ ਲਈ ਦਾਤਨ ਕੁਰਲਾ ਕਰਨ ਵੇਲੇ ਮੂੰਹ ਵਿੱਚ ਪਾਣੀ ਭਰ ਕੇ ਅੱਖਾਂ 'ਤੇ ਠੰਡੇ ਪਾਣੀ ਦੇ ਛਿੱਟੇ ਮਾਰਦੇ ਰਹਿਣਾ ਚਾਹੀਦਾ ਹੈ। ਭੋਜਨ ਛਕਣ ਤੋਂ ਬਾਅਦ ਗਿੱਲੇ ਹੱਥ ਅੱਖਾਂ 'ਤੇ ਮਲਣ ਨਾਲ ਅੱਖਾਂ ਨਿਰੋਗ ਰਹਿੰਦੀਆਂ ਹਨ। (ਲੈਂਜ ਵਾਲੀਆਂ ਜਾਂ ਆਪ੍ਰੇਸ਼ਨ ਹੋਈਆਂ ਅੱਖਾਂ 'ਤੇ ਹੱਥ ਨਹੀਂ ਮਲਣੇ ਚਾਹੀਦੇ) ਅੱਧਾ ਗ੍ਰਾਮ ਫਟਕੜੀ 250 ਗ੍ਰਾਮ ਠੰਡੇ ਸਾਫ ਪਾਣੀ ਵਿੱਚ ਘੋਲ ਕੇ ਅੱਖਾਂ ਧੋਣੀਆਂ ਅਤੇ ਸ਼ੁੱਧ ਗੁਲਾਬ ਅਰਕ ਅੱਖਾਂ ਵਿੱਚ ਪਾਉਣਾ ਲਾਭਕਾਰੀ ਹੈ। ਇਸ ਗਰਮ ਰੁੱਤ ਵਿੱਚ ਚੰਦਰਮਾ ਦੀਆਂ ਕਿਰਨਾਂ ਅੱਖਾਂ ਅਤੇ ਸਰੀਰ ਲਈ ਖਾਸ ਲਾਭਕਾਰੀ ਹਨ। ਸਵੇਰੇ-ਸ਼ਾਮ ਹਰਿਆਲੀ ਬਾਗ, ਬਗੀਚੀ ਪਾਰਕ ਆਦਿ ਟਹਿਲਣਾ ਅਨੰਦਦਾਇਕ ਹੈ। ਅਸਲੀ ਸਫੇਦ ਚੰਦਨ ਦਾ ਮੱਥੇ 'ਤੇ ਲੇਪ ਕਰਨਾ ਅਤੇ ਸਿਰ 'ਤੇ ਚੰਦਨ, ਚਮੇਲੀ ਜਾਂ ਆਂਵਲੇ ਦਾ ਤੇਲ ਲਗਾਉਣਾ ਗੁਣਕਾਰੀ ਹੈ। ਅੱਖਾਂ ਲਈ ਬਹੁਤ ਹੀ ਹਿੱਤਕਾਰੀ ਆਯੁਰਵੈਦਿਕ ਦਵਾਈ ਅਮਰ ਨੇਤਰ ਬਿੰਦੂ ਗੁਰਦੁਆਰਾ ਈਸ਼ਰ ਪ੍ਰਕਾਸ਼ ਰਤਵਾੜਾ ਸਾਹਿਬ ਵਿਖੇ ਹਰ ਪੂਰਨਮਾਸ਼ੀ ਨੂੰ ਸੇਵਾ ਹਿੱਤ ਦਿੱਤੀ ਜਾਂਦੀ ਹੈ।

ਗੁਲਾਬ ਦੇ ਫੁੱਲਾਂ ਦਾ ਸ਼ਰਬਤ ਤੇ ਗੁਲਕੰਦ ਵੀ ਇਸ ਰੁੱਤ ਵਿੱਚ ਲਾਭਕਾਰੀ ਹੈ। ਗੁਲਾਬ ਦੇ ਫੁੱਲਾਂ 'ਚ ਸੀਤਲਤਾ ਹੋਣ ਕਰਕੇ ਗਰਮੀ ਦੂਰ ਕਰਨ ਦੇ ਗੁਣ ਹੁੰਦੇ ਹਨ। ਗੁਲਾਬ ਦੇ ਫੁੱਲਾਂ ਦਾ ਸੇਵਨ ਕਰਨ ਲਈ ਗੁਲਾਬ ਦਾ ਸ਼ਰਬਤ ਜਾਂ ਗੁਲਕੰਦ ਤਿਆਰ ਕੀਤੇ ਜਾ ਸਕਦੇ ਹਨ।

ਇਸ ਦੀ ਵਰਤੋਂ - ਗੁਲਕੰਦ ਇੱਕ-ਇੱਕ ਚਮਚ ਸਵੇਰੇ-ਸ਼ਾਮ ਲੈਣ ਨਾਲ ਅੰਤੜੀਆਂ ਵਿਚੋਂ ਗਰਮੀ ਦੇ ਰੋਗ ਦੂਰ ਹੋ ਕੇ ਦਿਲ ਅਤੇ ਦਿਮਾਗ ਸ਼ਾਂਤ ਹੁੰਦੇ ਹਨ।

**ਗੁਲਕੰਦ ਤਿਆਰ ਕਰਨ ਦੀ ਵਿਧੀ -** ਸੌ ਗ੍ਰਾਮ ਸੁਗੰਧੀ ਵਾਲੇ ਗੁਲਾਬ ਦੇ ਤਾਜ਼ੇ ਫੁੱਲਾਂ ਨਾਲੋਂ ਪੱਤੀਆਂ ਅਲੱਗ-ਅਲੱਗ ਕਰੋ, ਫਿਰ ਮਿਸਰੀ 300 ਗ੍ਰਾਮ ਧਾਗੇ ਵਾਲੀ ਭਾਂਡੇ ਵਿੱਚ ਪਾ ਕੇ ਦੋਨਾਂ ਨੂੰ ਹਲਕਾ-ਹਲਕਾ ਹੱਥ ਵਿੱਚ ਮਸਲਦੇ ਜਾਓ। ਜਦੋਂ ਮਿਸ਼ਰੀ ਵਿੱਚ ਪੱਤੀਆਂ ਅੱਧ ਗਲੀਆਂ ਹੋ ਜਾਣ ਤਾਂ ਭਾਂਡੇ ਉਪਰ ਜਾਲੀਦਾਰ ਕੱਪੜਾ ਦੇ ਕੇ ਦੋ-ਤਿੰਨ ਘੰਟੇ ਧੁੱਪੇ ਰੱਖ ਦਿਓ। ਉਸ ਤੋਂ ਬਾਅਦ ਹਿਲਾ-ਹਲਾ ਕੇ ਕੱਚ ਦੇ ਭਾਂਡੇ ਵਿੱਚ ਪਾ ਦਿਓ। ਇੱਕ ਮਹੀਨਾ ਰੱਖ ਦਿਓ। ਗੁਲਕੰਦ ਤਿਆਰ ਹੈ।

ਇਸ ਦੇ ਸੇਵਨ ਨਾਲ ਬੱਚਿਆ ਦੀ ਕਬਜ਼ ਦੂਰ ਹੁੰਦੀ ਹੈ। ਚਿਹਰਾ ਵੀ ਸੁੰਦਰ ਰਹਿੰਦਾ ਹੈ। ਇਸਤਰੀਆਂ ਦੇ ਗਰਮੀ ਦੇ ਦੋਸ਼ਾਂ ਵਿੱਚ ਅਤਿਅੰਤ ਲਾਭਕਾਰੀ ਹੈ। ਖਾਣੇ ਤੋਂ ਬਾਅਦ ਸੇਵਨ ਨਾਲ ਗਲਾ ਸਾਫ ਰਹਿੰਦਾ ਹੈ। ਇਸ ਲਈ ਬੁਲਾਰਿਆਂ ਅਤੇ ਕੀਰਤਨੀਆਂ, ਗਵੱਈਆਂ ਲਈ ਕਾਫੀ ਲਾਹੇਵੰਦ ਹੈ।

**ਗੁਲਾਬ ਦਾ ਸ਼ਰਬਤ -** ਗੁਲਾਬ ਦੇ ਫੁੱਲਾਂ ਦਾ ਰਸ ਕੱਢ ਕੇ ਇਸ ਵਿੱਚ ਦੁੱਗਣੀ ਮਿਸ਼ਰੀ ਜਾਂ ਚੀਨੀ ਪਾ ਕੇ ਚਾਸਣੀ ਬਣਾ ਲਵੋ। ਫਿਰ ਠੰਡਾ ਕਰਕੇ ਬੋਤਲਾਂ ਵਿੱਚ ਭਰ ਲਵੋ। ਆਮ ਸ਼ਰਬਤਾਂ ਦੀ ਤਰ੍ਹਾਂ ਠੰਡਾ ਪਾਣੀ ਮਿਲਾ ਕੇ ਸੇਵਨ ਕਰੋ।

**ਨਿੰਬੂ ਦਾ ਸ਼ਰਬਤ -** ਗਰਮ ਰੁੱਤ ਵਿੱਚ ਆਮ ਸ਼ਰਬਤਾਂ ਦੀ ਤਰ੍ਹਾਂ ਨਿੰਬੂ ਦਾ ਸ਼ਰਬਤ ਵੀ ਬਹੁਤ ਗੁਣਕਾਰੀ ਹੈ। ਇਸ ਦੇ ਪੀਣ ਨਾਲ ਤੁਰੰਤ ਗਰਮੀ ਤੋਂ ਰਾਹਤ ਮਿਲਦੀ ਹੈ, ਜਿਸ ਵਿੱਚ ਭੁੱਖ ਵਧ ਕੇ ਖੂਨ ਦੇ ਦੋਸ਼ ਠੀਕ ਹੁੰਦੇ ਹਨ। ਇਸ ਤਰ੍ਹਾਂ ਆਸਾਨੀ ਨਾਲ ਇਹ ਘਰ ਤਿਆਰ ਕੀਤਾ ਜਾ ਸਕਦਾ ਹੈ। ਨਿੰਬੂ ਦਾ ਰਸ ਇੱਕ ਕਿਲੋ, ਚਾਹ ਪੁਣਨੀ ਨਾਲ ਪੁਣ ਕੇ ਫਿਰ ਇਸ ਨੂੰ ਤਿੰਨ ਕਿਲੋ ਚੀਨੀ ਨਾਲ ਮਿਲਾ ਕੇ ਚਾਸਣੀ ਬਣਾਉ। ਗਰਮ ਨੂੰ ਹੀ ਪੁਣ ਕੇ ਰੱਖ ਲਵੋ। ਸਵਾਦ ਅਨੁਸਾਰ ਨਮਕ ਜਾਂ ਸ਼ਿਕਜੰਵੀ ਮਸਾਲਾ ਪਾ ਕੇ ਠੰਡਾ ਪਾਣੀ ਮਿਲਾ ਕੇ ਸੇਵਨ ਕਰ ਸਕਦੇ ਹੋ।

**ਨੋਟ –** ਜੇਕਰ ਕੜਾਹੀ ਪਿੱਤਲ ਦੀ ਹੈ ਤਾਂ ਕਲੀ ਕੀਤੀ ਹੋਣੀ ਚਾਹੀਦੀ ਹੈ।

ਇਸ ਦੌੜ ਭੱਜ ਦੇ ਬਦਲਦੇ ਯੁੱਗ ਵਿੱਚ ਸਮੇਂ ਦੀ ਘਾਟ ਕਾਰਨ ਦਿਨੋ-ਦਿਨ ਤਰ੍ਹਾਂ-ਤਰ੍ਹਾਂ ਦੇ ਫਾਸਟ ਫੂਡ ਤੇਜ਼ਾਬੀ ਭੋਜਨਾਂ ਦੀ ਵਰਤੋਂ ਵੱਧ ਰਹੀ ਹੈ, ਉਸੇ ਤਰ੍ਹਾਂ ਅਲੱਗ-ਅਲੱਗ ਤਰ੍ਹਾਂ ਦੇ ਰੋਗਾਂ ਦੀ ਗਿਣਤੀ ਵਧ ਰਹੀ ਹੈ। ਬੱਚਿਆਂ ਵਿੱਚ ਅੰਤੜੀ ਦੇ ਰੋਗ, ਭੁੱਖ ਨਾ ਲੱਗਣੀ, ਲੀਵਰ ਦੀ ਕਮਜ਼ੋਰੀ ਆਮ ਗੱਲ ਹੈ। ਇਸ ਲਈ ਖਾਣੇ ਵਿੱਚ ਸਾਦਗੀ ਅਤੇ ਸਹਿਜੇ ਪੱਕਿਆ ਭੋਜਨ ਜ਼ਿਆਦਾ ਪੋਸ਼ਟਿਕ ਹੋਣ ਕਰਕੇ ਅਰੋਗਤਾ ਪ੍ਰਦਾਨ ਕਰਦਾ ਹੈ। ਚੰਗੀ ਤਰ੍ਹਾਂ ਭੁੱਖ ਲਗਣ 'ਤੇ ਸੇਵਨ ਕੀਤਾ ਭੋਜਨ ਸਿਹਤ ਨੂੰ ਜ਼ਿਆਦਾ ਲਗਦਾ ਹੈ। ਪਾਚਨ ਸ਼ਕਤੀ ਵੀ ਠੀਕ ਰਹਿੰਦੀ ਹੈ।

ਤੰਦਰੁਸਤੀ ਦੇ ਚਾਹਵਾਨਾਂ ਲਈ ਹੇਠ ਲਿਖਿਆ ਯੋਗ ਬਹੁਤ ਲਾਭਕਾਰੀ ਹੈ। ਹਫਤੇ ਵਿੱਚ ਇੱਕ-ਦੋ ਵਾਰ ਇਸ ਦਾ ਸੇਵਨ ਕਰਨ ਨਾਲ ਸਰੀਰ ਦੀ ਸ਼ੁੱਧੀ ਬਣੀ ਰਹਿੰਦੀ ਹੈ। ਇਸ ਨੂੰ ਘਰ ਤਿਆਰ ਕਰਕੇ ਲਾਹਾ ਲੈ ਸਕਦੇ ਹੋ –

***ਨੁਸਖਾ –*** ***ਹਰੜ, ਬਹੇੜਾ, ਆਂਵਲਾ ਤੇ ਜੀਰਾ***
***ਪੰਜਵੀਂ ਪਾ ਗਿਲੋ।***
***ਦੇਰੀ ਰੋਗ ਨਾ ਲਗਦਾ***
***ਕਾਇਆ ਕੰਚਨ ਹੋ।***

ਹਰੜ ਛਿੱਲ ਸੌ ਗ੍ਰਾਮ, ਬਹੇੜਾ ਛਿੱਲ ਸੌ ਗ੍ਰਾਮ, ਆਂਵਲਾ (ਗੁਠਲੀ ਰਹਿਤ) ਸੌ ਗ੍ਰਾਮ, ਸਫੇਦ ਜੀਰਾ ਸੌ ਗ੍ਰਾਮ, ਚਾਰਾਂ ਨੂੰ ਪੀਹ ਕੇ ਚੂਰਨ ਬਣਾਓ। ਇਸ ਚੂਰਨ ਵਿੱਚ 250 ਗ੍ਰਾਮ ਤਾਜ਼ੀ ਗਿਲੋ ਦਾ ਰਸ ਕੱਢ ਕੇ ਮਿਲਾਓ। ਫਿਰ ਛਾਂਵੇਂ ਚੰਗੀ ਤਰ੍ਹਾਂ ਸੁਕਾ ਕੇ ਚੂਰਨ ਦਾ ਸੇਵਨ ਹਰ ਮੌਸਮ ਵਿੱਚ ਕੀਤਾ ਜਾ ਸਕਦਾ ਹੈ।

**ਗੁਣ –** ਸ਼ੂਗਰ, ਮੋਟਾਪਾ, ਪੇਟ ਰੋਗ, ਗਰਮੀ ਦੇ ਰੋਗ, ਚਮੜੀ ਦੇ ਰੋਗ, ਚਮੜੀ ਦੇ ਰੋਗ, ਬਵਾਸੀਰ, ਕਬਜ਼ ਲਈ ਗੁਣਕਾਰੀ ਹੈ।

**ਖੁਰਾਕ –** 10 ਤੋਂ 15 ਸਾਲ ਦੇ ਬੱਚਿਆਂ ਲਈ ਦੋ-ਦੋ ਗ੍ਰਾਮ ਸਵੇਰੇ ਸ਼ਾਮ ਪਾਣੀ ਨਾਲ ਇਸ ਤੋਂ ਵੱਧ ਉਮਰ ਵਾਲੇ ਨੂੰ ਅੱਧਾ/ਅੱਧਾ ਚਮਚ ਸਵੇਰ/ਸ਼ਾਮ ਪਾਣੀ ਨਾਲ ਲੈਣਾ ਚਾਹੀਦਾ ਹੈ।

ਗਰਮੀ ਦੀ ਰੁੱਤ ਵਿੱਚ ਠੰਡੀਆਂ, ਤਰ, ਹਲਕੀਆਂ (ਛੇਤੀ ਪਚਣ ਵਾਲੀਆਂ) ਚੀਜ਼ਾਂ ਜਿਵੇਂ ਮਿਸ਼ਰੀ, ਸੱਤੂ, ਮੂੰਗੀ, ਚਾਵਲ, ਫਲਾਂ ਦਾ ਰਸ, ਸ਼ਰਬਤ, ਨਿੰਬੂ ਦੀ ਸ਼ਕਜੰਵੀਂ, ਚਾਟੀ ਦੀ ਲੱਸੀ, ਦੁੱਧ ਦੀ ਲੱਸੀ ਅਤੇ ਗੰਨੇ ਦੇ ਰਸ ਵਿੱਚ ਨਿੰਬੂ ਤੇ ਕਾਲਾ ਨਮਕ ਪਾ ਕੇ ਵਰਤੋਂ ਵਿੱਚ ਲਿਆ ਜਾ ਸਕਦਾ ਹੈ। ਰਾਤ ਨੂੰ ਮਿੱਟੀ ਦੇ ਬਰਤਨ ਵਿੱਚ ਜਾਂ ਸ਼ੁੱਧ ਲੋਹੇ ਦੇ ਜਾਂ ਤਾਂਬੇ ਦੇ ਬਰਤਨ ਵਿੱਚ ਰੱਖਿਆਂ ਠੰਡਾ ਪਾਣੀ ਸਵੇਰੇ ਖਾਲੀ ਪੇਟ ਪੀਣਾ ਉੱਤਮ ਹੈ।

**ਸਵੇਰੇ ਪਾਣੀ ਪੀਣ ਦੇ ਗੁਣ –** ਨਕਸੀਰ ਫੁੱਟਣੀ, ਪਿਤਵਿਕਾਰ (ਗਰਮੀ ਦੇ ਰੋਗ), ਪਿਸ਼ਾਬ ਦਾ ਪੀਲਾ ਜਾਂ ਜਲਣ ਹੋ ਕੇ ਆਉਣਾ, ਲੂ ਲੱਗਣੀ, ਬੇਚੈਨੀ, ਮਿਹਦੇ ਦੀ ਗਰਮੀ, ਕਬਜ਼ ਆਦਿ ਠੀਕ ਹੁੰਦੇ ਹਨ। ਇਸ ਰੁੱਤ ਵਿੱਚ ਲੋਕ ਉਕਤੀਆਂ ਅਨੁਸਾਰ ਬਹੁਤ ਗਰਮੀ ਸਮੇਂ ਲੂ ਵਗਦੀ ਵਿੱਚ ਦਿਨੇਂ 11 ਤੋਂ ਸ਼ਾਮ 4 ਵਜੇ ਤੱਕ ਬਾਹਰ ਤੁਰਨਾ ਫਿਰਨਾ ਚੰਗਾ ਨਹੀਂ। ਜੇਠ ਮਹੀਨੇ ਵਿੱਚ ਤੇਜ਼ ਲੂ ਕਰਕੇ ਯਾਤਰਾ ਕਰਨੀ ਵੀ ਨਿਸ਼ੇਧ ਦੱਸਿਆ ਹੈ। ਸਰੀਰ ਦੀ ਤਾਕਤ ਤੋਂ ਵੱਧ ਕੰਮ ਕਰਨਾ, ਕੌੜੇ ਤੇ ਤੀਖੇ ਰਸ ਵਾਲੀਆਂ ਚੀਜ਼ਾਂ, ਅੰਡਾ, ਮੀਟ, ਸ਼ਰਾਬ ਆਦਿ ਮਾਦਿਕ ਚੀਜ਼ਾਂ ਅਤਿਅੰਤ ਹਾਨੀਕਾਰਕ ਹਨ।

***ਕਾਮੁ ਕ੍ਰੋਧ ਕਾਇਆ ਕਉ ਗਾਲੈ।***

ਇਨ੍ਹਾਂ ਨੂੰ ਸੰਜਮ ਵਿੱਚ ਨਾ ਰੱਖਣ ਨਾਲ ਸਰੀਰਕ ਅਤੇ ਮਾਨਸਿਕ ਕਮਜ਼ੋਰੀ ਆਉਂਦੀ ਹੈ। ਤਨ ਨਸ਼ਟ ਹੋ ਜਾਂਦਾ ਹੈ।

ਔਲਾ, ਹਰੜ, ਸੇਬ, ਗਾਜਰ ਆਦਿ ਦਾ ਮੁਰੱਬਾ ਵਰਤਣਾ ਲਾਭਕਾਰੀ ਹੈ। ਘੀਆ, ਕੱਦੂ, ਪੇਠਾ, ਕਾਲੀ ਤੋਰੀ, ਟੀਂਡੇ ਆਦਿ ਦੀ ਸਬਜ਼ੀ ਦੀ ਵਰਤੋਂ ਦਿਨ ਸਮੇਂ ਅਤੇ ਰਾਤ ਸਮੇਂ ਮੂੰਗੀ ਦੀ ਛਿਲਕੇ ਵਾਲੀ ਦਾਲ ਹਿੱਤਕਾਰੀ ਹੈ।

**ਚਟਨੀ –** ਪੁਦੀਨਾ, ਧਨੀਆ, ਪਿਆਜ, ਆਂਵਲਾ, ਹਰੀ ਮਿਰਚ, ਅਨਾਰਦਾਣਾ, ਟਮਾਟਰ ਅਤੇ ਇਮਲੀ ਦੀ ਚਟਨੀ ਹਾਜ਼ਮੇ ਲਈ ਗੁਣਕਾਰੀ ਹੈ।

**ਗੁਣ –** ਭੁੱਖ ਨਾ ਲੱਗਣੀ, ਅਰੁਚੀ, ਬਦਹਜ਼ਮੀ ਆਦਿ ਲਈ ਚਟਨੀ ਵਰਤਣੀ ਲਾਭਕਾਰੀ ਹੈ।

**ਹੈਜ਼ਾ –** ਪਿਆਜ ਦਾ ਰਸ ਅਤੇ ਸ਼ਹਿਦ ਮਿਲਾ ਕੇ ਦਿਨ ਵਿੱਚ ਦੋ-ਤਿੰਨ ਵਾਰ ਅੱਧਾ-ਅੱਧਾ ਚਮਚ ਪਿਲਾਉਣ ਨਾਲ ਹੈਜ਼ੇ ਤੋਂ ਲਾਭ ਮਿਲਦਾ ਹੈ।

**ਸਰਦਾਈ –** ਇਸ ਰੁੱਤ ਵਿੱਚ ਚਾਹ ਦੀ ਜਗ੍ਹਾ ਸਰਦਾਈ ਪੀਣੀ ਵੀ ਉੱਤਮ ਹੈ।

**ਯੋਗ –** ਬਦਾਮ ਗਿਰੀ 7 ਨਗ, ਛੋਟੀ ਇਲਾਇਚੀ 7 ਨਗ, ਕਾਲੀ ਮਿਰਚ 7 ਨਗ, ਕਾਸਨੀ 10 ਗ੍ਰਾਮ, ਗੁਲਾਬ ਦੇ ਫੁੱਲ 10 ਗ੍ਰਾਮ, ਖਸਖਸ 5 ਗ੍ਰਾਮ, ਚਾਰੇ ਮਗਜ਼ 10 ਗ੍ਰਾਮ।

ਇਹ ਸਾਰੀਆਂ ਚੀਜ਼ਾਂ ਨੂੰ ਘੋਟ ਕੇ ਲੋੜ ਅਨੁਸਾਰ ਠੰਡਾ ਜਲ ਅਤੇ ਦੁੱਧ ਮਿੱਠਾ ਮਿਲਾਇਆ ਜਾ ਸਕਦਾ ਹੈ। ਇਹ ਵਿਸ਼ੇਸ਼ ਕਰਕੇ ਕਰਸਾਹ ਵਿੱਚ ਪੀਤੀ ਜਾਂਦੀ ਹੈ। ਉਪਰੋਕਤ ਖੁਰਾਕ ਸਿਹਤਮੰਦ ਇੱਕ ਮਨੁੱਖ ਲਈ ਕਾਫੀ ਹੈ। ਅਤੇ ਦੇਸੀ-ਜੜ੍ਹੀਆਂ ਬੂਟੀਆਂ ਦੀ ਹਰਬਲ ਚਾਹ ਵੀ ਪੀਣੀ ਗੁਣਕਾਰੀ ਹੈ ਜਾਂ ਚੰਦਨ ਦਾ ਸ਼ਰਬਤ ਵੀ ਬਹੁਤ ਲਾਭਕਾਰੀ ਹੈ।

**ਚੰਦਨ ਸ਼ਰਬਤ ਬਣਾਉਣ ਦੀ ਵਿਧੀ –** ਸਫੇਦ ਚੰਦਨ ਬੂਰ 150, ਗੁਲਾਬ ਅਰਕ 500 ਗ੍ਰਾਮ, ਅਰਕ ਵਿੱਚ ਰਾਤ ਨੂੰ ਭਿਉਂ ਕੇ ਸਵੇਰੇ ਵੇਲੇ ਹਲਕਾ ਜਿਹਾ ਉਬਾਲਾ ਦੇ ਕੇ ਅੱਧਾ ਅਰਕ ਬਾਕੀ ਰਹਿਣ 'ਤੇ ਮਲ ਕੇ ਛਾਣ ਲਵੋ। ਉਬਲਦੇ ਸਮੇਂ ਬਰਤਨ ਨੂੰ ਢੱਕਣ ਨਾਲ ਢੱਕ ਦੇਵੋ ਅਤੇ ਅੱਧਾ ਕਿਲੋ ਮਿਸ਼ਰੀ

( ਬਾਕੀ ਪੰਨਾ 64 ਤੇ)

# ਤੁਲਸੀ – ਇੱਕ ਸਰਬਰੋਗ ਆਯੁਰਵੈਦਿਕ ਔਸ਼ੁਧੀ

***ਡਾ. ਸਵਾਮੀ ਅਨੰਦ ਜੀ***
***ਸੰਪਰਕ ਮੋਬਾਈਲ ਨੰ: 9463888834***

ਭਾਰਤੀ ਸੰਸਕ੍ਰਿਤੀ ਵਿੱਚ ਤੁਲਸੀ ਇੱਕ ਅਜਿਹਾ ਪੌਦਾ ਹੈ ਜਿਸ ਦੀ ਬੜੀ ਧਾਰਮਿਕ ਤੇ ਅਧਿਆਤਮਿਕ ਮਹੱਤਤਾ ਹੈ। ਭਾਰਤਵਾਸੀ ਤੁਲਸੀ ਨੂੰ ਭਗਵਾਨ ਵਿਸ਼ਨੂੰ ਦੇ ਤੁਲ ਪੂਜਨੀਕ ਸਮਝਦੇ ਹਨ। ਇਸ ਲਈ ਤੁਲਸੀ ਤਕਰੀਬਨ ਹਰ ਭਾਰਤੀ ਘਰ ਵਿੱਚ ਦੇਖਣ ਨੂੰ ਮਿਲਦੀ ਹੈ। ਤੁਲਸੀ ਦਾ ਪੌਦਾ ਪਵਿੱਤਰਤਾ, ਧਾਰਮਿਕਤਾ ਤੇ ਭਾਰਤ ਦੀ ਮਹਾਨ ਰਿਵਾਇਤ ਦਾ ਪ੍ਰਤੀਕ ਹੈ। ਲਗਭੱਗ ਹਰ ਇੱਕ ਪ੍ਰਾਂਤ ਵਿੱਚ ਧਨ ਤੇ ਸੰਤਾਨ ਪ੍ਰਾਪਤੀ ਲਈ ਔਰਤਾਂ ਤੁਲਸੀ ਦੀ ਪੂਜਾ ਕਰਦੀਆਂ ਹਨ।

ਤੁਲਸੀ ਦੇ ਪੌਦੇ ਦੀ ਨਾ ਕੇਵਲ ਧਾਰਮਿਕ ਅਤੇ ਅਧਿਆਤਮਿਕ ਮਹੱਤਤਾ ਹੈ ਬਲਕਿ ਇਹ ਔਸ਼ਧਿਕ, ਪਰਿਆਵਰਕ ਅਤੇ ਵਿਗਿਆਨਿਕ ਪੱਖੋਂ ਵੀ ਬਹੁਤ ਮਹੱਤਵਪੂਰਨ ਹੈ। ਘਰ ਦੇ ਵਿੱਚ ਤੁਲਸੀ ਲਗਾਏ ਜਾਣ ਨਾਲ ਨਾ ਕੇਵਲ ਹਵਾ ਤੇ ਵਾਤਾਵਰਣ ਸ਼ੁੱਧ ਹੁੰਦੇ ਹਨ ਬਲਕਿ ਇਹ ਦਵਾਈ ਦੇ ਰੂਪ ਵਿੱਚ ਅਸਾਨੀ ਨਾਲ ਉਪਲਬਧ ਹੋ ਜਾਂਦੀ ਹੈ। ਅੰਤਰਰਾਸ਼ਟਰੀ ਪੱਧਰ ਤੇ ਤੁਲਸੀ ਆਪਣੇ ਬਨਸਪਤ ਵਿਗਿਆਨਕ ਨਾਂ ਔਕਟੀਮਮ ਸੈਕੰਟਮ (Octimum sanctum) ਦੇ ਨਾਮ ਨਾਲ ਪ੍ਰਸਿੱਧ ਹੈ। ਤੁਲਸੀ ਦੇ ਪੌਦੇ ਦੀਆਂ ਕਈ ਕਿਸਮਾਂ ਹਨ ਪਰ ਹੇਠ ਲਿਖੀਆਂ ਦੋ ਸਭ ਤੋਂ ਜ਼ਿਆਦਾ ਮਹੱਤਵਪੂਰਨ ਹਨ–

1. 'ਸ਼ਿਆਮ' ਜਾਂ 'ਕ੍ਰਿਸ਼ਨ' ਤੁਲਸੀ ਜਿਸਦੇ ਪੱਤੇ ਕਾਲੇ ਹਨ ਤੇ ਤਣਾ ਬੈਂਗਣੀ ਹੈ।

2. 'ਸ਼੍ਰਤੇ' ਜਾਂ ਰਾਮ ਤੁਲਸੀ ਜਿਸਦੇ ਪੱਤੇ ਹਰੇ ਹਨ। ਇਸ ਨੂੰ ਸਫੈਦ ਤੁਲਸੀ ਵੀ ਕਹਿੰਦੇ ਹਨ।

ਵੱਖ-ਵੱਖ ਇਲਾਕਿਆਂ ਵਿੱਚ ਇਹ ਭਿੰਨ-ਭਿੰਨ ਨਾਵਾਂ ਨਾਲ ਜਾਣੀ ਜਾਂਦੀ ਹੈ ਪਰ ਉਪਰ ਲਿਖੀਆਂ ਦੋ ਕਿਸਮਾਂ ਦੇ ਗੁਣ ਲਗਭੱਗ ਇੱਕੋ ਜਿਹੇ ਹਨ। ਤੁਲਸੀ ਦੇ ਵਿੱਚ ਇੱਕ ਪ੍ਰਕਾਰ ਦਾ ਤੇਲ ਹੈ ਜਿਸਦੇ ਔਸ਼ਧਿਕ ਗੁਣ ਹਨ ਤੇ ਜੋ ਉੱਡ ਜਾਂਦਾ ਹੈ। ਜੇ ਕੁਝ ਸਮੇਂ ਲਈ ਰੱਖਿਆ ਜਾਵੇ ਤਾਂ ਇਹ ਜਮ ਜਾਂਦਾ ਹੈ ਜਿਸ ਨੂੰ ਮੁਸ਼ਕ ਕਾਫੂਰ ਕਹਿੰਦੇ ਹਨ। ਇਸ ਤੋਂ ਇਲਾਵਾ ਇਸ ਦੇ ਵਿੱਚ ਕਿਨੌਲ (kenol), ਅਲਕਲੌਇਡ (alkaloid), ਅਸੌਰਬਿਕ ਐਸਿਡ (axorbic acid) ਅਤੇ ਕਿਰਾਟਿਨ (Kertin) ਵੀ ਹਨ।

ਆਯੁਰਵੇਦ ਅਨੁਸਾਰ ਇਸ ਦਾ ਸਵਾਦ ਕੌੜਾ ਹੈ, ਗੁਣ ਖੁਸ਼ਕ ਹੈ ਤੇ ਤਾਸੀਰ ਗਰਮ ਹੈ। ਤੁਲਸੀ ਕੀਟਨਾਸ਼ਕ, ਪੀੜਨਾਸ਼ਕ ਤੇ ਪਿੱਤਨਾਸ਼ਕ ਹੈ। ਇਹ ਕਫ ਤੇ ਵਾਤ ਨੂੰ ਦਬਾਉਂਦੀ ਹੈ। ਇਹ ਵਿਹੁਮਾਰ ਦਵਾਈ ਵੀ ਹੈ। ਇਸ ਤੋਂ ਇਲਾਵਾ ਇਹ ਖੂਨ ਤੇ ਚਮੜੀ ਦੇ ਰੋਗ ਵੀ ਦੂਰ ਕਰਦੀ ਹੈ।

ਭਿੰਨ ਭਿੰਨ ਰੋਗਾਂ ਦਾ ਇਲਾਜ ਕਰਨ ਲਈ ਤੁਲਸੀ ਦੇ ਪੱਤੇ, ਜੜ੍ਹ, ਫਲ, ਅਤੇ ਬੀਜ ਇਸਤੇਮਾਲ ਕੀਤੇ ਜਾਂਦੇ ਹਨ। ਇਸ ਦੇ ਪੱਤਿਆਂ ਦਾ ਚੂਰਣ ਵੀ ਇਸਤੇਮਾਲ ਕੀਤਾ ਜਾਂਦਾ ਹੈ। ਪੱਤੇ ਛਾਂ ਵਿੱਚ ਸੁਖਾਏ ਜਾਂਦੇ ਹਨ ਤੇ ਫੇਰ ਪੀਸੇ ਜਾਂਦੇ ਹਨ। ਪੱਤਿਆਂ ਜਾਂ ਚੂਰਨ ਦੀ ਖੁਰਾਕ ਰੋਗੀ ਤੇ ਉਸ ਦੇ ਰੋਗ ਉਤੇ ਨਿਰਭਰ ਕਰਦੀ ਹੈ।

ਤੁਲਸੀ ਦੇ ਕੁਝ ਔਸ਼ਧਿਕ ਪ੍ਰਯੋਗਾਂ ਦਾ ਵਰਨਣ ਨਿਮਨਲਿਖਤ ਪੈਰ੍ਹਿਆਂ ਵਿੱਚ ਕੀਤਾ ਗਿਆ ਹੈ। ਕਿਸੇ ਆਯੁਰਵੈਦਿਕ ਡਾਕਟਰ ਦੀ ਸਲਾਹ ਨਾਲ ਇਨ੍ਹਾਂ ਤੋਂ ਲਾਭ ਲਿਆ ਜਾ ਸਕਦਾ ਹੈ।

**1. ਬੁਖਾਰ** – i) ਕਾਲੀ ਮਿਰਚ ਤੇ ਤੁਲਸੀ ਦੇ ਪੱਤਿਆਂ ਦਾ ਕਾੜ੍ਹਾ ਖਾਲੀ ਪੇਟ ਪੀਣ ਨਾਲ ਬੁਖਾਰ ਉਤਰ ਜਾਂਦਾ ਹੈ।

ii) ਕਾਲੀ ਮਿਰਚ ਤੇ ਤੁਲਸੀ ਦੇ ਪੱਤਿਆਂ ਨੂੰ ਪੀਸ ਕੇ ਉਨ੍ਹਾਂ ਦੀਆਂ ਗੋਲੀਆਂ ਬਣਾ ਲਓ ਅਤੇ ਛਾਂ ਵਿੱਚ ਸੁਖਾ ਲਵੋ। ਤਿੰਨ ਤਿੰਨ ਘੰਟੇ ਬਾਅਦ ਦੋ ਦੋ ਗੋਲੀਆਂ ਲੈਣ ਨਾਲ ਫੌਰਨ ਆਰਾਮ ਮਿਲੇਗਾ।

iii) ਤੁਲਸੀ ਦੇ ਤਿੰਨ ਪੱਤੇ ਇੱਕ ਗ੍ਰਾਮ ਜਵਤਰੀ ਦੇ ਨਾਲ 21 ਦਿਨਾਂ ਲਈ ਲਵੋ। ਪੱਕਾ ਇਲਾਜ ਹੈ ਬੁਖਾਰ ਤੋਂ ਬਚਣ ਦਾ।

**2. ਖਾਂਸੀ** – i) ਤੁਲਸੀ ਦੇ ਪੱਤੇ ਅਤੇ ਅੜੂਸਾ ਬਰਾਬਰ-ਬਰਾਬਰ ਮਾਤਰਾ ਵਿੱਚ ਲੈਣ ਨਾਲ ਖਾਂਸੀ ਦੇ ਲੱਛਣ ਦੂਰ ਹੋ ਜਾਂਦੇ ਹਨ।

ii) ਖਾਂਸੀ ਤੇ ਜ਼ੁਕਾਮ ਵਿੱਚ ਤੁਲਸੀ ਦੇ ਪੱਤਿਆਂ ਅਤੇ ਅਦਰਕ ਦਾ ਸਤ ਸ਼ਹਿਦ ਵਿੱਚ ਮਿਲਾ ਕੇ ਲੈਣ ਨਾਲ ਅਰਾਮ ਮਿਲਦਾ ਹੈ। ਸੁੱਕੀ ਖਾਂਸੀ ਅਤੇ ਬਲਗਮੀ ਖਾਂਸੀ ਦੋਨਾਂ ਵਿੱਚ ਹੀ ਇਹ ਲਾਭਕਾਰੀ ਹੈ।

iii) ਕਾਲੀ ਮਿਰਚ ਤੇ ਤੁਲਸੀ ਦੇ ਪੱਤਿਆਂ ਨੂੰ ਬਰਾਬਰ ਮਾਤਰਾ ਵਿੱਚ ਪੀਸ ਕੇ ਉਨ੍ਹਾਂ ਦੀਆਂ ਗੋਲੀਆਂ ਬਣਾ ਲਵੋ। ਇੱਕ-ਇੱਕ ਗੋਲੀ ਦਿਨ ਵਿੱਚ ਚਾਰ ਵਾਰ ਲੈਣ ਨਾਲ ਕਾਲੀ ਖਾਂਸੀ ਦੂਰ ਹੋ ਜਾਂਦੀ ਹੈ।

iv) ਤੁਲਸੀ ਦੇ ਪੱਤਿਆਂ ਦਾ ਚੂਰਨ ਸ਼ਹਿਦ ਵਿੱਚ ਲੈਣ ਨਾਲ ਖਾਂਸੀ ਤੇ ਜ਼ੁਕਾਮ ਤੋਂ ਆਰਾਮ ਮਿਲਦਾ ਹੈ।

**3. ਪੇਟ ਦੇ ਰੋਗ**

i) ਇੱਕ ਵੱਡਾ ਚਮਚ ਤੁਲਸੀ ਦੇ ਪੱਤਿਆਂ ਦਾ ਸਤ ਤੇ ਇੱਕ ਵੱਡਾ ਚਮਚ ਅਦਰਕ ਦਾ ਸਤ ਇਕੱਠਾ ਲੈਣ ਨਾਲ ਪੇਟ ਦਰਦ ਤੋਂ ਆਰਾਮ ਮਿਲਦਾ ਹੈ।

ii) ਤੁਲਸੀ ਦੇ ਪੱਤੇ, ਕਾਲਾ ਨਮਕ ਤੇ ਜੀਰਾ ਬਰਾਬਰ-ਬਰਾਬਰ ਮਾਤਰਾ ਵਿੱਚ ਲੈ ਕੇ ਉਸ ਦਾ ਚੂਰਨ

ਬਣਾ ਲਵੋ। ਦਹੀਂ ਜਾਂ ਖੱਟੀ ਲੱਸੀ ਦੇ ਨਾਲ ਇਸ ਚੂਰਨ ਨੂੰ ਲੈਣ ਨਾਲ ਪੇਟ ਵਿੱਚ ਖਿੱਚ ਪਾਉਣ ਵਾਲਾ ਦਰਦ ਦੂਰ ਹੋ ਜਾਂਦਾ ਹੈ।

iii) ਤੁਲਸੀ ਦੇ ਬੀਜਾਂ ਅਤੇ ਜੀਰੇ ਦਾ ਚੂਰਨ ਬਣਾ ਕੇ ਉਸ ਨੂੰ ਗੁੜ ਵਿੱਚ ਮਿਲਾ ਦਿਓ। ਇਸ ਮਿਸ਼ਰਨ ਨੂੰ ਤਾਜੇ ਪਾਣੀ ਨਾਲ ਲਵੋ। ਬਦਹਜ਼ਮੀ ਅਤੇ ਪੇਟ ਦੀਆਂ ਸਮੱਸਿਆਵਾਂ ਤੋਂ ਰਾਹਤ ਮਿਲੇਗੀ।

iv) ਤੁਲਸੀ ਦੇ ਪੱਤਿਆਂ ਦਾ ਸਤ ਅਤੇ ਪਾਨ ਦੇ ਪੱਤਿਆਂ ਦਾ ਸਤ ਬਰਾਬਰ-ਬਰਾਬਰ ਮਾਤਰਾ ਵਿੱਚ ਲਵੋ ਅਤੇ ਇੱਕ ਵੱਡਾ ਚਮਚਾ ਦਸਤ ਨਾਲ ਪੀੜਤ ਬੱਚੇ ਨੂੰ ਦਿਓ। ਅਰਾਮ ਮਿਲੇਗਾ।

v) ਤੁਲਸੀ ਦੇ ਪੱਤਿਆਂ ਤੇ ਕਾਲੀ ਮਿਰਚ ਦਾ ਚੂਰਨ ਲੈਣ ਨਾਲ ਬਦਹਜ਼ਮੀ ਦੂਰ ਹੁੰਦੀ ਹੈ।

### 4. ਕੰਨ ਦੇ ਰੋਗ

ਜੇ ਬੱਚਿਆਂ ਦੇ ਕੰਨ ਵਿੱਚ ਪੀੜ ਹੋਵੇ ਤਾਂ ਦੋ ਤੁਪਕੇ ਤੁਲਸੀ ਦੇ ਸਤ ਦੇ ਕੋਸੇ ਕਰਕੇ ਪਾ ਦਿਓ। ਜੇ ਛੂਤ ਹੋਵੇ ਤਾਂ ਲਗਾਤਾਰ ਕਈ ਦਿਨ ਇਹ ਉਪਚਾਰ ਕਰੋ। ਜਲਦੀ ਅਰਾਮ ਮਿਲੇਗਾ।

### 5. ਅੱਖਾਂ ਦੀਆਂ ਬਿਮਾਰੀਆਂ

i) ਤੁਲਸੀ ਦੇ ਪੱਤਿਆਂ ਦਾ ਸਤ ਅਤੇ ਥੋੜ੍ਹੀ ਜਿਹੀ ਫਟਕੜੀ ਕੋਸੇ ਪਾਣੀ ਵਿੱਚ ਮਿਲਾ ਕੇ ਉਸ ਨਾਲ ਅੱਖਾਂ ਤੇ ਟਕੋਰ ਕਰੋ। ਇਸ ਦੇ ਨਾਲ ਨਿਗ੍ਹਾ ਤੇਜ਼ ਹੋਵੇਗੀ।

ii) ਅੰਧਰਾਤਾ ਦੂਰ ਕਰਨ ਲਈ ਸ਼ਿਆਮ ਤੁਲਸੀ ਦੇ ਸਤ ਦੇ ਦੋ-ਤਿੰਨ ਤੁਪਕੇ ਅੱਖਾਂ ਵਿੱਚ 14 ਦਿਨ ਪਾਓ।

iii) ਤੁਲਸੀ ਦੇ ਸਤ ਨੂੰ ਸ਼ਹਿਦ ਵਿੱਚ ਮਿਲਾ ਕੇ ਅੱਖਾਂ ਵਿੱਚ ਪਾਉਣ ਨਾਲ ਅੱਖਾਂ ਨੂੰ ਰਾਹਤ ਮਿਲਦੀ ਹੈ।

### 6. ਵੀਰਜ ਰੋਗ

i) ਤਿੰਨ ਗ੍ਰਾਮ ਤੁਲਸੀ ਬੀਜ ਜਾਂ ਜੜ ਦਾ ਚੂਰਨ ਪੁਰਾਣੇ ਗੁੜ ਵਿੱਚ ਮਿਲਾ ਕੇ ਰੋਜ਼ ਦੁੱਧ ਨਾਲ ਲੈਣ ਨਾਲ ਵੀਰਜ ਜਾਂ ਮਰਦਾਨਗੀ ਵਧਦੀ ਹੈ।

ii) ਐਤਵਾਰ ਦੇ ਦਿਨ ਜਦੋਂ ਚੰਦਰਮਾ, ਪੁਸ਼ਿਆ ਨਛੱਤਰ ਵਿੱਚ ਹੋਵੇ ਇਕ ਤੁਲਸੀ ਦੇ ਪੌਦੇ ਨੂੰ ਪੁੱਟੋ। ਇਸ ਦੀ ਜੜ੍ਹ ਦਾ ਚੂਰਨ ਬਣਾ ਕੇ ਅਸ਼ਵਗੰਧਾ ਚੂਰਨ, ਬਰਾਬਰ ਮਾਤਰਾ ਵਿੱਚ ਮਿਲਾ ਲਵੋ। ਇਸ ਮਿਸ਼ਰਨ ਦੀ ਦੋ ਗ੍ਰਾਮ ਮਾਤਰਾ ਰਾਤ ਨੂੰ ਦੁੱਧ ਨਾਲ ਲੈਣ ਦੇ ਨਾਲ ਸਾਰੇ ਵੀਰਜ ਰੋਗ ਦੂਰ ਹੋ ਜਾਂਦੇ ਹਨ।

### 7. ਜ਼ਹਿਰੀਲੇ ਡੰਗ

i) ਜੇ ਕੋਈ ਜ਼ਹਿਰੀਲਾ ਕੀੜਾ ਜਿਵੇਂ ਮਧੂ ਮੱਖੀ ਜਾਂ ਭਰਿੰਡ ਕੱਟ ਜਾਵੇ ਤਾਂ ਡੰਗ ਵਾਲੀ ਥਾਂ ਉੱਤੇ ਤੁਲਸੀ ਦੇ ਪੱਤਿਆਂ ਦਾ ਸਤ ਸੇਂਧੇ ਨਮਕ ਤੇ ਦੇਸੀ ਘੀ ਵਿੱਚ ਮਿਲਾ ਕੇ ਲਗਾਓ। ਇਸ ਦੇ ਨਾਲ ਪੀੜ ਘੱਟ ਹੋ ਜਾਵੇਗੀ ਅਤੇ ਸੋਜ ਵੀ ਨਹੀਂ ਆਵੇਗੀ।

### 8. ਸਿਰ ਦਰਦ

i) ਗਿਆਰਾਂ ਤੁਲਸੀ ਦੇ ਪੱਤੇ ਅਤੇ 11 ਕਾਲੀਆਂ ਮਿਰਚਾਂ ਦੇ ਦਾਣੇ ਪੀਸ ਕੇ ਰੋਜ਼ ਖਾਣ ਨਾਲ ਸਿਰ ਦਰਦ ਤੋਂ ਰਾਹਤ ਮਿਲੇਗੀ।

ii) ਤੁਲਸੀ ਦੇ ਪੱਤਿਆਂ ਦਾ ਚੂਰਨ ਸ਼ਹਿਦ ਵਿੱਚ ਮਿਲਾ ਕੇ ਖਾਣ ਨਾਲ ਵੀ ਸਿਰ ਦਰਦ ਦੂਰ ਹੁੰਦਾ ਹੈ। ਇਸ ਦੇ ਨਾਲ ਅੱਧੇ ਸਿਰ ਦਾ ਦਰਦ ਵੀ ਠੀਕ ਹੋ ਜਾਂਦਾ ਹੈ।

iii) ਤੁਲਸੀ ਦੇ ਪੱਤਿਆਂ ਦਾ ਸਤ ਨਿੰਬੂ ਰਸ ਵਿੱਚ ਬਰਾਬਰ-ਬਰਾਬਰ ਮਾਤਰਾ ਵਿੱਚ ਮਿਲਾਓ। ਇਸ ਮਿਸ਼ਰਨ ਦਾ ਇੱਕ ਵੱਡਾ ਚਮਚਾ ਰੋਜ਼ ਲੈਣ ਨਾਲ ਵੀ ਸਿਰ ਦਰਦ ਦੂਰ ਹੁੰਦਾ ਹੈ।

### 9. ਚਮੜੀ ਦੇ ਰੋਗ

i) ਜੇ ਐਕਸਿਮਾਅ (ਚੰਬਲ) ਜਾਂ ਖਾਜ ਹੋਵੇ ਤਾਂ ਤੁਲਸੀ ਤੇ ਨਿੰਮ ਦੇ ਪੱਤੇ ਬਰਾਬਰ-ਬਰਾਬਰ ਮਾਤਰਾ ਵਿੱਚ ਖਾਣ ਨਾਲ ਅਤੇ ਇਨ੍ਹਾਂ ਦਾ ਲੇਪ ਪ੍ਰਭਾਵਿਤ ਥਾਂ ਉੱਤੇ ਲਾਉਣ ਨਾਲ ਰੋਗ ਦੂਰ ਹੋ ਜਾਂਦਾ ਹੈ।

ii) ਤੁਲਸੀ ਦੇ ਪੱਤੇ ਨਿੰਬੂ ਰਸ ਵਿੱਚ ਪੀਸ ਕੇ ਇਸ ਲੇਪ ਨੂੰ ਪ੍ਰਭਾਵਿਤ ਥਾਂ ਉੱਤੇ ਲਾਉਣ ਨਾਲ ਐਕਸਿਮਾਅ ਤੇ ਖਾਜ ਦੂਰ ਹੋ ਜਾਂਦੇ ਹਨ।

iii) ਤੁਲਸੀ ਦੇ ਪੱਤਿਆਂ ਦਾ ਸਤ ਨਿੰਬੂ ਰਸ ਵਿੱਚ ਮਿਲਾ ਕੇ ਚਿਹਰੇ ਉੱਤੇ ਲਗਾਓ। ਇਸ ਦੇ ਨਾਲ ਚਿਹਰੇ ਦੇ ਦਾਗ, ਛਾਹੀਆਂ ਤੇ ਫੁੰਨਸੀਆਂ ਦੂਰ ਹੋ ਜਾਂਦੀਆਂ ਹਨ।

iv) ਤੁਲਸੀ ਦੇ ਪੱਤਿਆਂ ਨੂੰ ਛਾਂ ਵਿੱਚ ਸੁਕਾ ਕੇ ਉਨ੍ਹਾਂ ਦਾ ਮਹੀਨ ਪਾਊਡਰ ਬਣਾ ਲਓ। ਉਸ ਨੂੰ ਕੱਪੜਛਾਣ ਕਰਕੇ ਜ਼ਖਮ ਉੱਤੇ ਲਗਾਓ, ਉਸ ਨਾਲ ਜ਼ਖਮ ਠੀਕ ਹੋ ਜਾਂਦਾ ਹੈ।

(v) ਇੱਕ ਤੁਲਸੀ ਦਾ ਪੌਦਾ ਪੁੱਟੋ। ਉਸਨੂੰ ਚੰਗੀ ਤਰ੍ਹਾਂ ਸਾਫ ਕਰਕੇ ਕੁੱਟ ਲਓ ਅਤੇ ਅੱਧਾ ਲਿਟਰ ਪਾਣੀ ਤੇ ਅੱਧਾ ਕਿਲੋ ਤਿਲਾਂ ਦੇ ਤੇਲ ਵਿੱਚ ਨਿੰਮੀ ਅੱਗ ਤੇ ਪਕਾਓ। ਜਦੋਂ ਸਾਰਾ ਪਾਣੀ ਸੁੱਕ ਜਾਏ ਤੇਲ ਨੂੰ ਚਮੜੀ ਉੱਤੇ ਲਗਾਉਣ ਨਾਲ ਫੁਲਵੈਹਰੀ ਦੇ ਮਰੀਜ਼ਾਂ ਨੂੰ ਲਾਭ ਹੁੰਦਾ ਹੈ।

### 10. ਤੁਲਸੀ ਦੇ ਕੁਝ ਹੋਰ ਲਾਭ

i) 75 ਗ੍ਰਾਮ ਤੁਲਸੀ ਦੇ ਪੱਤੇ 250 ਗ੍ਰਾਮ ਪਾਣੀ ਵਿੱਚ ਉਬਾਲੋ। ਜਦੋਂ ਇਹ ਕਾੜ੍ਹਾ ਇੱਕ ਚੌਥਾਈ ਰਹਿ ਜਾਵੇ, ਇਸ ਵਿੱਚ ਥੋੜ੍ਹਾ ਜਿਹਾ ਸੇਂਧਾ ਲੂਣ ਮਿਲਾਓ ਤੇ ਪੀ ਜਾਓ। ਇਸ ਨਾਲ ਨਜ਼ਲਾ ਠੀਕ ਹੋ ਜਾਵੇਗਾ।

ii) ਉਪਰ ਲਿਖਿਆ ਕਾੜ੍ਹਾ ਥੋੜ੍ਹੀ ਜਿਹੀ ਸੁੰਢ ਮਿਲਾ ਕੇ ਪੀਣ ਨਾਲ ਕਬਜ਼ ਦੂਰ ਹੁੰਦੀ ਹੈ।

iii) ਤੁਲਸੀ ਦੇ ਪੱਤਿਆਂ ਦਾ ਸਤ ਸ਼ਹਿਦ ਵਿੱਚ ਮਿਲਾ

ਕੇ ਪੀਣ ਨਾਲ ਮੋਟਾਪਾ ਘਟਦਾ ਹੈ।

iv) ਜੇ ਹਿਚਕੀ ਆਵੇ ਤਾਂ 100 ਗ੍ਰਾਮ ਤੁਲਸੀ ਦੇ ਪੱਤਿਆਂ ਦਾ ਸਤ 5 ਗ੍ਰਾਮ ਸ਼ਹਿਦ ਵਿੱਚ ਮਿਲਾ ਕੇ ਲਵੋ। ਇਹ ਦਮੇ ਵਾਸਤੇ ਵੀ ਲਾਭਕਾਰੀ ਹੈ।

v) ਸਵੇਰ ਵੇਲੇ ਤੁਲਸੀ ਦੇ ਪੱਤੇ ਪਾਣੀ ਨਾਲ ਲੈਣ ਨਾਲ ਦਿਮਾਗੀ ਕਮਜ਼ੋਰੀ ਦੂਰ ਹੁੰਦੀ ਹੈ।

vi) ਜੇ ਸਮੇਂ ਤੋਂ ਪਹਿਲਾਂ ਵਾਲ ਝੜਨ ਲਗ ਜਾਣ ਜਾਂ ਧੌਲੇ ਹੋ ਜਾਣ ਤਾਂ ਸੁੱਕੇ ਤੁਲਸੀ ਦੇ ਪੱਤੇ ਅਤੇ ਆਂਵਲਾ ਪਾਣੀ ਵਿੱਚ ਭਿਉਂ ਕੇ ਉਸ ਦਾ ਲੇਪ ਵਾਲਾਂ ਤੇ ਲਗਾਓ। ਇਸ ਦੇ ਨਾਲ ਵਾਲ ਝੜਨੇ ਤੇ ਸਫੈਦ ਹੋਣੇ ਬੰਦ ਹੋ ਜਾਣਗੇ।

vii) ਗੋਕੇ ਦੁੱਧ ਦੇ ਮੱਖਣ ਨਾਲ ਤੁਲਸੀ ਦੇ ਪੱਤੇ ਖਾਣ ਨਾਲ ਜ਼ਹਿਰ ਦਾ ਅਸਰ ਦੂਰ ਹੋ ਜਾਂਦਾ ਹੈ।

viii) ਤੁਲਸੀ ਦੀ ਮਾਲਾ ਪਹਿਨਣ ਨਾਲ ਛੂਤ ਦੇ ਰੋਗਾਂ ਤੋਂ ਬਚਾਓ ਹੁੰਦਾ ਹੈ।

ix) ਤੁਲਸੀ ਦੇ ਪੱਤਿਆਂ ਨੂੰ ਸੁਕਾ ਕੇ ਉਸ ਦੇ ਪਾਊਡਰ ਨੂੰ ਚਿਹਰੇ ਤੇ ਲਗਾਓ। ਇਸ ਦੇ ਨਾਲ ਚਿਹਰੇ ਤੇ ਚਮਕ ਆਵੇਗੀ ਅਤੇ ਚਿਹਰਾ ਸੁੰਦਰ ਲਗੇਗਾ।

x) ਤੁਲਸੀ ਦੇ ਪੌਦਿਆਂ ਦੇ ਨੇੜੇ ਪ੍ਰਾਣਾਯਾਮ ਕਰਨ ਨਾਲ ਆਪ ਨੂੰ ਸਿਹਤ ਸੁੰਦਰਤਾ ਅਤੇ ਚਮਕ ਮਿਲੇਗੀ।

xi) ਜੇ ਮਲੇਰੀਆ ਬੁਖਾਰ ਹੋ ਜਾਵੇ ਤਾਂ ਤੁਲਸੀ ਦੇ ਪੱਤਿਆਂ ਦਾ ਕਾੜ੍ਹਾ ਬਣਾਓ। ਉਸ ਵਿੱਚ ਕਾਲੀ ਮਿਰਚ, ਗੁੜ ਅਤੇ ਨਿੰਬੂ ਦਾ ਰਸ ਮਿਲਾ ਕੇ ਤਿੰਨ-ਤਿੰਨ ਘੰਟੇ ਬਾਅਦ ਪੀਓ। ਕਾੜ੍ਹਾ ਪੀਣ ਤੋਂ ਬਾਅਦ ਰਜਾਈ ਲੈ ਕੇ ਸੌਂ ਜਾਓ। ਬੁਖਾਰ ਠੀਕ ਹੋ ਜਾਵੇਗਾ।

ਗੰਦੀ ਹਵਾ ਨੂੰ ਸਾਫ ਕਰਨ ਲਈ ਤੁਲਸੀ ਦਾ ਪੌਦਾ ਇੱਕ ਸ਼ਾਨਦਾਰ ਸਾਧਨ ਹੈ। ਤੁਲਸੀ ਨਾ ਕੇਵਲ ਸਰੀਰਕ ਰੋਗ ਠੀਕ ਕਰਦੀ ਹੈ ਬਲਕਿ ਮਨੁੱਖ ਦੇ ਵਿਚਾਰਾਂ ਤੇ ਵੀ ਚੰਗਾ ਪ੍ਰਭਾਵ ਪਾਉਂਦੀ ਹੈ।

ਹਿੰਦੂ ਮਤ ਅਨੁਸਾਰ ਕੱਤਕ ਦੇ ਮਹੀਨੇ ਵਿੱਚ ਤੁਲਸੀ ਦੇ ਪੌਦਿਆਂ ਨੇੜੇ ਦੀਵੇ ਜਗਾਉਣ ਨਾਲ ਸੰਤਾਨ ਤੇ ਧਨ ਪ੍ਰਾਪਤੀ ਹੁੰਦੀ ਹੈ। ਸਕੰਦ ਅਤੇ ਪਦਮ ਪੁਰਾਣਾਂ ਅਨੁਸਾਰ ਜਿਸ ਘਰ ਵਿੱਚ ਤੁਲਸੀ ਦਾ ਪੌਦਾ ਹੈ ਉਹ ਤੀਰਥ ਸਮਾਨ ਹੈ। ਉਸ ਘਰ ਵਿੱਚ ਰੋਗ ਦਾਖਲ ਹੀ ਨਹੀਂ ਹੋ ਸਕਦੇ।

ਇਸ ਤਰ੍ਹਾਂ ਨਾਲ ਤੁਲਸੀ ਦਾ ਪੌਦਾ ਰੋਗਾਂ ਨੂੰ ਦੂਰ ਕਰਨ ਵਿੱਚ ਇੱਕ ਮਹੱਤਵਪੂਰਨ ਅਤੇ ਲਾਭਕਾਰੀ ਭੂਮਿਕਾ ਨਿਭਾਉਂਦਾ ਹੈ। ਸਾਨੂੰ ਭਿੰਨ-ਭਿੰਨ ਥਾਵਾਂ ਤੇ ਤੁਲਸੀ ਦੇ ਪੌਦੇ ਤੇ ਬਾਗ ਲਗਾਉਣੇ ਚਾਹੀਦੇ ਹਨ। ਅਜਿਹਾ ਕਰਨ ਨਾਲ ਅਸੀਂ ਆਪਣੇ ਵਾਤਾਵਰਣ ਨੂੰ ਸ਼ੁੱਧ, ਪਵਿੱਤਰ ਅਤੇ ਤੰਦਰੁਸਤੀ ਦੇਣ ਵਾਲਾ ਬਣਾ ਸਕਦੇ ਹਾਂ ਅਤੇ ਆਪਣੇ ਆਪ ਨੂੰ ਚੜ੍ਹਦੀ ਕਲਾ ਵਿੱਚ ਅਤੇ ਨਿਰੋਗ ਰੱਖ ਸਕਦੇ ਹਾਂ।

ਪਾ ਕੇ ਸ਼ਰਬਤ ਕਰ ਲਵੋ। ਠੰਡਾ ਹੋਣ 'ਤੇ ਕੰਚ ਦੀਆਂ ਸਾਫ ਬੋਤਲਾਂ ਵਿੱਚ ਪਾ ਕੇ ਠੰਡੀਆਂ ਰੱਖੋ।

**ਗੁਣ –** ਇਸ ਸ਼ਰਬਤ ਦੇ ਸੇਵਨ ਨਾਲ ਪਿਆਸ ਦਾਹ, ਪਿਸ਼ਾਬ ਦਾ ਗਰਮ ਜਾਂ ਪੀਲਾ ਆਉਣਾ, ਨੱਕ, ਮੂੰਹ ਦੀ ਜਲਣ ਲਈ ਲਾਭਕਾਰੀ ਹੈ।

**ਸੱਤੂ ਬਣਾਉਣ ਦੀ ਵਿਧੀ –** ਜੌਂ ਭੁੰਨ ਕੇ ਪੀਠਾ ਹੋਇਆ ਆਟਾ ਛਾਣ ਕੇ ਸ਼ੱਕਰ ਜਾਂ ਮਿਸ਼ਰੀ (ਲੋੜ ਅਨੁਸਾਰ ਮੇਵੇ) ਪਾਣੀ ਨਾਲ ਨਰਮ ਕਰਕੇ ਪਿੰਨੀਆਂ ਬਣਾ ਕੇ ਖਾਇਆ ਜਾਂਦਾ ਹੈ ਜਾਂ ਪਾਣੀ ਵਿੱਚ ਘੋਲ ਕੇ ਸ਼ੱਕਰ ਜਾਂ ਮਿਸ਼ਰੀ ਜਾਂ ਖੰਡ ਮਿਲਾ ਕੇ ਪੀਤਾ ਜਾਂਦਾ ਹੈ। ਪਹਿਲੇ ਲੋਕ ਚਾਹ ਦੀ ਥਾਂ ਸੱਤੂ ਹੀ ਪੀਂਦੇ ਸਨ ਇਹ ਗਰਮ ਰੁੱਤ ਦੀ ਇੱਕ ਉੱਤਮ, ਹਲਕੀ ਅਤੇ ਠੰਡੀ ਖੁਰਾਕ ਹੈ।

ਤਲੀਆਂ ਚੀਜ਼ਾਂ ਜਾਂ ਗਰਮ ਭੋਜਨ ਖਾ ਕੇ ਠੰਡਾ ਪਾਣੀ ਪੀਣਾ ਹਾਨੀਕਾਰਕ ਹੈ। ਸਰੀਰ ਨੂੰ ਗਰਮੀ ਆਉਣ 'ਤੇ ਇਕਦਮ ਠੰਡਾ ਪਾਣੀ ਪੀਣਾ ਅਤੇ ਠੰਡੀ ਹਵਾ ਵਿੱਚ ਜਾਣ ਨਾਲ ਸਰੀਰ ਵਿੱਚ ਵਾਯੂ ਇਕੱਤਰ ਹੋ ਜਾਂਦੀ ਹੈ, ਜਿਸ ਨਾਲ ਵਰਖਾ ਰੁੱਤ ਵਿੱਚ ਜਾ ਕੇ ਅਨੇਕਾਂ ਤਰ੍ਹਾਂ ਦੇ ਵਾਯੂ ਦੇ ਰੋਗ, ਦਰਦ, ਵਗੈਰਾ ਪੈਦਾ ਹੁੰਦੇ ਹਨ। ਇਸ ਲਈ ਗਰਮੀ ਆਈ 'ਤੇ ਠੰਡਾ ਪਾਣੀ ਠਹਿਰ ਕੇ ਪੀਣਾ ਚਾਹੀਦਾ ਹੈ ਬਰਫ ਦਾ ਸੇਵਨ, ਫਰਿੱਜ ਦਾ ਜ਼ਿਆਦਾ ਠੰਡਾ ਪਾਣੀ ਅਤੇ ਪਸੀਨਾ ਆਏ ਤੋਂ ਠੰਡੀ ਹਵਾ ਹਾਨੀਕਾਰਕ ਹੈ, ਜਿਸ ਨਾਲ ਸਰੀਰ ਜਕੜ ਜਾਂਦਾ ਹੈ। ਜੋੜਾਂ ਦਾ ਦਰਦ ਆਦਿ ਵਾਯੂ ਦੇ ਰੋਗ ਹੋਣ ਦਾ ਭੈਅ ਰਹਿੰਦਾ ਹੈ। ਜੇਕਰ ਹੋ ਸਕੇ ਤਾਂ ਮਿੱਟੀ ਦੇ ਘੜੇ ਦਾ ਠੰਡਾ ਪਾਣੀ ਹੀ ਵਰਤਣਾ ਚਾਹੀਦਾ ਹੈ। ਇਸ ਰੁੱਤ ਵਿੱਚ ਜ਼ਿਆਦਾ ਭੋਜਨ ਖਾਣਾ, ਬਿਨਾਂ ਭੁੱਖ ਤੋਂ ਜਾਂ ਵਾਰ-ਵਾਰ ਖਾਣਾ ਦੁਖਦਾਈ ਹੈ।

ਗਰਮ ਰੁੱਤ ਵਿੱਚ ਖਾਦੀ, ਸੂਤੀ, ਮਲਮਲ ਆਦਿ ਦੇ ਕੱਪੜੇ ਪਹਿਨਣੇ ਹਿੱਤਕਾਰੀ ਹਨ।

***ਮੇਘ ਆਯੁਰਵੇਦ ਖੋਜ ਕੇਂਦਰ***
***ਮੋਬਾ: 98156-07803***
***ਐਮ.ਕੇ. ਬਾਈਪਾਸ ਚੌਂਕ***
***ਧੂਰੀ, ਜ਼ਿਲ੍ਹਾ ਸੰਗਰੂਰ (ਪੰਜਾਬ)***

**ਰਤਵਾੜਾ ਸਾਹਿਬ ਵਿਖੇ ਮਹਾਂਪੁਰਸ਼ਾਂ ਦੇ ਸਤਿਸੰਗ ਪ੍ਰੋਗਰਾਮ ਸਬੰਧੀ**

**ਐਤਵਾਰ – 05, 12, 19, 26** ਅਪ੍ਰੈਲ
**(ਦਿਨ ਦੇ ਸਮੇਂ** 1.00 **ਵਜੇ ਤੋਂ** 4.00 **ਵਜੇ ਤੱਕ)**
**ਸੰਗਰਾਂਦ** – 13 ਅਪ੍ਰੈਲ, ਦਿਨ ਸੋਮਵਾਰ
**(ਦਿਨ ਦੇ ਸਮੇਂ** 1.00 **ਵਜੇ ਤੋਂ** 4.00 **ਵਜੇ ਤੱਕ)**
**ਪੂਰਨਮਾਸ਼ੀ** – 9 ਅਪ੍ਰੈਲ, ਦਿਨ ਵੀਰਵਾਰ
**(ਸਮਾਂ – ਸ਼ਾਮ 7.00 ਵਜੇ ਤੋਂ ਰੈਣ ਸਬਾਈ ਕੀਰਤਨ)**

**ਜਰੂਰੀ ਸੂਚਨਾ** – ਹਰ ਪੂਰਨਮਾਸ਼ੀ ਤੇ ਅੱਧੀ ਭੇਟਾ ਨਾਲ ਆਤਮ ਮਾਰਗ ਮੈਗਜੀਨ ਦੇ ਮੈਂਬਰ ਬਣਾਏ ਜਾਂਦੇ ਹਨ ਅਤੇ ਦਰਗਾਹੀ ਪ੍ਰਸ਼ਾਦ ਆਯੁਰਵੈਦਿਕ ਖੀਰ ਹਰ ਇਕ ਪੂਰਨਮਾਸ਼ੀ ਨੂੰ ਰਾਤ **1.00** ਵਜੇ ਰਤਵਾੜਾ ਸਾਹਿਬ ਵਿਖੇ ਵਰਤਾਈ ਜਾਂਦੀ ਹੈ।

**ਅੰਮ੍ਰਿਤ ਸੰਚਾਰ – ਹਰੇਕ ਪੂਰਨਮਾਸ਼ੀ ਨੂੰ ਗੁਰਦਵਾਰਾ ਈਸ਼ਰ ਪ੍ਰਕਾਸ਼ ਰਤਵਾੜਾ ਸਾਹਿਬ ਵਿਖੇ ਰਾਤ ਨੂੰ** 9.00 **ਵਜੇ ਹੁੰਦਾ ਹੈ।**

## ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਚੈਰੀਟੇਬਲ ਟਰੱਸਟ

ਦੇ ਬਾਨੀ ਸੰਤ ਬਾਬਾ ਵਰਿਆਮ ਸਿੰਘ ਜੀ ਵੱਲੋਂ ਲਿਖਤ ਅਤੇ ਪ੍ਰਕਾਸ਼ਿਤ ਪੁਸਤਕਾਂ

| | | *ਪੰਜਾਬੀ* | *ਹਿੰਦੀ* |
|---|---|---|---|
| 1. | ਸੁਰਤਿ ਸਬਦਿ ਮਾਰਗ | 50/ | 70/– |
| 2. | ਕਿਵ ਕੂੜੈ ਤੁਟੈ ਪਾਲਿ | 40/– | 35/– |
| 3. | ਬਾਤ ਅਗੰਮ ਕੀ –ਸੱਤ ਭਾਗਾਂ ਵਿਚ | 155/– | 235/– |
| 4. | ਕਿਵ ਸਚਿਆਰਾ ਹੋਈਐ –੧ | 30/– | 35/– |
| 5. | ਕਿਵ ਸਚਿਆਰਾ ਹੋਈਐ –੨ | 60/– | 65/– |
| 6. | ਕਿਵ ਸਚਿਆਰਾ ਹੋਈਐ – ੩ | 100/– | 100/– |
| 7. | ਹੋਵੈ ਅਨੰਦੁ ਘਣਾ | 25/– | 30/– |
| 8. | ਚਉਥੈ ਪਹਰਿ ਸਬਾਹ ਕੈ | 55/– | 60/– |
| 9. | ਸੁਰਤਿਆਂ ਉਪਜੈ ਚਾਉ | 40/– | 40/– |
| 10. | ਬਾਬਾਣੀਆਂ ਕਹਾਣੀਆਂ | 50/– | 50/– |
| 11. | ਸਰਬ ਪ੍ਰਿਅ ਗੁਰੂ ਗੋਬਿੰਦ ਸਿੰਘ | 10/– | 10/– |
| 12. | ਅੰਮ੍ਰਿਤ ਫੁਹਾਰ | 10/– | 10/– |
| 13. | ਅਗੰਮ ਅਗੋਚਰ ਦਾ ਮਾਰਗ | 60/– | 70/– |
| 14. | ਪੁਰਾਤਨ ਟੀਕਾ – ਜਪੁਜੀ ਸਾਹਿਬ | 10/– | 15/– |
| 15. | ਅਮਰ ਜੋਤਾਂ | 15/– | 15/– |
| 1੬. | ਹਿਮਾਲੀਆ ਦੇ ਸੰਤਾਂ ਦੇ ਸੰਗ ਨਿਵਾਸ | 100/– | |
| 18. | ਅਮਰ ਗਾਥਾ | 100/– | 100/– |
| 19. | ਧਰਮ ਯੁਧ ਕੇ ਚਾਇ | 50/– | |
| 20. | ਪਵਿਤਰ ਪੈਂਡਾ | 25/– | |
| 21. | ਭਗਤ ਪ੍ਰਹਿਲਾਦ | 10/– | 10/– |
| 22. | ਵੈਸਾਖੀ | 10/– | |
| 23. | ਰਾਜ ਯੋਗ | 40/– | |
| 24. | ਸਾਜਨ ਚਲੇ ਪਿਆਰਿਆ | 10/– | 10/– |
| 25. | ਅਬਿਨਾਸੀ ਜੋਤ ਭਾਗ–1 | 90/– | |
| 26. | ਅਬਿਨਾਸੀ ਜੋਤ ਭਾਗ–2 | 90/– | |
| 27. | ਰੂਹਾਨੀ ਗੁਲਦਸਤਾ –1 | 60/– | |
| 28. | ਰੂਹਾਨੀ ਗੁਲਦਸਤਾ – 2 | 60/– | |
| 29. | ਸੰਤ ਤੁਮਾਰੇ ਤੁਮਰੇ ਪ੍ਰੀਤਮ | 50/– | |
| 30. | ਅੰਮ੍ਰਿਤ ਬਚਨ ਸਾਧ ਕੀ ਬਾਣੀ | 80/– | |
| 31. | ਗੁਰੂ ਅਮਰਦਾਸ ਪਰਸੀਐ | 50/– | |
| 32. | ਭਗਵਤ ਗੀਤਾ.............। | 100/– | |
| 33. | ਅਨੰਦਮਈ ਜੀਵਨ ਜਾਚ | 50/– | |
| 34. | ਪੱਤਰਕਾਰ ਦੇ ਪ੍ਰਸ਼ਨ? ਮਹਾਂਪੁਰਸ਼ਾਂ ਵਲੋਂ ਉਤਰ | 25/– | |
| 35. | ਅਨੁਭਵੀ ਪ੍ਰਵਚਨ | 50/– | |
| 36. | ਰਿਸ਼ੀਆਂ ਮੁਨੀਆਂ ਦਾ ਬ੍ਰਹਮਗਿਆਨ | 35/– | |
| 37. | ਅੰਦਰਲੀ ਖੋਜ | 130/– | |
| 38. | ਸਿਮਰਤ ਕਹਾਂ ਨਹੀਂ | 135/– | |
| ੩9. | ਰੂਹਾਨੀ ਪ੍ਰਵਚਨ | 35/– | |
| 40. | 'ਸੇਵਾ ਸਿਮਰਨ ਜੁਗਤੀਆਂ' | 160/- | |
| 41. | 'ਮਾਨੁੱਖ ਤਨ ਦਾ ਪ੍ਰਯੋਜਨ' | 150/- | |
| 42. | 'ਯੋਗਾ ਉਪਰ ਲੈਕਚਰ', | 30/- | |
| 43. | 'ਕਰਮ ਬੰਧਨ ਤੋਂ ਮੁਕਤੀ' :- | 30/- | |

| | **English Version** | **Price** |
|---|---|---|
| 1. | Baisakhi | Rs. 5/- |
| 2. | How Rend The Veil of Untruth | Rs. 70/- |
| 3. | Discourses on the Beyond-1 | Rs 50/- |
| 4. | Discourses on the Beyond -2 | Rs. 50/- |
| 5. | Discourses on the Beyond -3 | Rs. 50/- |
| 6. | Discourses on the Beyond -4 | Rs. 60/- |
| 7. | Discourses on the Beyond -5 | Rs. 60/- |
| 8. | The way to the imperceptible | Rs. 80/- |
| 9. | The Lights Immortal | Rs. 20/- |
| 10. | Transcendental Bliss | Rs. 70/- |
| 11. | How to Know Thy Real Self-(Vol-1) | Rs. 80/- |
| 12. | How to Know Thy Real Self-(Vol-2) | Rs. 80/- |
| 13. | How to Know Thy Real Self-(Vol-3) | Rs. 110/- |
| 14. | The Dawn of Khalsa Ideals | Rs. 10/- |
| 15. | A Glimpse of His Holiness - Baba ji | Rs. 5/- |
| 16. | Divine Word Contemplation Path', | Rs.150/- |